# ਵਿਸ਼ਯ ਸੂਚੀ

## ਪ੍ਰਿੰ: ਸੰਤ ਸਿੰਘ ਸੇਖੋਂ ਦੁਆਰਾ ਰਚਿਤ

### ਕਹਾਣੀ

ਤੀਜਾ ਪਹਿਰ
ਅੱਧੀ ਵਾਟ
ਨੌ ਨਿਧਾਂ
ਸੇਖੋਂ ਦੀਆਂ ਕਹਾਣੀਆਂ
ਸਮਾਚਾਰ

### ਡਰਾਮਾ

ਸਿਆਲਾਂ ਦੀ ਨੱਢੀ
ਮੋਇਆਂ ਸਾਰ ਨਾ ਕਾਈ
ਬੇੜ ਬੰਧਿ ਨ ਸਕਿਓ
ਸੁੰਦਰ ਪਦ
ਦਮਯੰਤੀ
ਵਾਰਿਸ
ਤਪਿਆ ਕਿਉਂ ਖਪਿਆ
ਕਲਾਕਾਰ
ਨਾਟ ਸੁਨੇਹੇ
ਛੇ ਉਪਦੇਸ਼
ਮੇਰੇ ਦਸ ਇਕਾਂਗੀ
ਮਿਤਰ ਪਿਆਰਾ

### ਆਲੋਚਨਾ

ਪੰਜਾਬੀ ਕਾਵਿ ਸ਼ਰੋਮਣੀ
ਪ੍ਰਸਿੱਧ ਪੰਜਾਬੀ ਕਵੀ
ਸਾਹਿਤਆਰਥ
ਪੰਜਾਬੀ ਸਾਹਿਤ ਦਾ ਇਤਿਹਾਸ (੧੭੦੧-੧੮੫੦)

**ਆਮ ਵਾਕਫ਼ੀ**

ਪ੍ਰਗਤੀ ਪੰਧ
ਮਨੁੱਖੀ ਸਮਾਜ ਦੇ ਬਾਰਾਂ ਪੜਾ
ਸਾਪੇਖਵਾਦ ਦੇ ਸਿਧਾਂਤ
ਕਾਵਿ ਦੂਤ (ਕਵਿਤਾ)

**ਨਾਵਲ**

ਲਹੂ ਮਿੱਟੀ
ਬਾਬਾ ਆਸਮਾਨ

---

ਕਾਂਡ ੧

# ਭਾਈ ਵੀਰ ਸਿੰਘ

## ੧. ਪਹਿਲਾ ਜੀਵਨ

ਉਨ੍ਹੀਵੀਂ ਸਦੀ ਆਧੁਨਿਕ ਭਾਰਤੀ ਬੋਲੀਆਂ ਦੇ ਸਾਹਿਤ ਦੇ ਪੁਨਰ-ਜੀਵਨ ਦਾ ਸਮਾਂ ਸੀ। ਇਹ ਪੁਨਰ-ਜੀਵਨ ਪ੍ਰਤੱਖ ਭਾਂਤ ਪੱਛਮੀ ਯੂਰਪੀਨ, ਵਿਸ਼ੇਸ਼ ਕਰਕੇ ਅੰਗਰੇਜ਼ੀ, ਪ੍ਰਭਾਵਾਂ ਦੇ ਅਧੀਨ ਹੋ ਰਹਿਆ ਸੀ; ਕਿਉਂਕਿ ਇਸ ਸਮੇਂ ਅੰਗਰੇਜ਼ੀ ਸਾਮਰਾਜ ਪੂਰਣ ਰੂਪ ਵਿਚ ਭਾਰਤ ਉਤੇ ਸਥਾਪਿਤ ਹੋ ਚੁਕਾ ਸੀ। ਪਰ ਅੰਗਰੇਜ਼ੀ ਸਾਮਰਾਜੀ ਪ੍ਰਭਾਵਾਂ ਹੇਠ ਭਾਰਤੀ ਸਾਹਿਤ ਤੇ ਸੰਸਕ੍ਰਿਤੀ ਦੇ ਪੁਨਰਜੀਵਨ ਦੇ ਮੂਲ ਕਾਰਣਾਂ ਬਾਰੇ ਇਸ ਸਥਾਨ ਉਤੇ ਜਾਣਾ ਨਾ ਲੋੜੀਂਦਾ ਤੇ ਨਾ ਹੀ ਉਚਿਤ ਹੈ।

ਪੰਜਾਬ ਉਤੇ ਅੰਗ੍ਰੇਜ਼ੀ ਸਾਮਰਾਜ ਉਨ੍ਹੀਵੀਂ ਸਦੀ ਦੇ ਅੱਧ ਵਿਚ ਆ ਕੇ ਸੰਨ ੧੮੪੯ ਤੋਂ ਪਿਛੋਂ ਸਥਾਪਿਤ ਹੋਇਆ। ਇਸ ਕਾਰਣ ਸੁਭਾਵਕ ਹੀ ਪੰਜਾਬੀ ਸਾਹਿਤ ਤੇ ਸੰਸਕ੍ਰਿਤੀ ਦਾ ਪੁਨਰ-ਜਨਮ ਬਾਕੀ ਬਹੁਤੀਆਂ ਆਧੁਨਿਕ ਭਾਰਤੀ ਬੋਲੀਆਂ ਨਾਲੋਂ ਕੋਈ ਪੰਜਾਹ ਕੁ ਸਾਲ ਪਿਛੇਤਰਾ ਹੋਇਆ, ਤੇ ਇਹ ਪਿਛੇਤ ਸ਼ਾਇਦ ਹਾਲੀ ਤਕ ਵੀ ਪੂਰਣ ਭਾਂਤ ਕਢੀ ਨਹੀਂ ਜਾ ਸਕੀ।

ਪੰਜਾਬੀ ਸਾਹਿਤ ਤੇ ਸੰਸਕ੍ਰਿਤੀ ਦੇ ਇਸ ਪੁਨਰ-ਜਨਮ ਦੇ ਇਤਿਹਾਸ ਵਿਚ ਸਭ ਤੋਂ ਵਧੇਰੇ ਗੌਰਵ ਵਾਲਾ ਨਾਮ ਸ਼ਾਇਦ ਆਧੁਨਿਕ ਪੰਜਾਬ ਦੇ ਪ੍ਰਮੁਖ ਕਵੀ ਤੇ ਸਾਹਿਤਕਾਰ ਭਾਈ ਵੀਰ ਸਿੰਘ ਦਾ ਹੈ। ਇਹ ਇਕ ਅਚੰਭੇ ਵਾਲੀ ਗੱਲ ਹੈ ਕਿ ਜਿਥੇ ਆਮ ਕਰਕੇ ਦਲਿਤ ਜਾਤੀਆਂ ਤੇ ਕੌਮਾਂ ਦੇ ਪੁਨਰ ਜਨਮ ਤੇ ਕਲਿਆਣ ਦੇ ਪ੍ਰਮੁਖ ਨੇਤਾ ਰਾਜਸੀ ਜਾਂ ਧਾਰਮਿਕ ਨੇਤਾ ਹੁੰਦੇ ਹਨ, ਉਥੇ ਆਧੁਨਿਕ ਪੰਜਾਬ ਦੇ ਪੁਨਰ-ਜਨਮ ਦਾ ਪ੍ਰਮੁਖ ਨੇਤਾ ਇਕ ਕਵੀ ਤੇ ਸਾਹਿਤਕਾਰ ਹੈ। ਤੇ ਇਹ ਸਾਹਿਤਕਾਰ ਭਾਈ ਵੀਰ ਸਿੰਘ ਹੈ।

ਭਾਈ ਵੀਰ ਸਿੰਘ ਦਾ ਜਨਮ ਸੰਨ ੧੮੭੨ ਈਸਵੀ ਵਿਚ, ਪੰਜ ਦਸੰਬਰ ਦੀ ਮਿਤੀ, ਦਿਨ ਵੀਰਵਾਰ ਨੂੰ, ਅੰਮ੍ਰਿਤਸਰ ਸ਼ਹਿਰ ਦੇ ਕੱਟੜਾ ਗਰਭਾ ਸਿੰਘ ਵਿਚ ਡਾਕਟਰ ਚਰਨ ਸਿੰਘ ਦੇ ਘਰ ਹੋਇਆ। ਆਪਣੇ ਜਨਮ ਕਰਕੇ ਹੀ ਭਾਈ ਵੀਰ ਸਿੰਘ ਨੂੰ ਪੰਜਾਬ ਦੇ ਪੂਰਬ ਅੰਗਰੇਜ਼ੀ ਕਾਲ ਤੇ ਅੰਗਰੇਜ਼ੀ ਆਧੁਨਿਕ ਕਾਲ ਵਿਚ ਇਕ ਸੰਧੀਕਾਰੀ ਕੜੀ ਦੇ ਰੂਪ ਵਿਚ ਵੇਖਿਆ ਜਾ ਸਕਦਾ ਹੈ।

ਭਾਈ ਵੀਰ ਸਿੰਘ ਨੂੰ ਆਪਣੇ ਪਰਿਵਾਰ ਦੀ ਇਤਿਹਾਸਕ ਤੇ ਗੌਰਵਮਈ ਪਰੰਪਰਾ ਦਾ ਅਨੁਭਵ ਮੁਢ ਤੋਂ ਹੀ ਸੀ, ਤੇ ਅਜਬ ਨਹੀਂ ਕਿ ਇਸ ਅਨੁਭਵ ਨੇ ਹੀ ਉਸ ਨੂੰ ਪੰਜਾਬੀ ਦੀ ਆਧੁਨਿਕ ਜਾਗ੍ਰਿਤੀ ਦਾ ਨੇਤਾ ਬਣਾਇਆ ਹੋਵੇ। ਆਪ ਦੀਆਂ ਪਹਿਲੀਆਂ ਪ੍ਰਸਿਧ ਰਚਨਾਵਾਂ 'ਸੁੰਦਰੀ', 'ਵਿਜੈ ਸਿੰਘ', ਤੇ 'ਸਤਵੰਤ ਕੌਰ' ਤਿੰਨ ਇਤਿਹਾਸਕ ਰੋਮਾਂਸ ਅਥਵਾ ਨਾਵਲ ਹਨ, ਜਿਨ੍ਹਾਂ ਦਾ ਵਿਸ਼ੈ ਪੰਜਾਬ ਦੀ ਜਨਤਾ ਦਾ ਸਿਖੀ ਲਹਿਰ ਦੀ ਅਗਵਾਈ ਵਿਚ ਮੁਗ਼ਲ ਸਾਮਰਾਜ ਦੇ ਵਿਰੁਧ ਸੁਤੰਤਰਤਾ ਦਾ ਸੰਘਰਸ਼ ਹੈ; ਤੇ ਜਿਥੇ ਇਹਨਾਂ ਦੇ ਨਾਇਕ ਤੇ ਨਾਇਕਾਵਾਂ, ਨਿਰੋਲ ਕਈ ਕਲਪਿਤ ਵਿਅਕਤੀ ਹਨ, ਇਹਨਾਂ ਦੇ ਪਿਛੋਕੜ ਵਿਚ ਜੋ ਸ਼ਕਤੀ ਪ੍ਰਦਾਨ ਕਰਨ ਵਾਲੀ ਆਤਮਾ ਗੁਰੂ ਗੋਬਿੰਦ ਸਿੰਘ ਦੀ ਹੈ, ਤਾਂ ਇਹਨਾਂ ਲਈ ਵਾਤਾਵਰਣ ਨੂੰ ਕੁਝ ਸੁਖਾਵਾਂ ਬਣਾਣ ਵਾਲੀ ਆਤਮਾ ਦੀਵਾਨ ਅਥਵਾ ਮਹਾਰਾਜਾ ਕੌੜਾ ਮੱਲ ਦੀ ਹੈ, ਜੋ ਭਾਈ ਵੀਰ ਸਿੰਘ ਦਾ ਸੱਤਵੀਂ ਪੀੜ੍ਹੀ ਤੋਂ ਵਡੇਰਾ ਹੋਇਆ ਹੈ।

ਭਾਈ ਵੀਰ ਸਿੰਘ ਦੀ ਬੰਸਾਵਲੀ ਦੀਵਾਨ ਕੌੜਾ ਮੱਲ ਤੋਂ ਵੀ ਦੋ ਪੀੜ੍ਹੀਆਂ ਪਿਛੇ ਤਕ ਮਿਲਦੀ ਹੈ, ਅਰਥਾਤ ਦੀਵਾਨ ਕੌੜਾ ਮੱਲ ਦੇ ਪਿਤਾ ਦਾ ਨਾਮ ਵੱਲੂ ਮੱਲ ਤੇ ਦਾਦਾ ਦਾ ਨਾਮ ਦੀਵਾਨ ਚੰਦ ਗਿਆਤ ਹਨ।

ਦੀਵਾਨ ਕੌੜਾ ਮੱਲ ਦਾ ਜਨਮ ਜ਼ਿਲਾ ਝੰਗ (ਪਛਮੀ ਪਾਕਿਸਤਾਨ) ਦੇ ਕਸਬਾ ਸ਼ੋਰਕੋਟ ਦੇ ਨੇੜੇ ਇਕ ਨਿਕੇ ਜਿਹੇ ਪਿੰਡ ਵਿਚ ਹੋਇਆ ਦੱਸਿਆ ਜਾਂਦਾ ਹੈ। ਸਮਾਂ ਅਠਾਰਵੀਂ ਸਦੀ ਦਾ ਮੁਢ ਹੋਵੇਗਾ, ਪਰਿਵਾਰ ਦਾ ਗੋਤ ਪੱਛਮੀ ਪੰਜਾਬ ਦਾ ਪ੍ਰਸਿਧ ਗੋਤ ਚੁਘ ਸੀ ਤੇ ਵਰਣ-ਜਾਤੀ ਅਰੋੜਾ। ਦੀਵਾਨ ਕੌੜਾ ਮੱਲ ਦਾ ਨਾਮ ਲਾਹੌਰ ਦੇ ੧੭੨੬ ਤੋਂ ੧੭੪੫ ਤਕ ਦੇ ਸੂਬੇਦਾਰ, ਜ਼ਕਰੀਆ ਖ਼ਾਨ, ਦੀ ਫ਼ੌਜ ਦੀ ਸੂਚੀ ਵਿਚ ਖ਼ਾਸ ਫ਼ੌਜੀ ਅਹੁਦੇਦਾਰਾਂ ਵਿਚ ਮਿਲਦਾ ਹੈ। ਇਸ ਜ਼ਕਰੀਆ ਖ਼ਾਨ ਦਾ ਅਧਿਕਾਰ-ਸਮਾ ਪੰਜਾਬ ਵਿਚ ਸਿਖਾਂ ਉਤੇ ਘੋਰ ਅਤਿਆਚਾਰ ਦਾ ਸਮਾਂ ਸੀ, ਜਦੋਂ ਕਿ ਮੁਗ਼ਲ ਸ਼ਹਨਸ਼ਾਹ ਫ਼ਰੁਖ਼ਸੀਅਰ ਦਿੱਲੀ ਵਿਚ ਦੇਸ਼ ਦੀ ਬਾਦਸ਼ਾਹਤ ਉਤੇ ਸਥਾਪਿਤ ਸੀ। ਭਾਈ ਮਨੀ ਸਿੰਘ ਤੇ ਭਾਈ ਤਾਰੂ ਸਿੰਘ ਦੀਆਂ ਪ੍ਰਸਿਧ ਸ਼ਹੀਦੀਆਂ ਇਸੇ ਸਮੇਂ ਦੀਆਂ ਘਟਨਾਵਾਂ ਹਨ। ਪ੍ਰਤੀਤ ਹੁੰਦਾ ਹੈ ਕਿ ਉਸ ਸਮੇਂ ਹਾਲੇ ਦੀਵਾਨ ਕੌੜਾ ਮੱਲ ਦੀ ਪਦਵੀ ਇਤਨੀ ਉਚੀ ਨਹੀਂ ਸੀ ਕਿ ਲਾਹੌਰ ਦੀ ਰਾਜਸੀ ਨੀਤੀ ਉਤੇ ਉਸਦਾ ਕੋਈ ਪ੍ਰਭਾਵ ਹੋ ਸਕਦਾ।

ਜ਼ਕਰੀਆ ਖ਼ਾਨ ਦੇ ਮਰ ਜਾਣ ਪਿਛੋਂ ਤਿੰਨ ਸਾਲ ਤਕ, ਸੰਨ ੧੭੪੫ ਤੋਂ ੧੭੪੮ ਤਕ, ਲਾਹੌਰ ਦੀ ਗੱਦੀ ਬਾਰੇ ਉਸ ਦੇ ਪੁੱਤਰਾਂ, ਯਾਹੀਆ ਖ਼ਾਨ ਤੇ ਸ਼ਾਹ ਨਵਾਜ਼

ਖ਼ਾਨ ਵਿਚ ਝਗੜਾ ਹੁੰਦਾ ਰਹਿਆ। ਪਹਿਲਾਂ ਸ਼ਾਹ ਨਵਾਜ਼ ਖ਼ਾਨ ਨੇ ਯਾਹੀਆ ਖ਼ਾਨ ਨੂੰ ਕੈਦ ਕਰਕੇ ਲਾਹੌਰ ਉਤੇ ਕਬਜ਼ਾ ਕਰ ਲਇਆ, ਤੇ ਫਿਰ ਯਾਹੀਆ ਖਾਨ ਨੇ ਕੈਦਖਾਨੇ ਵਿਚੋਂ ਨਿਕਲ ਕੇ ਸ਼ਾਹਨਵਾਜ਼ ਖ਼ਾਨ ਨੂੰ ਲਾਹੌਰ ਵਿਚੋਂ ਕਢ ਦਿਤਾ ਤੇ ਉਹ ਮੁਲਤਾਨ ਜਾ ਕੇ ਆਕੀ ਹੋ ਬੈਠਾ। ਪਰ ਯਾਹੀਆ ਖ਼ਾਨ ਪੰਜਾਬ ਦੀ ਸੂਬੇਦਾਰੀ ਆਪਣੇ ਪਾਸ ਨਾ ਰਖ ਸਕਿਆ, ਤੇ ਉਸ ਦੀ ਥਾਂ ਦਿੱਲੀ ਵਲੋਂ ਨਵਾਬ ਮੁਅਯਨੁਲ ਮੁਲਕ ਹੈ, ਜਿਹੜਾ ਸਿਖ ਇਤਿਹਾਸ ਵਿਚ ਮੀਰ ਮੰਨੂੰ ਦੇ ਨਾਮ ਨਾਲ ਪ੍ਰਸਿਧ ਹੈ, ਲਾਹੌਰ ਦਾ ਸੂਬੇਦਾਰ ਥਾਪ ਕੇ ਭੇਜਿਆ ਗਿਆ।

ਇਸ ਮੀਰ ਮੰਨੂੰ ਦੇ ਸਮੇਂ ਭਾਵੇਂ ਸਿਖਾਂ ਉਤੇ ਅਤਿਆਚਾਰ ਦੀ ਤਲਵਾਰ ਪਹਿਲਾਂ ਵਾਕਰ ਹੀ ਚਲਦੀ ਰਹੀ, ਪਰ ਸਿਖ ਪੰਜਾਬ ਵਿਚ ਆਪਣੀ ਸ਼ਕਤੀ ਬਣਾਉਣ ਵਿਚ ਚੋਖੀ ਸਫਲਤਾ ਪ੍ਰਾਪਤ ਕਰ ਗਏ। ਇਸੇ ਅਤਿਆਚਾਰ ਤੇ ਇਸ ਦੇ ਵਿਰੁੱਧ ਸਿਖਾਂ ਦੀ ਦ੍ਰਿੜ੍ਹਤਾ ਬਾਰੇ ਸਿਖਾਂ ਦਾ ਇਤਿਹਾਸਕ ਕਥਨ ਪ੍ਰਸਿਧ ਹੈ :

ਮੰਨੂੰ ਸਾਡੀ ਦਾਤਰੀ, ਅਸੀਂ ਮੰਨੂੰ ਦੇ ਸੋਏ।
ਜਿਉਂ ਜਿਉਂ ਸਾਨੂੰ ਵਢਦਾ, ਅਸੀਂ ਦੂਣੇ ਚੌਣੇ ਹੋਏ।

ਇਸ ਸਮੇਂ ਦੀਵਾਨ ਕੌੜਾ ਮੱਲ ਦੀ ਨੀਤੀ ਨੇ ਵੀ ਸ਼ਾਇਦ ਸਿਖ ਵਿਦਰੋਹ ਦੀ ਕੁਝ ਸਹਾਇਤਾ ਕੀਤੀ ਹੋਵੇ; ਪਰ ਇਸਦੇ ਉਲਟ ਇਹ ਵੀ ਪ੍ਰਤੱਖ ਹੈ ਕਿ ਦੀਵਾਨ ਕੌੜਾ ਮੱਲ ਨੂੰ ਮੰਨੂੰ ਵਲੋਂ ਉਚ-ਪਦਵੀ ਤੇ ਦੀਵਾਨੀ ਵਜ਼ਾਰਤ ਪ੍ਰਾਪਤ ਹੋਈ। ਹੋ ਸਕਦਾ ਹੈ ਮੀਰ ਮੰਨੂੰ ਨੇ ਦੀਵਾਨ ਕੌੜਾ ਮੱਲ ਨੂੰ ਸਤਿਕਾਰਨ ਜਾਂ ਵਡਿਆਣ ਦੀ ਇਹ ਨੀਤੀ ਸਿਖਾਂ ਦੇ ਰਾਜਸੀ ਬਲ ਅੱਗੇ ਆਤੁਰ ਹੋ ਕੇ ਅਪਣਾਈ ਹੋਵੇ।

ਮੀਰ ਮੰਨੂੰ ਨੇ ਗੱਦੀ ਸੰਭਾਲਦਿਆਂ ਹੀ ਯਾਹੀਆ ਖ਼ਾਨ ਦੇ ਵਜ਼ੀਰ ਦੀਵਾਨ ਲਖਪਤ ਰਾਇ ਨੂੰ ਜੋ ਸਿਖਾਂ ਦਾ ਕਟੜ ਵੈਰੀ ਸੀ, ਕੈਦ ਕਰ ਲਇਆ, ਤੇ ਉਸ ਦੀ ਥਾਂ ਦੀਵਾਨ ਕੌੜਾ ਮੱਲ ਨੂੰ ਵਜ਼ੀਰ ਬਣਾ ਲਇਆ। ਉਸ ਦੇ ਨਾਇਬ ਅਦੀਨਾ ਬੇਗ ਨੇ ਵੀ ਜੋ ਜਲੰਧਰ ਦਾ ਹਾਕਿਮ ਸੀ, ਕੁਝ ਚਿਰ ਲੜ ਭਿੜ ਕੇ ਸਿਖਾਂ ਨਾਲ ਸੁਲਹ ਕਰ ਲਈ। ਇਸ ਸੁਲਹ ਦੇ ਪਿਛੇ ਵੀ ਸ਼ਾਇਦ ਦੀਵਾਨ ਕੌੜਾ ਮੱਲ ਦਾ ਹੱਥ ਹੋਵੇ, ਕਿਉਂਕਿ ਇਸ ਦੇ ਪਿਛੋਂ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਨਾਉਂ ਲਾਹੌਰ ਸਰਕਾਰ ਵਲੋਂ ਕੁਝ ਜਾਗੀਰਾਂ ਵੀ ਲਵਾ ਦਿਤੀਆਂ ਗਈਆਂ ਸਨ।

ਇਸ ਤੋਂ ਉਪਰੰਤ ਦੀਵਾਨ ਕੌੜਾ ਮੱਲ ਨੂੰ ਆਕੀ ਸ਼ਾਹਨਵਾਜ਼ ਖ਼ਾਨ ਨੂੰ ਸੋਧਣ ਲਈ ਮੁਲਤਾਨ ਦੀ ਮੁਹਿੰਮ ਸੌਂਪੀ ਗਈ। ਇਸ ਮੁਹਿੰਮ ਵਿਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਵੀ ਸਿੰਘਾਂ ਦੀ ਇਕ ਸੈਨਾ ਲੈ ਕੇ ਦੀਵਾਨ ਦੀ ਸਹਾਇਤਾ ਲਈ ਸ਼ਾਮਿਲ ਸੀ। ਇਸ ਸਮੇਂ ਦੀਵਾਨ ਕੌੜਾ ਮੱਲ ਆਪਣੇ ਸਿਖੀ ਨਿਸਚੇ ਨੂੰ ਖੁਲਮ-ਖੁਲ੍ਹਾ ਪਰਗਟ

ਕਰਦਾ, ਸਿਖ ਸੰਗਤ ਵਿਚ ਕੜਾਹ ਪ੍ਰਸ਼ਾਦ ਭੇਟ ਕਰਦਾ ਤੇ ਰਹਿਰਾਸ ਸੁਣਦਾ ਸੀ।

ਮੁਲਤਾਨ ਦੀ ਮੁਹਿੰਮ ਵਿਚ ਦੀਵਾਨ ਕੌੜਾ ਮਲ ਨੂੰ ਜਿਤ ਪ੍ਰਾਪਤ ਹੋਈ ਤੇ ਸ਼ਾਹ ਨਵਾਜ਼ ਖ਼ਾਨ ਮਾਰਿਆ ਗਇਆ। ਇਸ ਉਪਰ ਮੀਰ ਮੰਨੂੰ ਨੇ ਖੁਸ਼ ਹੋ ਕੇ ਦੀਵਾਨ ਕੌੜਾ ਮਲ ਨੂੰ 'ਮਹਾਰਾਜਾ ਬਹਾਦਰ' ਦਾ ਖ਼ਿਤਾਬ ਦਿਤਾ, ਤੇ ਮੁਲਤਾਨ ਦਾ ਹਾਕਮ ਥਾਪ ਦਿਤਾ। ਇਸ ਸਮੇਂ ਦੀਵਾਨ ਨੇ ਆਪਣੇ ਪੁਰਾਣੇ ਪਿੰਡ ਕੋਲ 'ਗੜ੍ਹ ਮਹਾਰਾਜਾ ਕੌੜਾ ਮਲ' ਨਾਮੇ ਇਕ ਪਿੰਡ ਵਸਾਇਆ, ਜੋ 'ਗੜ੍ਹ ਮਹਾਰਾਜਾ' ਦੇ ਨਾਮ ਹੇਠ ਹੁਣ ਤਕ ਪ੍ਰਸਿਧ ਹੈ, ਤੇ ਭਾਈ ਵੀਰ ਸਿੰਘ ਦੇ ਵਡੇਰਿਆਂ ਦਾ ਸਥਾਨ ਹੈ। ਦੀਵਾਨ ਕੌੜਾ ਮਲ ਨੇ ਆਪਣੀ ਮੁਲਤਾਨ ਦੀ ਹਾਕਿਮੀ ਸਮੇਂ ਤਲਵੰਡੀ ਨਨਕਾਣਾ ਸਾਹਿਬ ਵਿਚ ਗੁਰਦੁਆਰਾ ਬਾਲ ਲੀਲ੍ਹਾ ਤੇ ਜਨਮ ਅਸਥਾਨ ਸਰੋਵਰ ਬਣਵਾਏ। ਇਹਨਾਂ ਦਿਨਾਂ ਵਿਚ ਦੀਵਾਨ ਕੌੜਾ ਮਲ ਨੂੰ ਆਮ ਸਿਖ ਪ੍ਰੇਮ-ਭਾਵਨਾ ਨਾਲ 'ਮਿਠਾ ਮਲ' ਆਖ ਕੇ ਸਤਿਕਾਰਦੇ ਸਨ। ਦੀਵਾਨ ਦੀ ਸਿਖਾਂ ਵਲ ਸੁਲਹ ਦੀ ਨੀਤੀ ਦਾ ਪਰਿਣਾਮ-ਰੂਪ ਸਿਖਾਂ ਦੇ ਵਿਰੁਧ ਅਤਿਆਚਾਰੀ ਹੁਕਮ ਕਾਫ਼ੀ ਹਦ ਤਕ ਵਾਪਸ ਲੈ ਲਏ ਗਏ, ਤੇ ਅੰਤ ਜਦੋਂ ਅਹਿਮਦ ਸ਼ਾਹ ਅਬਦਾਲੀ ਨੇ ਸੰਨ ੧੭੫੫ ਵਿਚ ਹਿੰਦੁਸਤਾਨ ਤੇ ਧਾਵਾ ਕੀਤਾ ਤਾਂ ਸਿਖਾਂ ਦੀ ਇਕ ਸੈਨਾ ਦੀਵਾਨ ਕੌੜਾ ਮਲ ਦੀ ਸਹਾਇਤਾ ਵਿਚ ਅਬਦਾਲੀ ਨਾਲ ਸ਼ਾਹਦਰੇ ਦੀ ਲੜਾਈ ਵਿਚ ਸ਼ਾਮਿਲ ਹੋਈ। ਪਰ ਇਸ ਲੜਾਈ ਵਿਚ ਦੀਵਾਨ ਕੌੜਾ ਮਲ ਮਾਰਿਆ ਗਇਆ, ਤੇ ਸਿਖ ਵੀ ਮੈਦਾਨ ਛਡ ਗਏ।

ਦੀਵਾਨ ਦੇ ਦੇਹਾਂਤ ਪਿਛੋਂ ਲਾਹੌਰ ਦੀ ਨੀਤੀ ਸਿਖਾਂ ਵਲ ਫਿਰ ਕਰੜੀ ਹੋ ਗਈ, ਜਿਸ ਦੇ ਵਿਸਤਾਰ ਵਿਚ ਇਸ ਪ੍ਰਕਰਣ ਵਿਚ ਜਾਣ ਦੀ ਲੋੜ ਨਹੀਂ। ਦੀਵਾਨ ਕੌੜਾ ਮਲ ਦੇ ਜੀਵਨ ਦਾ ਇਹ ਸੰਖੇਪ ਵਿਵਰਣ ਵੀ ਇਸ ਲਈ ਦਿਤਾ ਗਇਆ ਹੈ ਕਿ ਇਹ ਉਸ ਮਨੋ-ਵਿਰਤੀ ਤੇ ਭਾਵਨਾ ਦੀ ਜਿਸ ਦੇ ਅਧੀਨ ਭਾਈ ਵੀਰ ਸਿੰਘ ਨੇ ਆਪਣਾ ਜੀਵਨ ਕਰਮ ਅਰੰਭ ਕੀਤਾ ਵਿਆਖਿਆ ਕਰਨ ਵਿਚ ਸਹਾਈ ਹੁੰਦਾ ਹੈ।

ਦੀਵਾਨ ਕੌੜਾ ਮਲ ਦੀ ਸੰਤਾਨ, ਦੋ ਪੁਤਰ, ਦੀਵਾਨ ਹਰੀ ਸਿੰਘ ਤੇ ਦੀਵਾਨ ਤੋਖਾ ਰਾਮ ਹੋਏ। ਪਰ ਇਹ ਲਾਹੌਰ ਦਰਬਾਰ ਵਿਚ ਆਪਣੀ ਖ਼ਾਨਦਾਨੀ ਪਦਵੀ ਰਖ ਸਕਣ ਵਿਚ ਸਫਲ ਨਾ ਹੋਏ ਪ੍ਰਤੀਤ ਹੁੰਦੇ ਹਨ। ਸ਼ਾਇਦ ਦੀਵਾਨ ਹਰੀ ਸਿੰਘ ਨੂੰ ਕੁਝ ਚਿਰ ਲਈ ਕੋਈ ਪਦਵੀ ਪ੍ਰਾਪਤ ਰਹੀ, ਪਰ ਪਰਿਵਾਰ ਇਸ ਤੋਂ ਉਪਰੰਤ ਗੜ੍ਹ ਮਹਾਰਾਜਾ ਕੌੜਾ ਮਲ ਵਿਚ ਆ ਰਹਿਆ ਪ੍ਰਤੀਤ ਹੁੰਦਾ ਹੈ; ਜਿਥੇ ਇਨ੍ਹਾਂ ਪਾਸ ਗੁਜ਼ਰਾਨ ਕਰਨ ਲਈ ਕੁਝ ਭੁਇੰ ਦੀ ਮਾਲਿਕੀ ਸੀ।

ਦੀਵਾਨ ਹਰੀ ਸਿੰਘ ਦੇ ਕੋਈ ਸੰਤਾਨ ਨਾ ਹੋਈ। ਦੀਵਾਨ ਤੋਖਾ ਰਾਮ ਦਾ ਇਕ ਪੁੱਤਰ ਸਾਵਣ ਮਲ ਹੋਇਆ, ਤੇ ਉਸ ਦੇ ਅਗੋਂ ਤਿੰਨ ਪੁੱਤਰ, ਥਾਰਿਆਮਲ, ਫ਼ਤਹ ਚੰਦ ਤੇ ਹੀਰਾਨੰਦ ਹੋਏ। ਹੀਰਾਨੰਦ ਦਾ ਫਿਰ ਅਗੋਂ ਇਕੋ ਪੁਤਰ ਰਾਮ ਚੰਦ ਸੀ, ਤੇ ਰਾਮਚੰਦ ਦੇ

ਤਿੰਨ ਪੁਤਰ, ਕਾਹਨ ਸਿੰਘ, ਲਾਲੂ ਮਲ ਤੇ ਹਾੜੀਮਲ ਹੋਏ। ਕਾਹਨ ਸਿੰਘ ਭਾਈ ਵੀਰ ਸਿੰਘ ਦੇ ਦਾਦਾ ਸਨ, ਤੇ ਸ਼ਾਇਦ ਕੁਲ ਵਿਚ ਆਪ ਹੀ ਪਹਿਲੇ ਕੇਸਾਧਾਰੀ ਅੰਮ੍ਰਿਤਧਾਰੀ ਸਿੰਘ ਸਜੇ। ਉਂਜ ਆਪ ਆਪਣੇ ਸਾਧੂ ਸੁਭਾਵ ਕਰਕੇ ਪ੍ਰਸਿਧ ਸਨ, ਤੇ ਜੀਵਨ ਵਿਚ ਹੀ ਆਪਨੂੰ ਲੋਕ 'ਬਾਬਾ ਜੀ' ਆਖਦੇ ਸਨ। ਆਪ ਹੀ ਕੁਲ ਵਿਚ ਪਹਿਲਾਂ ਅੰਮ੍ਰਿਤਸਰ ਆ ਕੇ ਵਸੇ, ਤੇ ਆਪਦੀ ਪ੍ਰਸਿਧਤਾ ਦੇ ਕਾਰਣ ਕਟੜਾ ਗਰਭਾ ਸਿੰਘ ਦਾ ਨਾਮ ਕਟੜਾ ਕਾਹਨ ਸਿੰਘ ਵੀ ਪੈ ਗਇਆ।

ਕਾਹਨ ਸਿੰਘ ਅਜੇ ਛੋਟੀ ਉਮਰ ਦੇ ਹੀ ਸਨ ਕਿ ਆਪ ਦੇ ਪਿਤਾ ਚੌਧਰੀ ਰਾਮ ਚੰਦ ਦਾ ਦੇਹਾਂਤ ਹੋ ਗਇਆ। ਆਪ ਬਾਰਾਂ ਤੇਰਾਂ ਸਾਲ ਦੀ ਉਮਰ ਵਿਚ ਹੀ ਘਰ ਛਡ ਕੇ ਅੰਮ੍ਰਿਤਸਰ ਆ ਕੇ ਸੰਤ ਰਾਮ ਦਿਆਲ, ਡੇਰਾ ਠਾਕਰਾਂ ਵਾਲੇ ਸੰਤ, ਦੀ ਸਿਖੀ ਸੇਵਕੀ ਵਿਚ ਆ ਗਏ। ਇਥੇ ਕੁਝ ਸਮਾਂ ਗੁਜ਼ਾਰ ਕੇ ਆਪ ਬਿਹੰਗਮ ਹੋ ਕੇ ਬਾਣਪ੍ਰਸੰਥ ਆਸ਼ਰਮ ਵਿਚ ਚਲੇ ਗਏ, ਤੇ ਬਾਰਾਂ ਵਰ੍ਹੇ ਮਧੂ ਵਣ ਵਿਚ ਤਪਸਿਆ ਕੀਤੀ। ਉਪਰੰਤ ਕੁਝ ਦੇਸ਼ ਰਟਨ ਕਰਕੇ ਵਾਪਸ ਠਾਕਰਾਂ ਦੇ ਡੇਰੇ ਆ ਗਏ।

ਇਥੇ ਸੰਨ ੧੮੨੮ ਵਿਚ, ਜਦੋਂ ਆਪ ਦੀ ਉਮਰ ਚਾਲੀ ਕੁ ਵਰ੍ਹੇ ਦੀ ਸੀ ਆਪ ਦੀ ਮਾਤਾ ਛੋਟੇ ਦੋਹਾਂ ਪੁਤਰਾਂ ਨੂੰ ਨਾਲ ਲੈ ਕੇ ਆਪ ਦੇ ਪਾਸ ਅੰਮ੍ਰਿਤਸਰ ਹੀ ਆ ਗਈ। ਇਥੇ ਮਾਤਾ ਦੇ ਪ੍ਰਭਾਵ ਹੇਠ ਕਾਹਨ ਸਿੰਘ ਨੇ ੧੮੩੦ ਦੇ ਕਰੀਬ ਵਿਆਹ ਕਰਵਾ ਲਇਆ। ਆਪ ਦੀ ਪਹਿਲੀ ਸੰਤਾਨ ਛੋਟੀ ਉਮਰ ਵਿਚ ਹੀ ਮਿਰਤੂ-ਪ੍ਰਾਪਤ ਹੁੰਦੀ ਰਹੀ ਤੇ ਅੰਤ ਇਕ ਲੜਕੀ ਤੇ ਇਕ ਪੁੱਤਰ, ਡਾਕਟਰ ਚਰਨ ਸਿੰਘ, ਭਾਈ ਵੀਰ ਸਿੰਘ ਦੇ ਪਿਤਾ, ਹੀ ਚਿਰੰਜੀਵੀ ਹੋਏ। ਡਾਕਟਰ ਚਰਣ ਸਿੰਘ, ਆਪਣੇ ਪਿਤਾ ਦੀ ਸਭ ਤੋਂ ਪਿਛਲੀ ਸੰਤਾਨ, ੭ ਮਾਰਚ ੧੮੫੩, ਦਿਨ ਮੰਗਲਵਾਰ ਨੂੰ ਜਨਮੇ, ਜਦੋਂ ਆਪ ਦੇ ਪਿਤਾ ਦੀ ਉਮਰ ਸੱਠ ਸਾਲ ਤੋਂ ਟੱਪ ਚੁਕੀ ਸੀ। ਬਾਬਾ ਕਾਹਨ ਸਿੰਘ ਲੰਮੀ ੯੧ ਸਾਲ ਦੀ ਉਮਰ ਭੋਗ ਕੇ ਸੰਨ ੧੮੭੮ ਈਸਵੀ ਵਿਚ ੪ ਮਈ ਸਨਿਚਰਵਾਰ ਦੇ ਦਿਨ, ਅੰਤ-ਪ੍ਰਾਪਤ ਹੋਏ, ਜਦੋਂ ਡਾਕਟਰ ਚਰਨ ਸਿੰਘ ਦੀ ਉਮਰ ੨੫ ਸਾਲ ਦੇ ਕਰੀਬ ਹੋ ਚੁਕੀ ਸੀ।

ਬਾਬਾ ਕਾਹਨ ਸਿੰਘ ਸੰਸਕ੍ਰਿਤ ਦੇ ਵਿਦਵਾਨ ਸਨ ਤੇ ਬ੍ਰਜ ਭਾਸ਼ਾ ਵਿਚ ਕਾਵਿ-ਰਚਨਾ ਕਰਦੇ ਸਨ। ਆਪ ਇਕ ਉਘੇ ਵੈਦ ਤੇ ਹਕੀਮ ਵੀ ਸਨ।

ਭਾਈ ਵੀਰ ਸਿੰਘ ਦੇ ਪਿਤਾ ਡਾ: ਚਰਨ ਸਿੰਘ ਨਾਲ ਇਸ ਕੁਲ ਦਾ ਜਾਣੋ ਆਧੁਨਿਕ ਕਾਲ ਵਿਚ ਆਤਮਕ ਪ੍ਰਵੇਸ਼ ਹੁੰਦਾ ਹੈ। ਡਾ: ਚਰਨ ਸਿੰਘ ਨੇ ਆਯੁਰਵੇਦ ਦੀ ਸਿਖਿਆ ਪ੍ਰਾਪਤ ਕਰਨ ਤੋਂ ਉਪਰੰਤ ਐਲੋਪੈਥੀ ਦਾ ਵੀ ਅਧਿਅਨ ਕੀਤਾ। ਕੁਝ ਸਮਾਂ ਅੰਮ੍ਰਿਤਸਰ ਤੇ ਅਜਨਾਲੇ ਵਿਚ ਸਰਕਾਰੀ ਸਵਾਸਥ ਤੇ ਵੈਦਿਕ ਵਿਭਾਗ ਵਿਚ ਨੌਕਰੀ ਕਰਨ ਤੋਂ ਪਿਛੋਂ ਆਪ ਨੇ ਅੰਮ੍ਰਿਤਸਰ ਵਿਚ ਆਪਣਾ ਸੁਤੰਤਰ ਕੰਮ ਆਰੰਭ ਕੀਤਾ, ਅਤੇ ਇਕ ਹਕੀਮ-ਡਾਕਟਰ ਦੇ ਰੂਪ ਵਿਚ ਚੰਗੀ ਸਫਲਤਾ ਪ੍ਰਾਪਤ ਕੀਤੀ। ਆਪ ਨਵੀਂ ਸੰਗਠਿਤ ਹੋਈ

ਸਿੰਘ ਸਭਾ ਲਹਿਰ ਦੇ ਮੋਢੀਆਂ ਵਿਚੋਂ ਸਨ, ਤੇ ਅੰਮ੍ਰਿਤਸਰ ਸ਼ਹਿਰ ਵਿਚ ਆਪ ਨੇ ਲੋਕ-ਸੇਵਾ ਤੇ ਵਿਦਿਆ ਪ੍ਰਚਾਰ ਦਾ ਚੋਖਾ ਕੰਮ ਕੀਤਾ।

ਡਾਕਟਰ ਚਰਨ ਸਿੰਘ ਸੰਸਕ੍ਰਿਤ ਤੇ ਬ੍ਰਜ ਭਾਸ਼ਾ ਦੇ ਵਿਦਵਾਨ ਸਨ, ਤੇ ਅੰਗਰੇਜ਼ੀ ਤੇ ਫ਼ਾਰਸੀ ਦਾ ਵੀ ਚੋਖਾ ਗਿਆਨ ਰਖਦੇ ਸਨ। ਆਪ ਇਕ ਚੰਗੇ ਸਾਹਿਤਕਾਰ ਵੀ ਸਨ, ਤੇ ਆਪ ਨੇ ਪੰਜਾਬੀ ਵਿਚ ਕੁਝ ਰਚਨਾ ਕੀਤੀ, ਜਿਸ ਵਿਚੋਂ 'ਜੰਗ ਮੜੌਲੀ', ਤੇ 'ਸ਼ਰਾਬ ਕੌਰ' ਪ੍ਰਸਿਧ ਹਨ। ਆਪ ਨੇ 'ਹੀਰ ਭਾਈ ਗੁਰਦਾਸ' ਦਾ ਸੰਪਾਦਨ ਵੀ ਕੀਤਾ ਤੇ ਕਾਲੀ ਦਾਸ ਦੇ 'ਸ਼ਕੁੰਤਲਾ ਨਾਟਕ' ਦਾ ਇਕ ਆਪ ਦਾ ਅਨੁਵਾਦ ਵੀ ਚੰਗਾ ਸਫਲ ਹੈ। ਸਿਖ ਧਰਮ ਬਾਰੇ ਆਪ ਦੀ ਪ੍ਰਸਿਧ ਰਚਨਾ, 'ਬਾਣੀ ਬਿਉਰਾ' ਤੇ 'ਸ਼ਬਦ ਬ੍ਰਿਤੀ ਪ੍ਰਕਾਸ਼', ਦੋ ਗ੍ਰੰਥ ਹਨ। ਆਪ ਦੀ ਬ੍ਰਜ ਭਾਸ਼ਾ ਦੀ ਕਵਿਤਾ ਦੀ ਇਕ ਪੁਸਤਕ 'ਅਟੱਲ ਪ੍ਰਕਾਸ਼' ਹੈ।

ਡਾਕਟਰ ਚਰਨ ਸਿੰਘ ਦਾ ਵਿਆਹ ਸੰਨ ੧੮੬੯ ਈਸਵੀ ਵਿਚ ਅੰਮ੍ਰਿਤਸਰ ਦੇ ਪ੍ਰਸਿਧ ਗਿਆਨੀ ਹਜ਼ਾਰਾ ਸਿੰਘ ਦੀ ਸਪੁਤਰੀ ਨਾਲ ਹੋਇਆ। ਆਪ ਦੀ ਸੰਤਾਨ ਚਾਰ ਲੜਕੇ, ਭਾਈ ਵੀਰ ਸਿੰਘ, ਜੈਰਾਜ ਸਿੰਘ, ਲਖਬੀਰ ਸਿੰਘ ਤੇ ਬਲਬੀਰ ਸਿੰਘ (ਡਾਕਟਰ) ਤੇ ਦੋ ਲੜਕੀਆਂ ਹੋਈਆਂ। ਭਾਈ ਵੀਰ ਸਿੰਘ ਇਸ ਸੰਤਾਨ ਵਿਚ ਸਭ ਤੋਂ ਵਡ ਸਨ।

ਡਾਕਟਰ ਚਰਨ ਸਿੰਘ ਦਾ ਦੇਹਾਂਤ ੨੯ ਕੱਤਕ, ਸੰਮਤ ੧੯੬੫ ਬਿਕਰਮੀ, ਤਦਨੁਸਾਰ, ੧੧ ਨਵੰਬਰ, ਸੰਨ ੧੯੦੮ ਵਿਚ ਹੋਇਆ ਜਦੋਂ ਆਪ ਦੀ ਆਯੂ ੫੫ ਵਰ੍ਹੇ ਦੀ ਸੀ।

ਭਾਈ ਵੀਰ ਸਿੰਘ ਦੇ ਨਾਨਾ ਜੀ, ਗਿਆਨੀ ਹਜ਼ਾਰਾ ਸਿੰਘ, ਗੁਰਬਾਣੀ ਦੇ ਪ੍ਰਸਿਧ ਟੀਕਾਕਾਰ ਹੋਏ ਹਨ, ਜਿਨ੍ਹਾਂ ਦਾ ਭਾਈ ਗੁਰਦਾਸ ਦੀਆਂ ਵਾਰਾਂ ਦਾ ਟੀਕਾ ਬਹੁਤ ਪ੍ਰਸਿਧ ਹੈ। ਇਸ ਤੋਂ ਉਪਰੰਤ ਗਿਆਨੀ ਜੀ ਨੇ ਪ੍ਰਸਿਧ ਕਵੀ ਸ਼ੇਖ਼ ਸਾਦੀ ਦੀ ਰਚਨਾ 'ਗੁਲਿਸਤਾਂ' ਤੇ 'ਬੋਸਤਾਂ' ਦਾ ਪੰਜਾਬੀ ਅਨੁਵਾਦ ਸਕੂਲਾਂ ਦੀ ਪੜ੍ਹਾਈ ਵਾਸਤੇ ਕੀਤਾ ਤੇ ਹੋਰ ਵੀ ਕਈ ਉਰਦੂ ਦੀਆਂ ਪਾਠ ਪੁਸਤਕਾਂ ਦੇ ਪੰਜਾਬੀ ਅਨੁਵਾਦ ਕੀਤੇ। ਕਹਿਆ ਜਾਂਦਾ ਹੈ ਕਿ ਭਾਈ ਵੀਰ ਸਿੰਘ ਵੀ ਜੋ ਗਿਆਨੀ ਜੀ ਪਾਸ ਸਿਖਿਆ ਪਾਠ ਕਰਿਆ ਕਰਦੇ ਸਨ, ਇਸ ਅਨੁਵਾਦ ਦੇ ਕੰਮ ਵਿਚ ਗਿਆਨੀ ਜੀ ਦੀ ਸਹਾਇਤਾ ਕਰਦੇ ਸਨ। ਪਰ ਉਹਨਾਂ ਨੂੰ ਇਹ ਕੰਮ ਤਸੱਲੀ ਦੇਣ ਵਾਲਾ ਨਹੀਂ ਸੀ ਪ੍ਰਤੀਤ ਹੁੰਦਾ, ਤੇ ਇਕ ਦਿਨ ਆਪ ਨੇ ਗਿਆਨੀ ਜੀ ਨੂੰ ਕਹਿਆ, 'ਤੁਸੀਂ ਹੋਰਾਂ ਲੋਕਾਂ ਦੀਆਂ ਰਚਨਾਂ ਦੇ ਅਨੁਵਾਦ ਹੀ ਕਿਉਂ ਕਰਦੇ ਹੋ, ਆਪਣੇ ਅੰਦਰੋਂ ਰਚਨਾ ਕਿਉਂ ਨਹੀਂ ਕਰਦੇ?' ਇਸ ਦਾ ਉਤਰ ਗਿਆਨੀ ਜੀ ਨੇ ਹੱਸ ਕੇ ਇਹ ਦਿਤਾ, 'ਬਰਖ਼ੁਰਦਾਰ, ਮੈਂ ਮੌਲਿਕ ਰਚਨਾ ਨਹੀਂ ਕਰ ਸਕਿਆ, ਪਰ ਤੂੰ ਜ਼ਰੂਰ ਕਰੇਂਗਾ।' ਇਹ ਸੁਭਾਵਕ ਆਖਿਆ ਵਚਨ ਪਿਛੋਂ ਜਾ ਕੇ ਮਹੱਤਵਪੂਰਣ ਰੂਪ ਵਿਚ ਸਚਾ ਹੋਇਆ।

ਇਸ ਤਰ੍ਹਾਂ ਸਪਸ਼ਟ ਹੈ ਕਿ ਭਾਈ ਵੀਰ ਸਿੰਘ ਦੇ ਪਿਤਰੀ-ਧਨ ਵਿਚ ਦੀਵਾਨ ਕੌੜਾ ਮਲ ਦੀ ਪੁਰਾਤਨ-ਸਹ-ਆਧੁਨਿਕ ਬੁਧੀਜੀਵਤਾ, ਤੇ ਗਿਆਨੀ ਹਜ਼ਾਰਾ ਸਿੰਘ ਦਾ ਪੰਰਮਾਰਥ ਗਿਆਨ ਬੜੇ ਪ੍ਰਧਾਨ ਅੰਸ਼ ਹਨ। ਅਜੇਹੇ ਪਿਤਰੀ-ਧਨ ਵਾਲਾ ਪੁਰਖ ਸਮਝੋ ਉਨ੍ਹੀਵੀਂ ਸਦੀ ਦੇ ਭਾਰਤੀ ਜਾਗ੍ਰਿਤੀ-ਆਤਮਕ ਵਾਤਾਵਰਣ ਵਿਚ ਕਿਸੇ ਮਹਾਨ ਕਾਰਜ ਲਈ ਹੀ ਜਨਮਿਆ ਹੁੰਦਾ ਹੈ ਤੇ ਭਾਈ ਵੀਰ ਸਿੰਘ ਦੇ ਭਾਗ ਵਿਚ ਇਹ ਮਹਾਨ ਕਾਰਜ ਨਿਸ਼ਚੈ ਹੀ ਅੰਕਿਤ ਹੋਇਆ।

ਭਾਈ ਵੀਰ ਸਿੰਘ ਦਾ ਜਨਮ ਅੰਮ੍ਰਿਤਸਰ ਵਿਚ ਕਟੜਾ ਗਰਭਾ ਸਿੰਘ ਵਾਲੇ ਪਿਤਰੀ ਘਰ ਵਿਚ ੫ ਦਸੰਬਰ, ਸੰਨ ੧੮੭੨, ਦਿਨ ਵੀਰਵਾਰ ਨੂੰ ਹੋਇਆ। ਮੁਢਲੀ ਸਿਖਿਆ ਆਪ ਨੇ ਆਪਣੇ ਨਾਨਾ, ਗਿਆਨੀ ਹਜ਼ਾਰਾ ਸਿੰਘ, ਤੇ ਉਹਨਾਂ ਦੇ ਸਹਚਾਰੀਆਂ ਪਾਸੋਂ ਪ੍ਰਾਪਤ ਕੀਤੀ, ਤੇ ੧੮੯੧ ਵਿਚ ਮਿਸ਼ਨ ਹਾਈ ਸਕੂਲ, ਅੰਮ੍ਰਿਤਸਰ, ਤੋਂ ਪੰਜਾਬ ਯੂਨੀਵਰਸਿਟੀ ਦੀ ਮੈਟ੍ਰਿਕੁਲੇਸ਼ਨ ਪ੍ਰੀਖਿਆ ਵਿਚ ਸਫਲਤਾ ਪਾਈ। ਪਰ ਇਸ ਤੋਂ ਦੋ ਸਾਲ ਪਹਿਲਾਂ, ੧੮੮੯, ਵਿਚ ਹੀ, ਸਤਾਰਾਂ ਸਾਲ ਦੀ ਉਮਰ ਵਿਚ ਆਪ ਦਾ ਵਿਆਹ ਹੋ ਗਇਆ ਸੀ। ਮੈਟ੍ਰਿਕੁਲੇਸ਼ਨ ਤੋਂ ਪਿਛੋਂ ਆਧ ਨੇ ਸਰਕਾਰੀ ਨੌਕਰੀ ਦਾ ਸੰਕਲਪ ਨਾ ਕੀਤਾ, ਕਿਉਂਕਿ ਆਪਣੇ ਪਿਤਾ ਡਾ: ਚਰਨ ਸਿੰਘ ਦੇ ਪ੍ਰਭਾਵ ਹੇਠਾਂ ਤੇ ਉਹਨਾਂ ਦੇ ਸਫ਼ਲ ਜੀਵਨ ਦਾ ਸਦਕਾ, ਅ ਪ ਦੇ ਮਨ ਵਿਚ ਸਮਾਜ ਦੀ ਖੁਲ੍ਹੀ ਸੇਵਾ ਦੀ ਧੁਨ ਵਜ ਰਹੀ ਸੀ। ਸਾਹਿਤ ਵਲ ਆਪ ਦੀ ਰੁਚੀ ਪ੍ਰਬਲ ਸੀ, ਤੇ ਇਸ ਦੇ ਅਨੁਸਾਰ ਹੀ ਆਪ ਨੇ ਆਪਣਾ ਵਿਵਹਾਰ ਵੀ ਚੁਣਿਆ, ਤੇ ਡਾਕਟਰ ਚਰਨ ਸਿੰਘ ਦੇ ਇਕ ਸਹਿਚਾਰੀ ਭਾਈ ਵਜ਼ੀਰ ਸਿੰਘ ਨਾਲ ਮਿਲ ਕੇ ਇਕ ਛਾਪਾਖ਼ਾਨਾ, ਵਜ਼ੀਰ ਹਿੰਦ ਪ੍ਰੈਸ, ਜਾਰੀ ਕੀਤਾ। ਅੰਮ੍ਰਿਤਸਰ ਵਿਚ ਪੰਜਾਬੀ ਛਪਾਈ ਦਾ ਇਹ ਸਭ ਤੋਂ ਪੁਰਾਣਾ ਕਾਰਯਾਲਾ ਹੈ, ਜੋ ਹੁਣ ਤਕ ਭਾਈ ਲਖਬੀਰ ਸਿੰਘ ਦੀ ਸੰਤਾਨ ਦੇ ਪ੍ਰਬੰਧ ਵਿਚ ਚਲ ਰਹਿਆ ਹੈ।

ਇਸ ਪ੍ਰੈਸ ਦੇ ਨਾਮ ਵਿਚ ਭਾਵੇਂ ਪਹਿਲਾ ਸ਼ਬਦ ਪ੍ਰੈਸ ਦੇ ਮੁਖ ਪ੍ਰਬੰਧਕ ਤੇ ਮਾਲਿਕ ਵਜ਼ੀਰ ਸਿੰਘ ਦੇ ਨਾਮ ਦਾ ਭਾਗ ਹੈ, ਪਰ ਇਸ ਨਾਲ 'ਹਿੰਦ' ਸ਼ਬਦ ਦਾ ਮੇਲ ਭਾਈ ਵੀਰ ਸਿੰਘ ਦੇ ਮਹਾਨ ਸਾਹਸ ਦਾ ਸੂਚਕ ਵੀ ਪ੍ਰਤੀਤ ਹੁੰਦਾ ਹੈ, ਕਿਉਂਕਿ ਉਹਨਾਂ ਦਿਨਾਂ ਦੇ ਮਾਪਾਂ ਅਨੁਸਾਰ ਸਮਾਜ ਸੁਧਾਰ ਵੀ ਇਕ ਤਰ੍ਹਾਂ ਦਾ ਰਾਜਸੀ ਕੰਮ ਸਮਝਿਆ ਜਾਂਦਾ ਸੀ। ਪਰ ਸਮੇਂ ਦੇ ਅੰਗਰੇਜ਼ ਅਫ਼ਸਰਾਂ ਨੇ ਸ਼ਾਇਦ ਇਸ ਵਿਚ ਅੰਗਰੇਜ਼ੀ ਵਜ਼ੀਰ ਹਿੰਦ ਦਾ ਆਦਰ ਸਮਝ ਕੇ ਇਸ ਪ੍ਰੈਸ ਨੂੰ ਆਗਿਆ ਦੇਣ ਵਿਚ ਕੋਈ ਉਜ਼ਰ ਨਾ ਕੀਤਾ।

ਆਪਣੇ ਜੀਵਨ-ਕਰਮ ਦੇ ਇਸ ਆਰੰਭ ਦੇ ਨਾਲ ਹੀ ਭਾਈ ਵੀਰ ਸਿੰਘ ਨੇ ਕੁਝ ਮਹਾਨ-ਭਾਵੀ ਮਿੱਤਰਾਂ ਨਾਲ ਰਲ ਕੇ ਖ਼ਾਲਸਾ ਟ੍ਰੈਕਟ ਸੁਸਾਇਟੀ ਬਣਾਈ, ਜਿਸ ਦਾ ਕਰਮ ਪੰਜਾਬੀ ਵਿਚ ਸਿਖੀ ਪ੍ਰਚਾਰ ਤੇ ਸਮਾਜਕ ਸੁਧਾਰ ਲਈ ਟ੍ਰੈਕਟ, ਚਿੱਠੇ, ਆਦਿ ਪ੍ਰਕਾਸ਼ਿਤ ਕਰਨਾ ਸੀ। ਇਸ ਸੰਸਥਾ ਦੇ ਮੁਖ ਲੇਖਕ ਭਾਈ ਵੀਰ ਸਿੰਘ ਆਪ ਮੁਢ ਤੋਂ ਲੈ ਕੇ

ਆਪਣੇ ਪਿਛਲੇ ਸਾਲਾਂ ਤਕ ਰਹੇ। ਇਸ ਦੇ ਅਧਿਕਾਰ ਵਿਚ ਸਿਖੀ ਸਾਹਿਤ ਦੀ ਪਿਛਲੇ ਸੱਤਰ ਕੁਝ ਸਾਲਾਂ ਵਿਚ ਵਿਸ਼ਾਲਾਕਾਰ ਰਚਨਾ ਹੋਈ ਹੈ। ਇਸ ਕੰਮ ਵਿਚ ਸਿੰਘ ਸਭਾ ਦਾ ਬਲਵਾਨ ਸੰਗਠਨ ਭਾਈ ਵੀਰ ਸਿੰਘ ਦੀ ਸਿਰਪਾਲਣਾ ਕਰਦਾ ਸੀ, ਤੇ ਅੰਮ੍ਰਿਤਸਰ ਸਿੰਘ ਸਭਾ ਦੇ ਪ੍ਰਮੁਖ ਸੰਚਾਲਕ ਸਰਦਾਰ ਸੁੰਦਰ ਸਿੰਘ ਮਜੀਠੀਆ ਤੇ ਸਰਦਾਰ ਤਿਰਲੋਚਨ ਸਿੰਘ ਆਪ ਦੇ ਸਹਯੋਗੀ ਸਨ।

੧੮੯੨ ਵਿਚ ਆਪ ਨੇ ਸਕੂਲਾਂ ਲਈ ਉਰਦੂ ਵਿਚ ਕੁਝ ਪੁਸਤਕਾਂ, ਇਕ ਭੂਗੋਲ ਤੇ ਇਕ ਸ਼ਬਦ ਕੋਸ਼ (ਲੁਗ਼ਾਤ) ਪ੍ਰਕਾਸ਼ਿਤ ਕੀਤੇ, ਜਿਹੜੇ ਸਪਸ਼ਟ ਹੀ ਹੈ, ਆਪ ਨੇ ਪਹਿਲੇ ਦਿਨਾਂ ਵਿਚ ਉਪਜੀਵਕਾ ਦੇ ਸਾਧਨ ਰੂਪ ਵਿਚ ਹੀ ਲਿਖੇ ਹੋਣਗੇ ਆਪਣੇ ਜੀਵਨ ਦੀ ਯੋਗ ਕਿਰਤ ਆਰੰਭ ਕਰਨ ਦਾ ਅਵਸਰ ਆਪ ਨੂੰ ਖ਼ਾਲਸਾ ਟ੍ਰੈਕਟ ਸੁਸਾਇਟੀ ਰਾਹੀਂ ਪ੍ਰਾਪਤ ਹੋਇਆ, ਕਿਉਂਕਿ ਆਪ ਦੀਆਂ ਬਹੁਤੀਆਂ ਪੁਸਤਕਾਂ ਪਹਿਲੋਂ ਭਾਗਾਂ ਵਿਚ ਜਾਂ ਟ੍ਰੈਕਟਾਂ ਦੇ ਰੂਪ ਵਿਚ ਤੇ ਜਾਂ 'ਖ਼ਾਲਸਾ ਸਮਾਚਾਰ' ਵਿਚ ਲੇਖਾਂ ਦੇ ਰੂਪ ਵਿਚ ਲਿਖੀਆਂ ਤੇ ਪ੍ਰਕਾਸ਼ਿਤ ਕੀਤੀਆਂ ਗਈਆਂ ਸਨ।

ਖ਼ਾਲਸਾ ਟ੍ਰੈਕਟ ਸੁਸਾਇਟੀ ਰਾਹੀਂ ਬਣੀ ਆਪ ਦੀ ਸਾਖ ਨੇ ੧੮੯੯ ਵਿਚ ਆਪ ਨੂੰ ਪੰਜਾਬੀ ਦਾ ਇਕ ਸਪਤਾਹਕ,-'ਖ਼ਾਲਸਾ ਸਮਾਚਾਰ' ਨਾਮੀ ਚਾਲੂ ਕਰਨ ਲਈ ਪ੍ਰੇਰਿਆ। 'ਖ਼ਾਲਸਾ ਸਮਾਚਾਰ' ਦਾ ਭਾਸ਼ਾ ਤੇ ਆਚਾਰ ਦਾ ਪਧਰ ਸਦਾ ਸੁਘੜ ਤੇ ਸਾਊ ਰਹਿਆ ਹੈ, ਤੇ ਇਸ ਨੇ ਸਿਖ ਲੋਕਾਂ ਵਿਚ ਸਮਾਜਕ ਤੇ ਧਾਰਮਿਕ ਸੁਧਾਰ ਤੇ ਸਿਖਿਆ ਦਾ ਵੱਡਮੁੱਲਾ ਕੰਮ ਕੀਤਾ ਹੈ, ਖ਼ਾਸ਼ ਕਰਕੇ ਸੰਨ ੧੯੨੦ ਤਕ ਜਿਸ ਤੋਂ ਪਿਛੋਂ ਅਕਾਲੀ ਲਹਿਰ ਦੇ ਚਲਣ ਤੇ ਦੇਸ਼ ਵਿਚ ਉਚੇਰੀ ਰਾਜਸੀ ਸੂਝ ਦੇ ਆ ਜਾਣ ਨਾਲ ਇਸ ਦਾ ਮਹੱਤਵ ਕੁਝ ਘਟ ਗਇਆ ਸੀ, ਕਿਉਂਕਿ ਆਪਣੇ ਰਾਜਸੀ ਮਤ ਵਿਚ ਭਾਈ ਸਾਹਿਬ ਵਧੇਰੇ ਮਧ-ਪੰਥੀ ਹੀ ਰਹੇ ਹਨ। ਪਰ ਮਜ਼ੇ ਦੀ ਗੱਲ ਹੈ ਕਿ ਕਿਸੇ ਸਮੇਂ ਭਾਈ ਵੀਰ ਸਿੰਘ ਜੇਹਿਆਂ ਨੂੰ ਵੀ, ਉਹਨਾਂ ਦੇ ਸਾਧਾਰਣ ਲੋਕਾਂ ਵਿਚ ਧਾਰਮਿਕ ਤੇ ਸਮਾਜਿਕ ਸੂਝ ਫੈਲਾਣ ਕਰਕੇ, ਅੰਗਰੇਜ਼ੀ ਸਾਮਰਾਜ ਦੇ ਅਧਿਕਾਰੀ ਤੇ ਚਾਟੜੇ, ਰਾਜ ਪ੍ਰਬੰਧ ਲਈ ਖ਼ਤਰਨਾਕ ਸਮਝਦੇ ਸਨ। ੧੯੧੧ ਦੀ ਇਕ ਸਰਕਾਰੀ ਡਾਇਰੀ ਵਿਚ ਭਾਈ ਸਾਹਿਬ ਬਾਰੇ ਨਿਮਨ ਲਿਖਿਤ ਵਿਚਾਰ ਅੰਕਿਤ ਕੀਤੇ ਗਏ ਹਨ :

ਭਾਈ ਵੀਰ ਸਿੰਘ ਇਕ ਗੁਰਮੁਖੀ ਪੱਤਰ 'ਖ਼ਾਲਸਾ ਸਮਾਚਾਰ' ਦਾ ਜਿਹੜਾ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਹੁੰਦਾ ਹੈ, ਸੰਪਾਦਕ ਤੇ ਪ੍ਰਬੰਧਕ ਹੈ। ਯੋਗ ਸੋਤਾਂ ਵੀਰ ਸਿੰਘ ਨੂੰ ਸਿਖ ਪੁਨਰ-ਜੀਵਨ ਦੀ ਇਕ ਪ੍ਰਮੁਖ ਹਸਤੀ ਦਸਦੀਆਂ ਹਨ, ਜਿਹੜਾ ਆਪਣੇ ਦਿਲ ਦੀ ਤਹਿ ਤਾਈਂ ਵਿਦਰੋਹ-ਭਾਵੀ ਹੈ। ਉਹ ਉਹਨਾਂ ਚਤੁਰ ਅਰੋੜਿਆਂ ਵਿਚੋਂ ਹੈ ਜਿਹੜੇ ਇਸ ਸਮੇਂ ਚੀਫ਼ ਖ਼ਾਲਸਾ ਦੀਵਾਨ ਦੀਆਂ ਨੀਤੀਆਂ ਉਤੇ ਅਧਿਕਾਰ ਰਖਦੇ ਹਨ। ਵੀਰ ਸਿੰਘ ਦਾ ਸੁੰਦਰ ਸਿੰਘ ਮਜੀਠੀਏ ਉਤੇ ਚੋਖਾ ਪ੍ਰਭਾਵ ਹੈ ਤੇ ਤਿਰਲੋਚਨ ਸਿੰਘ ਨਾਲ ਇਸ ਦਾ ਡੂੰਘਾ

ਸਨੇਹ ਹੈ। ਦੱਸਿਆ ਗਇਆ ਹੈ ਕਿ ਇਹ ਹਰਿਮੰਦਰ ਦੇ ਗ੍ਰੰਥੀ ਨੂੰ ਚੁੱਕਾਂ ਦਿੰਦਾ ਰਹਿੰਦਾ ਹੈ ਕਿ ਇਸ ਦਾ ਪ੍ਰਬੰਧ ਕਿਸੇ ਸਿਖ ਪਾਰਟੀ ਦੇ ਹਵਾਲੇ ਕਰ ਦੇਵੇ।......ਇਸ ਸਮੇਂ ਇਸ ਨੂੰ ਖ਼ਾਲਸਾ ਟ੍ਰੈਕਟ ਸੁਸਾਇਟੀ ਉਤੇ ਪੂਰਣ ਅਧਿਕਾਰ ਪ੍ਰਾਪਤ ਹੈ......ਇਸ ਨੂੰ ਨਿਸਚੇ ਹੀ ਇਕ ਕਟੜ ਨਵਾਂ ਸਿਖ ਸਮਝਿਆ ਜਾ ਸਕਦਾ ਹੈ ਜੋ ਧੁਰੰਧਰ ਬਰਤਾਨਵੀ ਰਾਜ ਦਾ ਵਿਰੋਧੀ ਹੈ।

੧੯੦੧ ਵਿਚ ਚੀਫ਼ ਖ਼ਾਲਸਾ ਦੀਵਾਨ ਸਥਾਪਿਤ ਹੋਇਆ, ਜਿਸ ਸੰਗਠਨ ਦੇ ਆਗੂਆਂ ਵਿਚ ਭਾਈ ਵੀਰ ਸਿੰਘ ਦਾ ਸਥਾਨ ਪ੍ਰਮੁਖ ਸੀ। ਉਸ ਦਿਨ ਤੋਂ ਲੈ ਕੇ ਆਪਣੇ ਅੰਤਲੇ ਸਾਸਾਂ ਤਕ ਭਾਈ ਸਾਹਿਬ ਚੀਫ਼ ਖ਼ਾਲਸਾ ਦੀਵਾਨ ਦੇ ਵਿਚਾਰਾਂ ਤੇ ਨੀਤੀਆਂ ਵਿਚ ਅਗਵਾਈ ਕਰਦੇ ਰਹੇ ਹਨ, ਤੇ ਇਸ ਤਰ੍ਹਾਂ ਸਿਖਾਂ ਵਿਚ ਵਿਦਿਆ-ਪ੍ਰਚਾਰ ਤੇ ਸਮਾਜ-ਸੁਧਾਰ ਦੇ ਕੰਮਾਂ ਉਤੇ ਆਪ ਦਾ ਪ੍ਰਭਾਵ ਸਦਾ ਬਲਵਾਨ ਰਹਿਆ ਹੈ।

---

## ਕਾਂਡ ੨

# ਇਤਿਹਾਸਕ ਤੇ ਸਮਾਜਕ ਸਥਿਤੀ

ਭਾਈ ਵੀਰ ਸਿੰਘ ਦੇ ਜਵਾਨ ਹੋਣ ਤੇ ਰਚਨਾ-ਕਾਰੀ ਦੇ ਆਰੰਭ ਸਮੇਂ ਪੰਜਾਬ ਵਿਚ ਸਿਖ (ਪੰਜਾਬੀ ਰਾਜ ਖੁੱਸ ਤੇ ਅੰਗਰੇਜ਼ੀ ਸਾਮਰਾਜ ਸਥਾਪਿਤ ਹੋਏ ਨੂੰ ਪੰਜਾਹ ਵਰ੍ਹੇ ਹੋ ਚੁਕੇ ਸਨ। ਇਹਨਾਂ ਪੰਜਾਹ ਵਰ੍ਹਿਆਂ ਵਿਚ ਪੰਜਾਬ ਦਾ ਮੂੰਹ ਮੱਥਾ ਚੋਖਾ ਬਦਲ ਚੁੱਕਾ ਸੀ। ਸਿਖਾਂ ਵਲੋਂ ਰਾਜ ਤੇ ਗੌਰਵ ਪ੍ਰਾਪਤ ਕਰਨ ਦੇ ਦੋ ਤਿੰਨ ਨੀਮ-ਦਿਲ ਜਿਹੇ ਯਤਨ, ੧੮੪੭ ਵਿਚ ਮਹਾਰਾਣੀ ਜਿੰਦਾਂ ਵਲੋਂ, ੧੮੭੦-੭੩ ਵਿਚ ਨਾਮਧਾਰੀ ਸੰਪਰਦਾਇ ਵਲੋਂ ਤੇ ੧੮੮੮-੯੦ ਵਿਚ ਮਹਾਰਾਜਾ ਦਲੀਪ ਸਿੰਘ ਵਲੋਂ, ਸਮੂਹ ਪੰਜਾਬੀ ਜਨਤਾ ਹੀ ਨਹੀਂ ਸਿਖਾਂ ਵਲੋਂ ਵੀ ਉਦਾਸੀਨਤਾ ਤੇ ਬੇਪਰਵਾਹੀ ਤੋਂ ਵੀ ਵਧ ਸਗੋਂ ਵਿਰੋਧ ਦੇ ਕਾਰਣ, ਬੁਰੀ ਤਰ੍ਹਾਂ ਅਸਫਲ ਹੋ ਚੁਕੇ ਸਨ। ਵਾਸਤਵ ਵਿਚ ਸਿਖ ਸਰਦਾਰ ਤੇ ਸਿਖ ਵਪਾਰੀ ਕਿਰਸਾਣ ਜਨਤਾ, ਸਾਰੇ ਅੰਗਰੇਜ਼ੀ ਰਾਜ-ਪ੍ਰਬੰਧ ਨਾਲ ਸੰਤੁਸ਼ਟ ਸਨ। ਮਾਲਵੇ ਮਾਝੇ ਦੇ ਵਿਚ ਨਹਿਰਾਂ ਖੁਲ੍ਹ ਚੁਕੀਆਂ ਸਨ, ਭੋਇੰ ਦੇ ਮਾਮਲੇ ਘਟੇ ਸਨ, ਨੀਲੀ ਤੇ ਸਾਂਦਲ ਬਾਰਾਂ ਆਬਾਦ ਹੋ ਰਹੀਆਂ ਸਨ ਜਿਥੇ ਮੱਧ-ਪੰਜਾਬ (ਮਾਝੇ, ਮਾਲਵੇ, ਦੁਆਬੇ) ਦੇ ਕਿਰਸਾਣਾਂ ਦੀ ਵਧ ਰਹੀ ਵਸੋਂ ਨੂੰ ਨਵੀਂ ਨਹਿਰ ਨਾਲ ਸਿੰਜੀਦੀ ਭੋਇੰ ਉਤੇ ਵਸਾਇਆ ਜਾ ਰਿਹਾ ਸੀ। ਅੰਗਰੇਜ਼ੀ ਰਾਜ ਦੀ ਸੇਵਾ ਵਿਚ ਪੰਜਾਬੀਆਂ ਤੇ ਸਿਖਾਂ ਨੂੰ ਉਹਨਾਂ ਦੀ ਗਿਣਤੀ ਤੋਂ ਕਿਤੇ ਵਧੇਰੇ ਹਿੱਸਾ ਦਿਤਾ ਜਾ ਰਹਿਆ ਸੀ।

ਪੰਜਾਬੀਆਂ ਤੇ ਸਿਖਾਂ ਨੂੰ ਛਡ ਕੇ ਵੀ, ਹਾਲੀ ਸਮੁੱਚੇ ਭਾਰਤ ਵਿਚ ਅੰਗਰੇਜ਼ੀ ਸਾਮਰਾਜ ਵਿਰੁਧ ਘਿਰਣਾ ਦਾ ਭਾਵ ਉਤਪੰਨ ਨਹੀਂ ਹੋਇਆ ਸੀ। ਭਾਰਤੀ ਰਾਸ਼ਟਰੀ ਕਾਂਗਰਸ ਨੂੰ ਬਣੇ ੧੮ ਵਰੇ ਹੋ ਚੁਕੇ ਸਨ, ਪਰ ਇਹ ਕਾਂਗਰਸ ਅੰਗਰੇਜ਼ੀ ਰਾਜ-ਪ੍ਰਬੰਧ ਤੋਂ ਸੁਤੰਤਰਤਾ ਦੇ ਹਾਲੀ ਸੁਪਨੇ ਵੀ ਨਹੀਂ ਲੈ ਸਕਦੀ ਸੀ, ਕੇਵਲ ਇਸ ਦੇ ਅਧੀਨ ਵਡੇਰੀਆਂ ਨੌਕਰੀਆਂ ਤੇ ਭਾਰਤੀ ਵਪਾਰ ਤੇ ਕਾਰਖਾਨੇਦਾਰਾਂ ਲਈ ਵਧੇਰੇ

ਸੁਵਿਧਾਵਾਂ ਮੰਗਦੀ ਸੀ।

ਪਰ ਤਾਂ ਵੀ ਸਾਰੇ ਦੇਸ ਵਿਚ ਇਕ ਹੀਣਤਾ ਦਾ ਭਾਵ ਪ੍ਰਵੇਸ਼ ਕਰ ਚੁੱਕਾ ਸੀ ਤੇ ਸਭ ਲੋਕ ਆਪਣੀ ਰਾਸ਼ਟਰੀ ਅਧੋਗਤੀ ਨੂੰ ਭਲੀ ਭਾਂਤ ਅਨੁਭਵ ਕਰਦੇ ਸਨ, ਭਾਵੇਂ ਇਸ ਅਧੋਗਤੀ ਦੇ ਕਾਰਣਾਂ ਬਾਰੇ ਉਹਨਾਂ ਨੂੰ ਯੋਗ ਸੋਝੀ ਨਹੀਂ ਸੀ। ਉਹ ਅੰਗਰੇਜ਼ੀ ਸਾਮਰਾਜ ਤੇ ਪੂੰਜੀਵਾਦ ਉਤੇ ਆਪਣੀ ਅਧੋਗਤੀ ਦੀ ਜ਼ਿਮੇਵਾਰੀ ਪਾਣ ਤੋਂ ਸੰਕੋਚ ਕਰਦੇ ਸਨ, ਸਗੋਂ ਆਪਣੇ ਇਤਿਸਾਸਕ ਕਿਰਦਾਰ, ਸਮਾਜਕ ਤੇ ਸਮਾਚਾਰ ਨੂੰ ਇਸ ਦਾ ਦੋਸ਼ੀ ਮੰਨਦੇ ਸਨ। ਉਹਨਾਂ ਦੀ ਕੌਮੀ ਨੀਤੀ ਸੁਧਾਰਵਾਦੀ ਸੀ ਤੇ ਉਹਨਾਂ ਦੀਆਂ ਦੋ ਜਾਂ ਤਿੰਨ ਵਡੀਆਂ ਵੰਗਾਰਾਂ ਸਨ—ਦੇਸ ਵਿਚੋਂ ਸਮਾਜਕ ਬੁਰਾਈਆਂ ਨੂੰ ਕਢਣਾ ਆਪਸ ਵਿਚਲੀ ਹਿੰਦੂ-ਮੁਸਲਿਮ ਫੁਟ ਨੂੰ ਦੂਰ ਕਰਨਾ, ਤੇ ਵਿਦਿਆ ਰਾਹੀਂ ਆਪਣੀ ਸਾਂਝੀ ਭਾਰਤੀ ਕੌਮੀਅਤ ਦਾ ਨਿਰਮਾਣ ਕਰਨਾ। ਪਰ ਉਹਨਾਂ ਦੇ ਸਾਧਨਾਂ ਵਿਚ ਇਕ ਵਡਾ ਅੰਤਰੀਵ ਵਿਰੋਧ ਸੀ। ਉਹ ਸਮਾਜਕ ਬੁਰਾਈਆਂ ਨੂੰ ਆਪਣੇ ਆਪਣੇ ਸੰਪਰਦਾਇਕ ਖੇਤਰਾਂ ਵਿਚ ਵਖ ਵਖ ਦ੍ਰਿਸ਼ਟੀ ਨਾਲ ਵੇਖਦੇ ਸਨ, ਤੇ ਇਹਨਾਂ ਨੂੰ ਦੂਰ ਕਰਨ ਲਈ ਆਪਣੇ ਆਪਣੇ ਧਰਮਾਂ ਦੀ ਭੂਤਕਾਲੀਨ ਪਵਿੱਤਰਤਾ ਨੂੰ ਸੁਰਜੀਤ ਕਰਨ ਉਤੇ ਜ਼ੋਰ ਦਿੰਦੇ ਸਨ। ਉਹ ਸਮਝਦੇ ਸਨ ਕਿ ਉਹਨਾਂ ਦੀਆਂ ਸਮਾਜਕ ਬੁਰਾਈਆਂ ਦਾ ਕਾਰਣ ਉਹਨਾਂ ਦਾ ਆਪਣੇ ਆਪਣੇ ਧਰਮਾਂ ਦੇ ਮੁਢਲੇ ਪਵਿੱਤਰ ਨਿਯਮਾਂ ਤੇ ਉਦੇਸ਼ਾਂ ਤੋਂ ਵਿਮੁਖ ਹੋ ਜਾਣਾ ਸੀ। ਕੁਝ ਹਦ ਤਕ ਇਸ ਸਮਝ ਲਈ ਭਾਰਤ ਵਿਚ ਅੰਗਰੇਜ਼ੀ ਸਾਮਰਾਜ ਦੀ ਸਹਾਇਤਾ ਨਾਲ ਚਲ ਰਹੀ ਇਸਾਈ ਧਰਮ ਦੀ ਪਾਸਾਰ-ਲਹਿਰ ਵੀ ਜ਼ਿਮੇਦਾਰ ਸੀ। ਕੁਝ ਲੋਕ, ਚੰਗੇ ਘਰਾਂ ਦੇ ਨੌਜਵਾਨ ਤੇ ਗ਼ਰੀਬ ਸ੍ਰੇਣੀਆਂ ਵਿਚ ਈਸਾਈਆਂ ਨਾਲ ਸੰਪਰਕ ਰਖਣ ਵਾਲੇ ਲੋਕ, ਭਾਰਤੀ ਧਰਮ ਤੇ ਸੰਸਕ੍ਰਿਤੀ ਤੋਂ ਉਦਾਸ ਹੋ ਕੇ ਈਸਾਈ ਬਣ ਰਹੇ ਸਨ। ਭਾਰਤ ਦੇ ਸੁਹਿਰਦ ਮੰਡਲਾਂ ਵਲੋਂ ਇਸ ਭਾਂਤ ਦੀ ਇਸਾਈਅਤ ਦਾ ਵਿਰੋਧ ਹੋਣਾ ਸੁਭਾਵਿਕ ਸੀ ਤੇ ਯਥਾਰਥ ਵੀ। ਹੋਰ ਤਾਂ ਹੋਰ ਪੰਜਾਬ ਵਿਚ ਸਿਖਾਂ ਦੇ ਇਕ ਉਚ-ਘਰਾਣੇ ਦੀ ਇਕ ਸ਼ਾਖਾ ਤੇ ਹੋਰ ਕਪੂਰਥਲੇ ਦੇ ਰਾਜਘਰਾਣੇ ਕਈ ਚੰਗੇ ਸਿਖ ਘਰਾਣੇ ਈਸਾਈ ਹੋ ਗਏ ਸਨ ਤੇ ਮਾਝੇ ਮਾਲਵੇ ਦੇ ਪਿੰਡਾਂ ਵਿਚ ਕੁਝ ਅਛੂਤ ਲੋਕ ਵੀ ਈਸਾਈਅਤ ਵਿਚ ਪ੍ਰਵੇਸ਼ ਕਰ ਰਹੇ ਸਨ।

ਸਿਖ ਧਰਮ ਨੂੰ ਇਹ ਢਾਹ ਸ਼ਾਇਦ ਕੁਝ ਵਧੇਰੇ ਬਲ ਨਾਲ ਲਗੀ ਹੋਈ ਸੀ। ਪੰਜਾਬ ਵਿਚ ਸਿਖਾਂ ਦਾ ਗੌਰਵ ਬਹੁਤ ਹਦ ਤਕ ਉਹਨਾਂ ਦੀ ਸੌ ਕੁ ਵਰ੍ਹੇ ਦੀ ਰਾਜ ਸੱਤਾ ਨੇ ਬਣਾਇਆ ਸੀ, ਨਹੀਂ ਤਾਂ ਉਹ ਪੰਜਾਬ ਦੀ ਵਸੋਂ ਦਾ ਕੇਵਲ ਦਸਵਾਂ ਕੁ ਭਾਗ ਹੀ ਸਨ। ਆਪਣੀ ਰਾਜ ਸੱਤਾ ਸਮੇਂ ਸਿਖ ਸੰਪਰਦਾਇ ਦੇ ਰਾਜਸੀ ਤੇ ਧਾਰਮਿਕ ਆਗੂਆਂ ਨੇ ਸਿਖ ਧਰਮ ਨੂੰ ਸਾਰੇ ਪੰਜਾਬ ਉਤੇ ਫੈਲਾਣ ਤੋਂ, ਜਿਸ ਦਾ ਸਾਧਨ ਇਥੋਂ ਦੇ ਮੁਸਲਮਾਨਾਂ ਵਿਚ ਇਸ ਦਾ ਪ੍ਰਚਾਰ ਹੋਣਾ ਸੀ, ਸੰਕੋਚ ਕੀਤਾ ਸੀ। ਇਤਿਹਾਸਕ ਸਥਿਤੀ ਨੇ ਸਿਖਾਂ ਨੂੰ ਹਿੰਦੂ

ਜਨਤਾ ਵਿਚ ਇਕ ਮਾਨਭਰੀ ਪਦਵੀ ਦੇ ਦਿਤੀ ਹੋਈ ਸੀ ਸਿਖ ਇਕ ਨਵੀਂ ਭਾਂਤ ਦੇ ਕਸ਼ਤਰੀ ਮੰਨੇ ਜਾਣ ਲਗ ਪਏ ਸਨ, ਜਿਨ੍ਹਾਂ ਨੇ ਪੰਜਾਬ ਵਿਚ ਮੁਗਲ ਰਾਜ ਦਾ ਨਾਸ ਕਰਕੇ ਹਿੰਦੂ ਧਰਮ ਤੇ ਜਨਤਾ ਨੂੰ ਅਧੋਗਤੀ ਤੋਂ ਬਚਾਇਆ ਸੀ, ਜਿਸ ਤਰ੍ਹਾਂ ਕਿਤੇ ਪਿਛਲੇ ਸਮਿਆਂ ਵਿਚ ਰਾਜਪੂਤ ਕਸ਼ਤਰੀਆਂ ਨੇ ਕੀਤਾ ਹੋਵੇਗਾ। ਸਿਖ ਧਾਰਮਿਕ ਤੇ ਰਾਜਸੀ ਇਤਿਹਾਸ ਦੀ ਆਗੂ ਸ੍ਰੇਣੀ ਪੁਰਾਣੇ ਹਿੰਦੂ ਸਮਾਜ ਦੇ ਖੱਤਰੀ, ਰੋੜਾ ਤੇ ਜੱਟ ਵਰਗ ਸਨ, ਤੇ ਇਹਨਾਂ ਵਿਚ ਵੀ ਬਹੁਗਿਣਤੀ ਦੇ ਕਾਰਣ ਪ੍ਰਭਾਵ ਵਧੇਰੇ ਜੱਟਾਂ ਦਾ ਸੀ। ਇਹ ਜੱਟ ਇਕ ਨੀਵੀਂ ਵੈਸ਼ ਸਥਿਤੀ ਤੋਂ ਉਠ ਕੇ ਹੁਣ ਕਸ਼ਤਰੀ ਪਦਵੀ ਪਾ ਚੁਕਾ ਸੀ। ਇਸ ਲਈ ਇਸ ਦੀ ਸੋਝੀ ਭੂਪਭਾਦੀ ਸੋਝੀ ਸੀ। ਇਹ ਵਰਗ ਨੀਵੀਆਂ ਸ਼੍ਰੇਣੀਆਂ ਤੇ ਮੁਸਲਮਾਨਾਂ ਵਿਚ ਸਿਖ ਧਰਮ ਦਾ ਪ੍ਰਚਾਰ ਕਰਨ ਤੋਂ ਸੰਕੋਚ ਕਰਦਾ ਸੀ, ਕਿਉਂਕਿ ਸਿਖ ਧਰਮ ਦੇ ਅਜਿਹੇ ਪ੍ਰਸਾਰ ਨਾਲ ਉਸ ਵਰਗ ਦੇ ਕਸ਼ਤਰੀਪਨ ਦਾ ਮੁੱਲ ਘਟ ਜਾਣ ਦਾ ਡਰ ਸੀ। ਉਹ ਸਿਖ ਧਰਮ ਵਿਚ ਕੇਵਲ ਉਚੀ ਸ਼੍ਰੇਣੀ ਦੇ ਤੇ ਬੁਧੀਮਾਨ ਹਿੰਦੂਆਂ ਦੇ ਪ੍ਰਵੇਸ਼ ਦਾ ਹੀ ਸੁਆਗਤ ਕਰਦੇ ਸਨ।

ਪੰਜਾਬ ਵਿਚ ਸਿਖ ਰਾਜ ਦੇ ਨਾਸ ਤੋਂ ਪਿਛੋਂ ਵੀ ਸਿਖ ਜੱਟ ਵਰਗ ਦਾ ਸਮਾਜਕ ਗੌਰਵ ਬਹੁਤ ਘਟਿਆ ਨਹੀਂ ਸੀ। ਪਰ ਸਿਖ ਧਰਮ ਵਲ ਹੁਣ ਪੰਜਾਬ ਦੀ ਹਿੰਦੂ ਜਨਤਾ ਅਜਿਹੀ ਸ਼ਰਧਾ ਖ਼ਤਮ ਹੋ ਰਹੀ ਸੀ, ਤੇ ਹਿੰਦੂਆਂ ਵਿਚ ਬੁਧੀਮਾਨ ਲੋਕ ਹੁਣ ਸਿਖ ਬਣਨ ਤੋਂ ਸੰਕੋਚ ਕਰਨ ਲਗ ਪਏ ਸਨ। ਇਸ ਸੰਕੋਚ ਦਾ ਇਕ ਹੋਰ ਕਾਰਣ ਵੀ ਸੀ। ਹੁਣ ਪੰਜਾਬ ਦੇ ਹਿੰਦੂ ਭਾਰਤ ਨਾਲ ਪਹਿਲਾਂ ਨਾਲੋਂ ਵਧੇਰੀ ਅਪਣਤ ਤੇ ਭਰਪਣ ਦਾ ਅਨੁਭਵ ਕਰਨ ਲਗ ਪਏ ਸਨ। ਹੁਣ ਉਹ ਆਪਣੇ ਅੰਦਰ ਆਤਮਕ ਤੇ ਸਮਾਜਕ ਸੁਧਾਰ ਲਈ ਸਿਖ ਧਰਮ ਦੀ ਥਾਉਂ ਭਾਰਤ ਵਿਚ ਪੁੰਗਰ ਰਹੇ ਹੋਰ ਸੁਧਾਰਵਾਦੀ ਮਤਾਂ, ਪਹਿਲਾਂ ਬ੍ਰਹਮੋ ਸਮਾਜ ਤੇ ਪਿਛੋਂ ਜਾ ਕੇ ਆਰੀਆ ਸਮਾਜ ਵਲ ਤਕਣ ਲਗ ਪਏ ਸਨ। ਪੰਜਾਬ ਦੇ ਕਈ ਉਚੇ ਹਿੰਦੂ ਘਰਾਣੇ ਬ੍ਰਹਮੋ ਸਮਾਜੀ ਬਣ ਗਏ ਸਨ, ਤੇ ਇਕ ਕੋਟੀ ਦਾ ਸਿਖ ਸਰਦਾਰ, ਦਿਆਲ ਸਿੰਘ ਮਜੀਠੀਆ ਵੀ ਬ੍ਰਹਮੋ ਸਮਾਜੀ ਬਣ ਚੁੱਕਾ ਸੀ, ਤੇ ਉਸ ਦੀ ਭਾਰੀ ਜਾਇਦਾਦ ਬ੍ਰਹਮੋ ਸਮਾਜ ਦੇ ਪ੍ਰਚਾਰ ਲਈ ਵਕਫ਼ ਹੋ ਚੁਕੀ ਸੀ। ਬ੍ਰਹਮੋ ਸਮਾਜ ਦੇ ਪੰਜਾਬ ਵਿਚ ਪ੍ਰਵੇਸ਼ ਦਾ ਇਕ ਕਾਰਣ ਸ਼ਾਇਦ ਇਥੇ ਉਚੀਆਂ ਸਰਕਾਰੀ ਆਸਾਮੀਆਂ ਉਤੇ ਬੁਧੀਮਾਨ ਵਰਗ ਦੇ ਬੰਗਾਲੀਆਂ ਦਾ ਆ ਜਾਣਾ ਵੀ ਸੀ। ਪਰ ਭਾਈ ਵੀਰ ਸਿੰਘ ਦੇ ਜਵਾਨ ਹੋਣ ਸਮੇਂ ਪੰਜਾਬ ਵਿਚ ਬ੍ਰਹਮੋਂ ਸਮਾਜ ਦਾ ਜ਼ੋਰ ਘਟ ਚੁੱਕਾ ਸੀ, ਤੇ ਸੁਆਮੀ ਦਇਆਨੰਦ ਦਾ ਆਰੀਆ ਸਮਾਜ ਤਾਕਤ ਪਕੜ ਰਹਿਆ ਸੀ।

ਆਰੀਆ ਸਮਾਜ ਨੇ ਪੰਜਾਬ ਦੀ ਹਿੰਦੂ ਮਧ ਸ਼੍ਰੇਣੀ ਵਿਚ ਇਕ ਨਵੀਂ ਆਤਮਾ ਜਗਾ ਦਿਤੀ ਸੀ। ਇਹ ਮਧ ਸ਼੍ਰੇਣੀ ਅੰਗਰੇਜ਼ੀ ਰਾਜ-ਪ੍ਰਬੰਧ ਵਿਚ ਸਾਰੀਆਂ ਚਿਟ-ਕਪੜੀਆਂ ਥਾਵਾਂ ਤੇ ਆ ਰਹੀ ਸੀ, ਜਿਥੋਂ ਇਹ ਸਿਖ ਸਰਦਾਰ ਤੇ ਕਿਰਸਾਣ ਦੋਹਾਂ ਦੇ ਸਮਾਜਕ

ਪ੍ਰਭਾਵ ਤੋਂ ਸੁਤੰਤਰ ਹੋ ਕੇ ਸਗੋਂ ਉਲਟਾ ਉਹਨਾਂ ਉਤੇ ਆਪਣੀ ਵਡਿਆਈ ਜਮਾ ਰਹੀ ਸੀ। ਆਰੀਆ ਸਮਾਜ ਲਹਿਰ ਨੇ ਇਸ ਮਧ-ਸ਼ਰੇਣੀ ਨੂੰ ਇਕ ਆਦਰਸ਼ਵਾਦ, ਇਕ ਵਿਚਾਰਧਾਰਾ ਆ ਪ੍ਰਦਾਨ ਕੀਤੀ ਸੀ, ਜਿਸ ਦੇ ਅਧੀਨ ਇਸ ਦੀ ਸਿਖ ਧਰਮ ਵਲ ਸ਼ਰਧਾ ਬਹੁਤ ਤੇਜ਼ੀ ਨਾਲ ਘਟ ਰਹੀ ਸੀ।

ਸਿਖ ਕਿਰਸਾਣ ਜਨਤਾ ਵਿਚ ਵੀ ਆਪਣੀ ਸੰਪਰਦਾਇ ਵਿਚ ਬੁਧਿਮਾਨ ਵਰਗ ਦਾ ਪ੍ਰਵੇਸ਼ ਘਟ ਜਾਣ ਦੇ ਕਾਰਣ ਆਪਣੇ ਧਰਮ ਵਲ ਉਦਾਸੀਨਤਾ ਦਾ ਭਾਵ ਪੈਦਾ ਹੋ ਰਹਿਆ ਸੀ। ਲਾਹੌਰ, ਗੁਜਰਾਂਵਾਲਾ ਤੇ ਸਿਆਲਕੋਟ ਵਿਚ ਤਾਂ ਜੱਟ ਸਿੱਖਾਂ ਦੇ ਘਰਾਣੇ ਦੇ ਘਰਾਣੇ ਮੁਸਲਮਾਨ ਹੋ ਰਹੇ ਸਨ। ਸਮੁੱਚੀ ਸਿਖ ਕਿਰਸਾਨੀ ਵਿਚ ਵੀ ਉਹ ਪੁਰਾਤਨਤਾ ਵਧ ਰਹੀ ਸੀ, ਜਿਸ ਦਾ ਆਰੰਭ ਸਿਖ ਰਾਜ ਸਮੇਂ ਹੀ ਹੋ ਚੁਕਾ ਸੀ, ਜਾਂ ਜਿਹੜੀ ਅਸਲ ਵਿਚ ਸਿਖ ਕਿਰਸਾਣੀ ਵਿਚੋਂ ਕਿਸੇ ਸਮੇਂ ਵੀ ਪੂਰਣ ਭਾਂਤ ਨਿਕਲੀ ਨਹੀਂ ਸੀ। ਸਿਖੀ ਆਦਰਸ਼ਾਂ ਦੀ ਪਾਲਣਾ ਕਰਨ ਤੇ ਕਰਾਣ ਵਾਲਾ ਬੁਧਿਮਾਨ ਭਾਗ ਆਮ ਕਰਕੇ ਹਿੰਦੂ ਮਧਵਰਗ ਵਿਚੋਂ ਆਉਂਦਾ ਸੀ। ਸਿਖ ਕਿਰਸਾਣੀ ਤਾਂ ਬਹੁਤੀ ਰਾਜਸੀ ਪ੍ਰਭਾਵਾਂ ਦੇ ਅਧੀਨ ਅਠਾਰ੍ਹਵੀਂ ਸਦੀ ਦੇ ਸੰਘਰਸ਼ ਸਮੇਂ ਸਿਖ ਮਤ ਵਿਚ ਪ੍ਰਵਿਸ਼ਟ ਹੋਈ ਸੀ। ਤੇ ਉਹ ਵੀ ਵਾਸਤਵ ਵਿਚ ਇਉਂ ਸੀ ਕਿ ਕਿਸੇ ਪਿੰਡ ਵਿਚੋਂ ਇਕ ਦੋ ਮੋਢੀ ਸਿੰਘ ਸਜ ਜਾਇਆ ਕਰਦੇ ਸਨ, ਤੇ ਬਾਕੀ ਦੀ ਬਰਾਦਰੀ ਉਹਨਾਂ ਦੇ ਮਗਰ ਇਹ ਧਰਮ ਸਵੀਕਾਰ ਕਰ ਲੈਂਦੀ ਸੀ। ਸਿਖ ਧਰਮ ਦੀ ਰਹੁ-ਰੀਤੀ ਬਾਰੇ ਇਹ ਕਿਰਸਾਣੀ ਸਦਾ ਖੁਲ੍ਹੀ ਤੇ ਢਿਲੀ ਹੀ ਰਹੀ ਸੀ।

ਅੰਗਰੇਜ਼ ਹਾਕਮਾਂ ਦੇ ਮਨਾਂ ਵਿਚ ਸਿਖ ਸੈਨਿਕ ਲਈ ਆਦਰ ਦਾ ਭਾਵ, ਵਸਿਆ ਹੋਇਆ ਸੀ। ਇਸ ਦੇ ਉਲਟ ਹਿੰਦੂ ਮਧ-ਸ਼ਰੇਣੀ ਨੂੰ ਉਹ ਥੋੜੀ ਬਹੁਤ ਘਿਰਣਾ ਦੀ ਨਜ਼ਰ ਨਾਲ ਵੇਖਦੇ ਸਨ, ਭਾਵੇਂ ਆਪ ਦਫ਼ਤਰੀ ਕਾਰ-ਵਿਹਾਰ ਵਿਚ ਉਹਨਾਂ ਨੂੰ ਬਹੁਤਾ ਵਾਸਤਾ ਇਸੇ ਸ਼ਰੇਣੀ ਨਾਲ ਪੈਂਦਾ ਸੀ। ਸ਼ਾਇਦ ਉਹਨਾਂ ਦਾ ਦਫ਼ਤਰੀ ਕਾਰ-ਵਿਹਾਰ ਇਸ ਸ਼ਰੇਣੀ ਨਾਲ ਸੰਪਰਕ ਹੀ ਓਹਨਾਂ ਦੀ ਇਸ ਤੋਂ ਘਿਰਣਾ ਦਾ ਇਕ ਕਾਰਣ ਸੀ, ਕਿਉਂਕਿ ਉਹ ਰੋਜ਼ ਦਿਹਾੜੀ ਇਸ ਸ਼ਰੇਣੀ ਨੂੰ ਕਿਰਸਾਣੀ ਸਿਖ ਤੇ ਮੁਸਲਮਾਨ (ਤੇ ਹਰਿਆਣਾ ਭਾਗ ਵਿਚ ਹਿੰਦੂ ਵੀ) ਦੀ ਲੁਟ-ਖਸੁਟ ਕਰਦੇ ਵੇਖਦੇ ਸਨ। ਸਾਧਾਰਣ ਪੇਂਡੂ ਜੀਵਨ ਦੇ ਕਾਰ-ਵਿਹਾਰ ਵਿਚ ਵੀ ਲੁਟ-ਖਸੁਟ ਦਾ ਸੁਭਾਵ ਇਹ ਹੀ ਸੀ। ਮਧ-ਸ਼ਰੇਣੀ ਬਹੁਤ ਕਰਕੇ ਹਿੰਦੂ (ਖਤਰੀ, ਅਰੋੜਾ ਤੇ ਬਾਣੀਆ ਵਰਗ) ਸੀ, ਤੇ ਕਿਰਸਾਣੀ, ਜੱਟ ਸਿੱਖ, ਜੱਟ ਤੇ ਰਾਜਪੂਤ ਮੁਸਲਮਾਨ, ਤੇ ਜੱਟ, ਅਹੀਰ, ਆਦਿ ਹਿੰਦੂ ਸੀ। ਅੰਗਰੇਜ਼ੀ ਰਾਜ ਦੀ ਦੀ ਸਥਾਪਨਾ ਤੇ ਨਹਿਰਾਂ, ਆਦਿ, ਦੇ ਨਿਕਲਣ ਨਾਲ, ਤੇ ਭਾਰਤੀ ਖੇਤੀ ਦੇ ਪਛਮ ਦੀਆਂ ਮੰਡੀਆਂ ਨਾਲ ਜੁੜ ਜਾਣ ਕਾਰਣ ਫ਼ਸਲਾਂ ਦਾ ਤੇ ਭੋਇਂ ਦਾ ਮੁਲ ਪੈਣ ਲਗ ਗਇਆ ਸੀ, ਤੇ ਇਸ ਦੀ ਜ਼ਾਮਨੀ ਨਾਲ ਮਧ-ਸ਼ਰੇਣੀ ਕਿਰਸਾਣੀ ਨੂੰ ਕਰਜ਼ੇ ਹੇਠ ਦਬਾਈ ਜਾ ਰਹੀ ਸੀ।

ਕਰਜ਼ਾ ਨਾ ਮੋੜ ਸਕਣ ਦੀ ਹਾਲਤ ਵਿਚ ਕਿਰਸਾਣੀ ਆਪਣੀਆਂ ਜ਼ਮੀਨਾਂ ਮਧ-ਸ਼ਰੇਣੀ ਪਾਸ ਵੇਚਣ ਉਤੇ ਮਜਬੂਰ ਹੋ ਰਹੀ ਹੀ।

ਮਧ ਪੰਜਾਬ ਦੀ ਸਿਖ ਕਿਰਸਾਣੀ ਦੀ ਇਸ ਭੈੜੀ ਦਸ਼ਾ ਦਾ ਕਾਰਣ ਅੰਗਰੇਜ਼ ਅਫ਼ਸਰ ਇਥੋਂ ਦੀ ਹਿੰਦੂ ਮਧ-ਸ਼ਰੇਣੀ ਨੂੰ ਸਮਝ ਕੇ, ਇਸ ਦਾ ਇਲਾਜ਼ ਇਸ ਗੱਲ ਵਿਚ ਲਭਦੇ ਸਨ, ਕਿ ਸਿਖਾਂ ਨੂੰ ਇਸ ਮਧ-ਸ਼ਰੇਣੀ ਤੋਂ ਸੁਚੇਤ ਕਰਨ, ਤੇ ਇਸ ਲਈ ਉਹ ਆਪਣੀ ਸੂਝ ਅਨੁਸਾਰ ਸਿਖਾਂ ਵਿਚ ਆਪਣੇ ਵਿਸ਼ੇ ਮਤ ਦੀ ਪਵਿੱਤਰਤਾ ਤੇ ਨਿਰੋਲਤਾ ਦੇ ਪ੍ਰਚਾਰ ਨੂੰ ਜ਼ਰੂਰੀ ਸਮਝਦੇ ਸਨ। ਨਾਲੇ ਜਿਥੋਂ ਤਕ ਫ਼ੌਜੀ ਜੀਵਨ ਦਾ ਸਬੰਧ ਸੀ, ਉਹ ਸਮਝਦੇ ਸਨ ਕਿ ਸਿਖ ਸਿਪਾਹੀ ਆਪਣੀ ਧਾਰਮਿਕ ਰਹੁ-ਰੀਤੀ ਉਤੇ ਕਰੜਾਈ ਨਾਲ ਚਲਦਾ ਹੋਇਆ ਇਕ ਚੰਗੇਰਾ ਸਿਪਾਹੀ ਜਾਂ ਜੋਧਾ ਬਣ ਜਾਂਦਾ ਸੀ, ਕਿਉਂਕਿ ਸਿਖ ਧਰਮ ਆਪਣੇ ਨਿਰੋਲ ਸੁਭਾਵ ਵਿਚ ਸੂਰਵਾਦੀ, ਜਨਵਾਦੀ ਤੇ ਪਵਿੱਤਰ ਜੀਵਨ ਦਾ ਪ੍ਰਚਾਰਕ ਸੀ। ਇਸ ਕਾਰਣ ਸਿਖ ਮਤ ਵਿਚ ਨਿਰੋਲਤਾ ਦੀ ਲਹਿਰ ਇਕ ਤਰ੍ਹਾਂ ਨਾਲ ਸਭ ਤੋਂ ਪਹਿਲਾਂ ਸਿਖ ਫ਼ੌਜਾਂ ਵਿਚੋਂ ਉਠੀ। ਇਸ ਘਟਨਾ ਦੇ ਪਿਛੇ ਕਈ ਚਿੰਤਕ ਅੰਗਰੇਜ਼ੀ ਸਾਮਰਾਜ ਦੀ 'ਪਾੜੋ ਤੇ ਰਾਜ ਕਰੋ' ਦੀ ਨੀਤੀ ਦਾ ਕਰਮ ਵੀ ਵੇਖਦੇ ਹਨ। ਸ਼ਾਇਦ ਇਹ ਗੱਲ ਠੀਕ ਵੀ ਹੈ, ਕਿਉਂਕਿ ਅੰਗਰੇਜ਼ ਦੇ ਮਨ ਵਿਚ ਹਿੰਦੂ ਮਧ-ਸ਼ਰੇਣੀ ਵਿਰੁਧ ਘਿਰਣਾ ਦਾ ਇਕ ਕਾਰਣ ਇਹ ਵੀ ਹੋ ਸਕਦਾ ਹੈ, ਕਿ ਉਹ ਇਸ ਸ਼ਰੇਣੀ ਦੇ ਜੀਵਨ ਤੇ ਗੁਣ-ਕਰਮ ਵਿਚ ਆਉਣ ਵਾਲੇ ਰਾਜਸੀ ਵਿਰੋਧ ਨੂੰ ਵੀ ਵੇਖਦਾ ਸੀ।

ਜਦੋਂ ਆਰੀਆ ਸਮਾਜ ਪਹਿਲਾਂ ਪੰਜਾਬ ਵਿਚ ਆਇਆ ਤਾਂ ਇਸ ਦਾ ਕਰਮ ਵਧੇਰੇ ਈਸਾਈ ਤੇ ਮੁਸਲਮਾਨ ਮਤਾਂ ਦਾ ਵਿਰੋਧ ਸੀ। ਸਿਖਾਂ ਵਿਚ ਉਸ ਸਮੇਂ, ਸ਼ਾਇਦ ਕੁਝ ਅੰਗਰੇਜ਼ ਹਾਕਮਾਂ ਦੀ ਪ੍ਰੇਰਣਾ ਨਾਲ, ਸਿੰਘ ਸਭਾ ਲਹਿਰ ਵੀ ਉਠ ਰਹੀ ਸੀ। ਪਹਿਲਾਂ ਪਹਿਲ ਇਹ ਸਿੰਘ ਸਭਾ ਦੀ ਲਹਿਰ ਆਰੀਆ ਸਮਾਜ ਨੂੰ ਆਪਣਾ ਵਿਰੋਧੀ ਨਹੀਂ ਸਮਝਦੀ ਸੀ। ਪਰ ਛੇਤੀ ਹੀ ਇਹ ਵਿਰੋਧ ਸਪਸ਼ਟ ਰੂਪ ਵਿਚ ਦਿਸਣ ਲਗ ਪਇਆ। ਇਸ ਵਿਰੋਧ ਵਿਚ ਸਿਖਾਂ ਦੀ ਅਗਵਾਈ ਵਧੇਰੇ ਕਰਕੇ ਪੱਛਮੀ ਪੰਜਾਬ ਦੇ ਮਧ-ਸ਼ਰੇਣੀ ਦੇ ਸਿਖਾਂ ਨੇ ਕੀਤੀ। ਪਛਮੀ ਪੰਜਾਬ ਵਿਚ ਵਧਦੀ ਹਿੰਦੂ ਮਧ ਸ਼ਰੇਣੀ ਦਾ ਚੋਖਾ ਭਾਗ ਸਿਖ ਹੋ ਚੁਕਾ ਹੋਇਆ ਸੀ ਤੇ ਨਵੀਆਂ ਪੀੜ੍ਹੀਆਂ ਵਿਚ ਸਿਖ ਮਤ ਵਲ ਝੁਕਾਉ ਹੋਰ ਵੀ ਤਕੜਾ ਸੀ। ਕਾਰਣ ਸ਼ਾਇਦ ਇਹ ਸੀ ਕਿ ਉਥੇ ਕਿਰਸਾਣੀ ਮੁਸਲਮਾਨ ਸੀ। ਮੁਸਲਮਾਨ ਕਿਰਸਾਣੀ ਦੇ ਮਨ ਵਿਚ ਹਿੰਦੂ ਮਧ ਸ਼ਰੇਣੀ ਵਿਰੁਧ ਇਕ ਤਕੜੀ ਘਿਰਣਾ ਭਰੀ ਹਈ ਸੀ। ਹਿੰਦੂ ਮਧ ਸ਼ਰੇਣੀ ਇਸ ਘਿਰਣਾ ਦਾ ਉੱਤਰ ਕਿਸੇ ਕਟੜ ਨੀਤੀ ਨਾਲ ਨਹੀਂ ਦੇ ਸਕਦੀ ਸੀ, ਕਿਉਂਕਿ ਸਦੀਆਂ ਤੋਂ ਇਹ ਮੁਸਲਮਾਨਾਂ ਦੀ ਦਬੇਲ ਹੋਈ ਚਲੀ ਆ ਰਹੀ ਸੀ। ਇਸ ਦੇ ਉਲਟ ਸਿਖਾਂ ਵਿਰੁਧ ਮੁਸਲਮਾਨਾਂ ਵਿਚ ਵੈਰ-ਭਾਵ ਭਾਵੇਂ ਹੋਵੇ, ਘਿਰਣਾ ਦਾ ਭਾਵ ਨਹੀਂ ਸੀ, ਕਿਉਂਕਿ ਸਿਖ ਰਾਜ ਨੇ ਮੁਸਲਮਾਨਾਂ ਦੇ ਮਨਾਂ

ਉਤੇ ਸਿਖਾਂ ਦਾ ਸ਼ਕਤੀਵਰ ਪ੍ਰਭਾਵ ਪਾਇਆ ਹੋਇਆ ਸੀ। ਇਸ ਲਈ ਹਿੰਦੂ ਮਧ ਸ਼੍ਰੇਣੀ ਦੇ ਨੌਜਵਾਨ ਵਧੇਰੇ ਕਰਕੇ ਸਿਖ ਮਤ ਧਾਰਣ ਕਰ ਲੈਂਦੇ ਸਨ। ਇਸ ਰੂਪ ਵਿਚ ਉਹ ਸਾਰੇ ਪੰਜਾਬ ਦੀ ਸਿਖ ਸ਼੍ਰੇਣੀ ਦੇ ਆਗੂ ਵੀ ਬਣ ਜਾਂਦੇ ਸਨ।

ਪੰਜਾਬ ਦੇ ਸਿਖਾਂ ਵਿਚ ਆਰੀਆ ਸਮਾਜ ਦੇ ਵਿਰੋਧ ਦੀ ਅਗਵਾਈ ਇਸ ਪਛਮੀ ਸਿਖ ਵਰਗ ਨੇ ਕੀਤੀ। ਭਾਈ ਵੀਰ ਸਿੰਘ ਜਿਹੇ ਬਹੁਤੇ ਵਿਦਵਾਨ ਇਸੇ ਮਧ ਵਰਗ ਵਿਚੋਂ ਸਨ। ਭਾਈ ਵੀਰ ਸਿੰਘ ਦੇ ਪਿਤਾ, ਡਾਕਟਰ ਚਰਨ ਸਿੰਘ, ਸਿੰਘ ਸਭਾ ਦੇ ਪਹਿਲੇ ਆਗੂਆਂ ਵਿਚੋਂ ਸਨ। ਇਸ ਮਧ ਸ਼੍ਰੇਣੀ ਦੇ ਪਿਛਲੇਰੇ ਆਗੂਆਂ ਵਿਚ ਅਨੇਕ ਸਿਖ ਪ੍ਰੋਫੈਸਰ, ਸਕੂਲਾਂ ਦੇ ਅਧਿਆਪਕ ਤੇ ਸਰਕਾਰੀ ਮੁਲਾਜ਼ਮ, ਵਕੀਲ, ਆਦਿ ਗਿਣੇ ਜਾ ਸਕਦੇ ਹਨ।

ਪਰ ਇਸ ਸਿਖ ਮਧ ਸ਼੍ਰੇਣੀ ਨੂੰ ਸ਼ਕਤੀ ਪ੍ਰਾਪਤ ਕਰਨ ਲਈ ਸਿਖ ਕਿਰਸਾਣੀ ਤੇ ਸਰਦਾਰ ਵਰਗ ਦੇ ਮਿਲਵਰਤਣ ਦੀ ਲੋੜ ਸੀ। ਇਹ ਮਿਲਵਰਤਣ ਉਹਨਾਂ ਨੂੰ ਸਿਖ ਸਰਦਾਰਾਂ ਦੇ ਚੋਖੇ ਭਾਗ ਤੋਂ ਮਿਲਿਆ ਤੇ ਕੁਝ ਹਦ ਤਕ ਸਿਖ ਕਿਰਸਾਣੀ ਦੇ ਉਚੇਰੇ ਉਪ-ਵਰਗ ਵਿਚੋਂ, ਜਾਂ ਫ਼ੌਜ ਤੇ ਸਰਕਾਰੀ ਮੁਲਾਜ਼ਮਤ ਵਿਚ, ਕਿਰਸਾਣ ਵਰਗ ਦੇ ਇਕਲੇ ਦੁਕੱਲੇ ਵਿਅਕਤੀਆਂ ਵਲੋਂ; ਤੇ ਇਸ ਦਾ ਫਲ-ਸਰੂਪ ਸਿੰਘ ਸਭਾ ਲਹਿਰ ਇਕ ਚੋਖੀ ਸ਼ਕਤੀਵਰ ਲਹਿਰ ਬਣ ਗਈ। ਇਸ ਦੇ ਮੁਢ ਵਿਚ ਇਸ ਦੇ ਆਗੂਆਂ ਵਿਚ ਸਰਦਾਰ ਅਤਰ ਸਿੰਘ ਭਦੌੜ, ਭਾਈ ਕਾਹਨ ਸਿੰਘ ਨਾਭਾ, ਸਰਦਾਰ ਸੁੰਦਰ ਸਿੰਘ ਮਜੀਠੀਆ, ਤੇ ਸਰਦਾਰ ਹਰਬੰਸ ਸਿੰਘ ਅਟਾਰੀ ਜਿਹੇ ਸਰਦਾਰਾਂ ਤੇ ਭਾਈ ਦਿਤ ਸਿੰਘ ਦੇ ਸੰਤ ਅਤਰ ਸਿੰਘ ਜਿਹੇ ਸੰਤਾਂ ਤੇ ਭਾਈ ਜੋਧ ਸਿੰਘ ਜਿਹੇ ਬੁਧੀਮਾਨਾਂ ਦਾ ਚੋਖਾ ਭਾਗ ਸੀ।

ਇਸ ਸਿੰਘ ਸਭਾ ਦੀ ਸ਼ਕਤੀ ਦਾ ਕੇਂਦਰ ਛੇਤੀ ਹੀ ਸਰਦਾਰ ਸੁੰਦਰ ਸਿੰਘ ਮਜੀਠੀਆ ਦੀ ਸ਼ਖਸੀਅਤ ਤੇ ਆਪਣੀ ਤੀਰਥ-ਭਾਵੀ ਪਵਿਤਰਤਾ ਦੇ ਕਾਰਣ ਅੰਮ੍ਰਿਤਸਰ ਦਾ ਸ਼ਹਿਰ ਬਣ ਗਇਆ, ਜਿਥੇ ਖ਼ਾਲਸਾ ਕਾਲਜ ਦੀ ਸਥਾਪਨਾ ਨੇ ਜਾਣੋਂ ਇਸ ਲਹਿਰ ਨੂੰ ਆਪਣੇ ਪ੍ਰਚਾਰ ਤੇ ਪ੍ਰਸਾਰ ਦਾ ਇਕ ਸੋਮਾਂ ਪ੍ਰਾਲਭਦ ਕਰ ਦਿਤਾ। ਸਰਦਾਰ ਸੁੰਦਰ ਸਿੰਘ ਮਜੀਠੀਆ ਦੇ ਸਹਯੋਗੀਆਂ ਵਿਚ ਭਾਈ ਵੀਰ ਸਿੰਘ ਤੇ ਸ. ਤਿਰਲੋਚਨ ਸਿੰਘ ਸਭ ਤੋਂ ਵਧ ਪ੍ਰਭਾਵਸ਼ਾਲੀ ਵਿਅਕਤੀ ਸਨ।

ਸਿੰਘ ਸਭਾ ਨੇ ਪੰਜਾਬੀ ਨੂੰ ਕਿਉਂ ਤੇ ਕਿੰਨ੍ਹਾਂ ਸਮਾਚਾਰਾਂ ਵਿਚ ਅਪਨਾਇਆ, ਇਹ ਗਲ ਵੀ ਵਿਚਾਰਨ ਵਾਲੀ ਹੈ। ਪੰਜਾਬ ਵਿਚ ਇਸ ਅੰਗਰੇਜ਼ੀ ਸਮੇਂ ਹੋਈ ਜਾਗ੍ਰਿਤੀ ਤੋਂ ਪਹਿਲਾਂ, ਸਿਖ ਰਾਜ ਦੇ ਅੰਤ ਤੋਂ ਵੀ ਕੁਝ ਚਿਰ ਪਿਛੋਂ ਤਕ, ਸਿਖ ਵਿਦਵਾਨ ਤੇ ਲੇਖਕ ਕੇਵਲ ਗੁਰਮੁਖੀ ਲਿਪੀ ਦੇ ਹੀ ਸ਼ਰਧਾਲੂ ਸਨ, ਜਿਵੇਂ ਮੁਸਲਮਾਨ ਆਮ ਕਰਕੇ ਅਰਬੀ ਫ਼ਾਰਸੀ ਦੇ ਤੇ ਉੱਤਰੀ ਭਾਰਤ ਵਿਚ ਹਿੰਦੂ ਦੇਵਨਾਗਰੀ ਲਿਪੀ ਦੇ, ਕਿਉਂਕਿ ਇਹਨਾਂ ਲਿਪੀਆਂ ਵਿਚ ਹੀ ਬਹੁਤ ਕਰਕੇ ਉਹਨਾਂ ਦੀਆਂ ਧਰਮ ਪੁਸਤਕਾਂ ਲਿਖੀਆਂ ਮਿਲਦੀਆਂ

ਹਨ । ਸਿਖ ਪਰੰਪਰਾ ਨੇ ਪੰਜਾਬੀ ਬੋਲੀ ਨੂੰ ਸ਼ੁਧ ਠੇਠ ਰੂਪ ਵਿਚ ਤਾਂ ਘਟ ਹੀ ਵਰਤਿਆ ਸੀ ਗੁਰੂ ਗ੍ਰੰਥ ਸਾਹਿਬ ਵਿਚ ਗੁਰਬਾਣੀ ਦੀ ਬੋਲੀ ਬਹੁਤ ਸਾਰੀ ਸਾਧ ਭਾਖਾ, ਬ੍ਰਜ ਭਾਸ਼ਾ ਨਾਲ ਮਿਲਦੀ ਜੁਲਦੀ ਬੋਲੀ ਹੈ । ਜਿਹੜੀ ਅਧੀ ਕੁ ਬਾਣੀ ਪੰਜਾਬੀ ਬੋਲੀ ਵਿਚ ਹੈ, ਉਸ ਦੀ ਪੰਜਾਬੀ ਵਿਚ ਵੀ ਸਾਧਵੀ ਤੇ ਬ੍ਰਜੀ ਪਦਾਂ ਦਾ ਮਿਸ਼ਰਨ ਚੋਖਾ ਹੈ । ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ[1] ਨੇ ਤਾਂ ਧੁਰੰਤਰ ਬ੍ਰਜ ਭਾਖਾ ਵਿਚ ਆਪਣੀ ਬਾਣੀ ਦੀ ਰਚਨਾ ਕੀਤੀ ਹੈ । ਇਸ ਗੁਰੂ ਕਾਲ ਵਿਚ ਭਾਈ ਗੁਰਦਾਸ ਦੀ ਕੁਝ ਰਚਨਾ, ੪੦ ਵਾਰਾਂ, ਸ਼ੁਧ ਠੇਠ ਪੰਜਾਬੀ ਵਿਚ ਹੈ, ਭਾਵੇਂ ਉਸ ਦੀ ਸ਼ਬਦਾਵਲੀ ਵਿਚ ਵੀ ਅਪ-ਭਰੰਸ਼ ਤੇ ਬ੍ਰਜੀ ਅੰਸ਼ ਬਹੁਤ ਸਾਰਾ ਹੈ । ਗੁਰੂ ਗੋਬਿੰਦ ਸਿੰਘ ਤੋਂ ਪਿਛੋਂ ਸਿਖ ਵਿਦਵਾਨਾਂ ਦੀ ਬੋਲੀ ਬ੍ਰਜ ਭਾਖਾ ਹੀ ਰਹੀ, ਜਿਸ ਵਿਚ ਸਿਖ ਧਰਮ ਤੇ ਇਤਿਹਾਸ ਦੇ ਮੁਖ ਗ੍ਰੰਥ, 'ਪੰਥ ਪ੍ਰਕਾਸ਼' ਕ੍ਰਿਤ ਰਤਨ ਸਿੰਘ ਭੰਗੂ ਤੇ ਕ੍ਰਿਤ ਗਿਆਨੀ ਗਿਆਨ ਸਿੰਘ ਤੇ ਭਾਈ ਸੰਤੋਖ ਸਿੰਘ ਦਾ 'ਗੁਰ ਪ੍ਰਤਾਪ ਸੂਰਜ' ਰਚੇ ਗਏ । ਸੇਵਾਪੰਥੀ ਨਿਰਮਲੇ, ਗੁਲਾਬਦਾਸੀਏ, ਉਦਾਸੀ ਸਭ ਇਕ ਪ੍ਰਕਾਰ ਦੀ ਬ੍ਰਜ ਭਾਖਾ ਵਿਚ ਹੀ ਰਚਨਾ ਕਰਦੇ ਸਨ, ਇਥੋਂ ਤਕ ਕਿ ਉਨ੍ਹੀਂਵੀ ਸਦੀ ਦੇ ਅੰਤ ਵਿਚ ਸਿਖ ਜਾਗ੍ਰਿਤੀ ਦੇ ਦੋ ਪ੍ਰਸਿਧ ਆਗੂਆਂ, ਭਾਈ ਦਿਤ ਸਿੰਘ ਤੇ ਭਾਈ ਕਾਹਨ ਸਿੰਘ ਨਾਭਾ ਨੇ ਵੀ ਇਕ ਭਾਂਤ ਦੀ ਬ੍ਰਜ ਭਾਖਾ ਹੀ ਲਿਖੀ ਹੈ । ਖ਼ੁਦ ਭਾਈ ਵੀਰ ਸਿੰਘ ਦੇ ਪਿਤਾ, ਡਾ: ਚਰਨ ਸਿੰਘ ਨੇ ਚੋਖੀ ਰਚਨਾ ਬ੍ਰਜ ਭਾਖਾ ਵਿਚ ਕੀਤੀ, ਭਾਵੇਂ ਕਾਲੀ ਦਾਸ ਦੀ ਸ਼ਕੁੰਤਲਾ ਦੇ ਅਨੁਵਾਦ ਵਿਚ ਉਹਨਾਂ ਨੇ ਪੰਡਿਤਾਊ ਸ਼ੈਲੀ ਦੀ ਪੰਜਾਬੀ ਵਰਤੀ ਹੈ, ਤੇ ਹੋਰ ਕੁਝ ਟ੍ਰੈਕਟ ਤੇ ਪੁਸਤਕਾਂ ਪੰਜਾਬੀ ਵਿਚ ਲਿਖੀਆਂ ਹਨ । ਆਪ ਨੇ ਬ੍ਰਜਭਾਸ਼ਾ ਵਿਚ ਆਪਣੀ ਕਵਿਤਾ ਵੀ 'ਅਟਲ ਪ੍ਰਕਾਸ਼' ਨਾਮ ਹੇਠਾਂ ਪ੍ਰਕਾਸ਼ਿਤ ਕੀਤੀ ਸੀ, ਡਾ: ਚਰਨ ਸਿੰਘ, 'ਆਪਣੇ ਸਪੁਤ੍ਰ ਨੂੰ ਵਿਦਵਾਨ ਬਣਿਆ ਵੇਖਣਾ ਚਾਹੁੰਦੇ ਸਨ ਤੇ ਇਹ ਗੱਲ ਜਾਣਦੇ ਹੋਏ ਕਿ ਇਸ ਦਾ ਰੁਖ ਪੰਜਾਬੀ ਵੱਲ ਹੈ, ਆਪ ਨੇ ਭਾਈ ਸਾਹਿਬ ਨੂੰ ਭਾਸ਼ਾ ਦੇ ਕਾਵਯ-ਨਯਾਯ ਆਦਿ ਦੇ ਤੇ ਹੋਰ ਸਾਹਿਤਕ ਗ੍ਰੰਥ ਪੜ੍ਹਾਏ, ਪਰ ਭਾਈ ਸਾਹਿਬ ਦੀ ਰੁਚੀ ਪੰਜਾਬੀ ਵਲ ਹੀ ਰਹੀ । ਭਾਈ ਸਾਹਿਬ (ਭਾਈ ਵੀਰ ਸਿੰਘ) ਖ਼ੁਦ ਕਈ ਵਾਰੀ ਦਸਿਆ ਕਰਦੇ ਸਨ ਕਿ ਉਹਨਾਂ ਨੇ ਫ਼ਾਰਸੀ ਤੇ ਬ੍ਰਜ ਭਾਸ਼ਾ ਨੂੰ ਛਡ ਕੇ ਕਿਉਂ ਪੰਜਾਬੀ ਬੋਲੀ ਨੂੰ ਅਪਣਾ ਬਣਾਇਆ । ਆਪ ਨੇ ਛੋਟਿਆਂ ਹੁੰਦਿਆਂ ਸ਼ੇਖ ਸਾਅਦੀ ਦਾ ਇਹ ਸ਼ਿਅਰ ਪੜ੍ਹਿਆ ਸੀ : ਆਨਾਂਕਿ ਦਰ ਦਹਰ ਸਾਹਿਬ ਦਿਲੰਦ ਖ਼ਰੀਦਾਰਿ ਦੁੱਕਾਨਿ ਬੇਰੌਣਕੰਦ : (ਅਰਥਾਤ) 'ਸਾਹਿਬ-ਦਿਲ ਆਦਮੀ ਹਮੇਸ਼ਾ ਉਸ ਦੁਕਾਨ ਤੋਂ ਸੌਦਾ ਲੈਂਦੇ ਹਨ, ਜਿਸ ਉਤੇ ਘਟ ਗਾਹਕ ਜਾਂਦਾ ਹੋਵੇ ।' ਅਸਲ ਵਿਚ ਭਾਈ ਵੀਰ ਸਿੰਘ ਦੀ ਇਸ ਚੋਣ ਦਾ ਕਾਰਣ ਸਮੇਂ ਦੀ ਸਥਿਤੀ ਵਿਚ ਸਿਖ ਪੰਥ ਦੀ ਅਵਸਥਾ ਸੀ । ਸਿਖ ਰਾਜ ਦੇ ਅੰਤ ਤੋਂ ਪਹਿਲਾਂ ਸਿਖਾਂ ਦੇ ਮਨ ਵਿਚ ਸਾਰੇ ਭਾਰਤ ਉਤੇ

---

1. ਗੁਰੂ ਗੋਬਿੰਦ ਸਿੰਘ ਦੇ ਕੇਵਲ ਦੋ ਚਾਰਤੁਕੇ ਤੇ ਇਕ ਵਾਰ 'ਚੰਡੀ ਦੀ ਵਾਰ' ਪੰਜਾਬੀ ਵਿਚ ਹਨ ।

ਛਾ ਜਾਣ ਦੀ ਤਾਂਘ ਤੇ ਆਸ ਪ੍ਰਬਲ ਸੀ, ਇਸ ਲਈ ਉਹ ਭਾਰਤ ਦੀ ਸੰਸਕ੍ਰਿਤੀ ਦੇ ਕੇਂਦਰੀ ਭੰਡਾਰ, ਬ੍ਰਜ ਭਾਸ਼ਾ ਨੂੰ ਅਪਣਾਂਦੇ ਸਨ ਤੇ ਇਸ ਵਿਚ ਆਪਣਾ ਹਿੱਸਾ ਪਾਣ ਦੇ ਤਾਂਘਵਾਨ ਸਨ। ਪਰ ਅੰਗਰੇਜ਼ੀ ਰਾਜ ਸਮੇਂ ਆ ਰਹੀ ਇਹ ਜਾਗ੍ਰਤੀ ਸਿਖਾਂ ਦੇ ਮਨਾਂ ਵਿਚ ਉਹ ਪਹਿਲੀ ਤਾਂਘ ਸੁਰਜੀਤ ਨਹੀਂ ਕਰ ਸਕਦੀ ਸੀ। ਸਿਖਾਂ ਦੀ ਤਾਂਘ ਹੁਣ ਪੰਜਾਬ ਤਕ ਹੀ ਸੀਮਿਤ ਸੀ। ਵਾਸਤਵ ਵਿਚ ਸਿਖਾਂ ਨੂੰ ਆਪਣੇ ਪੰਜਾਬੀ ਹੋਣ ਦੀ ਸੋਝੀ ਉਦੋਂ ਆਈ ਜਦੋਂ ਅੰਗਰੇਜ਼ੀ ਸਾਮਰਾਜ ਨੇ ਸਿਖ ਰਾਜਸੀ ਸੱਤਾ ਪਾਸੋਂ ਪੰਜਾਬ ਨੂੰ ਖੋਹ ਲਿਆ ਸੀ। ਸ਼ਾਹ ਮੁਹੰਮਦ ਨੇ ਕਹਿਆ ਸੀ :

ਜੰਗ ਹਿੰਦ ਪੰਜਾਬ ਦਾ ਹੋਣ ਲਗਾ,<br>ਫ਼ੌਜਾਂ ਬਾਦਸ਼ਾਹੀ ਦੋਵੇਂ ਭਾਰੀਆਂ ਨੇ।

ਇਉਂ ਜਾਪਦਾ ਹੈ ਜਿਵੇਂ ਇਸ ਜਾਗ੍ਰਤੀ ਸਮੇਂ ਸਿਖਾਂ ਦੇ ਮਨਾਂ ਉਤੇ ਇਹ ਸ਼ਬਦ ਉਕਰੇ ਗਏ ਸਨ।

ਕੁਝ ਭਾਗ ਸਮੇਂ ਦੀਆਂ ਲੋਕਵਾਦੀ ਵਿਰਤੀਆਂ ਦਾ ਵੀ ਜ਼ਰੂਰ ਸੀ। ਯੂਰਪੀਨ ਰਾਸ਼ਟਰਵਾਦੀ ਪ੍ਰਭਾਵ ਮੁਖ ਰੂਪ ਵਿਚ ਮਧ-ਸ਼੍ਰੇਣੀ ਪ੍ਰਭਾਵ ਸਨ, ਪਰ ਇਹਨਾਂ ਵਿਚ ਲੋਕਵਾਦੀ ਅੰਸ਼ ਵੀ ਚੋਖਾ ਸੀ। ਇਹ ਦੋਵੇਂ ਪ੍ਰਭਾਵ ਮਿਲ ਕੇ ਬੰਗਾਲ ਵਿਚ ਤੇ ਮਹਾਰਾਸ਼ਟਰ ਵਿਚ ਬੰਗਾਲੀ ਤੇ ਮਰਾਠੀ ਦੇ ਵਿਕਾਸ ਤੇ ਵਾਧੇ ਵਿਚ ਸਹਾਈ ਹੋ ਰਹੇ ਸਨ। ਉਹਨਾਂ ਭਾਗਾਂ ਦੀ ਰੀਸ ਨਾਲ ਪੰਜਾਬ ਵਿਚ ਵੀ ਪੰਜਾਬੀ ਦੇ ਵਾਧੇ ਲਈ ਉਤਸ਼ਾਹ ਉਤਪੰਨ ਹੋ ਰਹਿਆ ਸੀ ਤੇ ਇਸ ਉਤਸ਼ਾਹ ਦੇ ਮੋਢੀ ਕਈ ਪੰਜਾਬੀ ਹਿੰਦੂ ਸ੍ਰੀ ਬਿਹਾਰੀ ਲਾਲ ਪੁਰੀ ਤੇ ਹੋਰ ਸਨ। ਉਹ ਪੰਜਾਬ ਵਿਚ ਪੰਜਾਬੀ ਦਾ ਪ੍ਰਚਾਰ ਕਰਦੇ ਸਨ। ਉਹਨਾਂ ਦੇ ਪ੍ਰਚਾਰ ਦਾ ਅਸਰ ਸਿਖ ਸੰਸਥਾਵਾਂ ਉਤੇ ਹੋਣਾ ਅਵਸ਼ਕ ਸੀ, ਕਿਉਂਕਿ ਸਿਖ ਪੰਜਾਬ ਨੂੰ ਪਜਾਬੀ ਹਿੰਦੂਆਂ ਤੇ ਮੁਸਲਮਾਨਾਂ ਨਾਲੋਂ ਵਧੇਰੇ ਨਿਘ ਨਾਲ ਆਪਣੀ ਜਨਮ-ਭੂਮੀ ਸਮਝਦੇ ਸਨ।

ਸਿਖਾਂ ਦੇ ਪੰਜਾਬੀ ਵਲ ਪਰਤ ਜਾਣ ਦਾ ਤੀਜਾ ਕਾਰਣ ਸਮੇਂ ਦੀ ਨਿਰੋਲ ਸੰਪਰਦਾਇਕ ਸਥਿਤੀ ਸੀ। ਸਾਂਸਕ੍ਰਿਤਕ ਜਾਗ੍ਰਤੀ ਹਿੰਦੂਆਂ ਮੁਸਲਮਾਨਾਂ ਦੋਹਾਂ ਵਿਚ ਆਈ ਹੋਈ ਸੀ। ਇਸ ਦੇ ਪ੍ਰਤਿਕਰਮ-ਸਰੂਪ ਹਿੰਦੂ ਆਰਿਆ ਸਮਾਜ ਦੀ ਅਗਵਾਈ ਦੇ ਅਧੀਨ ਹਿੰਦੀ ਦੇਵਨਾਗਰੀ ਨੂੰ ਅਪਣਾ ਰਹੇ ਸਨ। ਤੇ ਮੁਸਲਮਾਨ ਉਰਦੂ ਨੂੰ। ਸਿਖ ਇਹਨਾਂ ਦੋਹਾਂ ਮਾਧਿਅਮਾਂ ਵਿਚ ਆਪਣੀ ਪ੍ਰਮੁੱਖਤਾ ਸਥਾਪਿਤ ਨਹੀਂ ਕਰ ਸਕਦੇ ਸਨ। ਸੋ ਉਹਨਾਂ ਲਈ ਆਪਣੇ ਪ੍ਰਚਾਰ ਦਾ ਉਤਮ ਤੇ ਸਯੋਗ ਮਾਧਿਅਮ ਪੰਜਾਬੀ ਗੁਰਮੁਖੀ ਹੀ ਸੀ। ਭਾਈ ਸਾਹਿਬ

ਤੋਂ ਪਹਿਲਾਂ ਦੇ ਸਿੰਘ ਸਭਾਈ, ਉਹਨਾਂ ਦੇ ਪਿਤਾ, ਡਾ. ਚਰਨ ਸਿੰਘ, ਆਦਿ ਵੀ ਪੰਜਾਬੀ ਵਲ ਮੁੜੇ ਸਨ, ਪਰ ਉਸ ਦ੍ਰਿੜ੍ਹਤਾ ਨਾਲ ਨਹੀਂ ਜਿਸ ਨਾਲ ਭਾਈ ਵੀਰ ਸਿੰਘ ਦੀ ਕਿਰਤ ਨੇ ਛੇਤੀ ਹੀ ਪੰਜਾਬੀ ਲਈ ਉਹ ਆਦਰ ਪ੍ਰਾਪਤ ਕਰ ਲਇਆ ਸੀ, ਜਿਹੜੀ ਪਹਿਲਾਂ ਦੀ ਲਿਖਤ ਨਹੀਂ ਕਰ ਸਕੀ ਸੀ[1]।

---

1. ਇਕ ਵਾਰ ਡਾਕਟਰ ਸਾਹਿਬ (ਡਾ: ਚਰਨ ਸਿੰਘ) ਦੇ ਮਿਤਰ ਬਾਬਾ ਸੁਮੇਰ ਸਿੰਘ, ਮਹੰਤ ਸ੍ਰੀ ਪਟਨਾ ਸਾਹਿਬ, ਜੋ ਬ੍ਰਜ ਭਾਸ਼ਾ ਦੇ ਮੰਨੇ ਪ੍ਰਮੰਨੇ ਰਸਿਕ ਕਵੀ ਸਨ, ਨੇ ਡਾਕਟਰ ਜੀ ਤੋਂ ਪੁਛਿਆ ਕਿ ਸੁਣਿਆ ਹੈ ਆਪ ਦਾ ਵੱਡਾ ਪੁਤਰ ਪੰਜਾਬੀ ਵਿਚ ਕਵਿਤਾ ਕਹਿੰਦਾ ਹੈ। ਤੁਸੀਂ ਉਸ ਨੂੰ ਪੰਜਾਬੀ ਵਲੋਂ ਰੋਕ ਕੇ ਬ੍ਰਜ ਭਾਸ਼ਾ ਵਲ ਲਾਓ। ਪੰਜਾਬੀ ਵਿਚ ਕੋਈ ਕਵੀ ਕੀ ਲਿਖ ਸਕਦਾ ਤੇ ਕੀ ਜੌਹਰ ਦਿਖਾ ਸਕਦਾ ਹੈ? ਡਾਕਟਰ ਸਾਹਿਬ ਹੱਸ ਪਏ ਤੇ ਕਹਿਣ ਲਗੇ, ਮੈਂ ਬਰਖੁਰਦਾਰ ਨੂੰ ਆਪ ਪਾਸ ਭਜ ਦੇਵਾਂਗਾ, ਤੁਸਾਂ ਸਮਝਾ ਦੇਣਾ। ਭਾਈ ਸਾਹਿਬ ਦੀ ਆਯੂ ਇਸ ਵੇਲੇ ਕੋਈ ਤੀਹ ਬਰਸ ਦੀ ਸੀ ਤੇ ਆਪਦੀ ਸਾਰਦਾ ਉਹਨਾਂ ਦਿਨਾਂ ਵਿਚ 'ਰਾਣਾ ਸੂਰਤ ਸਿੰਘ' ਦਾ ਮਹਾਂ-ਕਾਵਿ ਚਿਤਰ ਰਹੀ ਸੀ। ਭਾਈ ਸਾਹਿਬ ਬਾਬਾ ਜੀ ਨੂੰ ਮਿਲੇ—'ਰਾਣਾ' ਦਾ ਇਕ ਕਾਂਡ ਸੁਣਾਇਆ। ਬਾਬਾ ਜੀ ਸੁਣ ਕੇ ਚਕ੍ਰਿਤ ਰਹਿ ਗਏ—ਕਹਿਣ ਲਗੇ, "ਬਰਖੁਰਦਾਰ, ਤੈਨੂੰ ਮੈਂ ਸੱਦਿਆ ਤਾਂ ਸੀ ਜੋ ਪੰਜਾਬੀ ਵਲੋਂ ਹਟਾ ਕੇ ਭਾਸ਼ਾ ਵਲ ਪ੍ਰੇਰਿਤ ਕਰਾਂ, ਪਰ ਤੇਰੀ ਕਵਿਤਾ ਸੁਣ ਕੇ ਮੈਂ ਆਪ ਹੀ ਪੰਜਾਬੀ ਵਲ ਪ੍ਰੇਰਿਤ ਹੋ ਗਇਆ ਹਾਂ, ਹੁਣ ਮੈਂ ਪੰਜਾਬੀ ਵਿਚ ਵੀ ਲਿਖਿਆ ਕਰਾਂਗਾ।

ਕਾਂਡ ੩

# ਪਹਿਲੀਆਂ ਕਿਰਤਾਂ-ਇਤਿਹਾਸਕ ਰੁਮਾਂਸ

## ੧.

ਕੁਝ ਪਾਠ ਪੁਸਤਕਾਂ ਲਿਖਣ ਤੇ 'ਖਾਲਸਾ ਸਮਾਚਾਰ' ਦਾ ਆਰੰਭ ਕਰਨ ਤੋਂ ਪਹਿਲਾਂ ਭਾਈ ਵੀਰ ਸਿੰਘ ਨੇ ੧੮੯੮ ਵਿਚ ਇਕ ਛੋਟਾ ਜਿਹਾ ਉਪਨਿਆਸ, 'ਸੁੰਦਰੀ' ਨਾਮੀ ਪ੍ਰਕਾਸ਼ਿਤ ਕੀਤਾ। ਪੰਜਾਬੀ ਸਾਹਿਤ ਵਿਚ ਇਹ ਛੋਟਾ ਜਿਹਾ ਉਪਨਿਆਸ ਇਕ ਵੱਡੀ ਮਹੱਤਤਾ ਵਾਲਾ ਮੀਲ-ਪੱਥਰ ਹੈ। ਸ਼ਾਇਦ ਪੰਜਾਬੀ ਸਾਹਿਤ ਦਾ ਇਹ ਪਹਿਲਾ ਉਪਨਿਆਸ ਹੈ।

ਇਸ ਉਪਨਿਆਸ ਬਾਰੇ ਸਭ ਤੋਂ ਮਹੱਤਵ-ਪੂਰਣ ਪ੍ਰਸ਼ਨ ਇਹ ਉਠਦਾ ਹੈ ਕਿ ਇਸ ਨੂੰ ਭਾਈ ਵੀਰ ਸਿੰਘ ਨੇ ਕਿਸ ਪ੍ਰੇਰਣਾ ਦੇ ਅਧੀਨ ਲਿਖਿਆ। ਕੀ ਉਹ ਪ੍ਰੇਰਣਾ ਕੇਵਲ ਧਾਰਮਿਕ ਸੀ ਜਾਂ ਧਾਰਮਿਕ-ਸਾਹਿਤਕ ਮਿਲੀ ਜੁਲੀ ? ਜੇ ਇਹ ਇਕ ਸਿੱਧੀ ਪ੍ਰੇਰਣਾ ਸੀ, ਤਾਂ ਕੀ ਇਸ ਦਾ ਮੁਖ ਅੰਸ਼ ਧਾਰਮਿਕ ਸੀ ਜਾਂ ਸਾਹਿਤਕ ? ਅਤੇ ਜੇ ਇਸ ਦੀ ਪ੍ਰੇਰਣਾ ਦੁਤੀਆ ਸਥਾਨ ਉਤੇ ਵੀ ਸਾਹਿਤਕ ਸੀ, ਤਾਂ ਉਸ ਦਾ ਕੀ ਮਹੱਤਵ ਹੈ ਤੇ ਉਸ ਦੇ ਮੁਢਲੇ ਸੋਮੇ ਕੀ ਹਨ ? ਉਹ ਸਾਹਿਤਕ ਪ੍ਰੇਰਣਾ ਭਾਈ ਵੀਰ ਸਿੰਘ ਨੂੰ ਕਿਥੋਂ ਤੇ ਕਿਸ ਭਾਂਤ ਪ੍ਰਾਪਤ ਹੋਈ ਤੇ ਉਸ ਨੇ ਭਾਈ ਸਾਹਿਬ ਦੇ ਮਨ ਨੂੰ ਕਿਸ ਮੰਤਵ ਨਾਲ ਗਰਭਿਤ ਕੀਤਾ ?

ਇਹ ਪ੍ਰਸ਼ਨ ਉਠਾਣੇ ਤੇ ਸਿਧ ਕਰਨੇ ਇਸ ਲਈ ਜ਼ਰੂਰੀ ਹਨ ਕਿ ਇਹਨਾਂ ਦੇ ਉੱਤਰ ਵਿਚੋਂ ਅਸਾਨੂੰ ਪੰਜਾਬੀ ਗਲਪ ਕਲਾ ਦੇ ਜਨਮ ਤੇ ਵਿਕਾਸ ਬਾਰੇ ਵਡਮੁਲਾ ਗਿਆਨ ਪ੍ਰਾਪਤ ਹੋ ਸਕਦਾ ਹੈ।

ਇਸ ਵਿਚ ਸੰਦੇਹ ਨਹੀਂ ਕਿ ਭਾਈ ਵੀਰ ਸਿੰਘ ਦੀ ਪ੍ਰਤਿਭਾ ਉਨ੍ਹੀਵੀਂ ਸਦੀ

ਵਿਚ ਭਾਰਤ ਤੇ ਪੰਜਾਬ ਉਤੇ ਹੋ ਰਹੇ ਧਾਰਮਿਕ, ਸਮਾਜਕ, ਰਾਜਸੀ ਤੇ ਸਾਂਸਕ੍ਰਿਤਕ ਪ੍ਰਭਾਵਾਂ ਦੀ ਸੰਤਾਨ-ਰੂਪੀ ਘਟਨਾ ਹੈ । ਭਾਈ ਸਾਹਿਬ ਦੇ ਆਪਣੇ ਮਨ ਤੇ ਆਤਮਾ ਉਤੇ ਇਹ ਸਾਰੇ ਪ੍ਰਭਾਵ ਬੜੇ ਬਲ ਨਾਲ ਕੰਮ ਕਰ ਰਹੇ ਸਨ । ਪਰ ਇਹਨਾਂ ਵਿਚੋਂ ਪ੍ਰਥਮ ਪ੍ਰਭਾਵ ਸ਼ਾਇਦ ਰਾਜਸੀ ਸੀ । ਉਨ੍ਹੀਵੀਂ ਸਦੀ ਦੇ ਅੱਧ ਵਿਚ ਪੰਜਾਬ ਨੇ ਅੰਗਰੇਜ਼ੀ ਸਾਮਰਾਜ ਪਾਸੋਂ ਆਪਣੀ ਰਾਜਸੀ ਸੁਤੰਤਰਤਾ ਖੁਹਾ ਲਈ ਸੀ । ਪਰ ਇਸ ਰਾਜਸੀ ਸੁਤੰਤਰਤਾ ਦਾ ਸੁਭਾਵ ਕੁਝ ਵਿਚਿੱਤਰ ਜਿਹਾ ਸੀ । ਇਸ ਸੁਤੰਤਰਤਾ ਸਮੇਂ ਇਸ ਦੇ ਮੁਖ ਅਧਿਕਾਰੀ ਪੰਜਾਬ ਦੇ ਸਿਖ ਸਨ ਭਾਵੇਂ ਉਹਨਾਂ ਦੀ ਪ੍ਰਧਾਨਤਾ ਦੇ ਅਧੀਨ ਪੰਜਾਬ ਦੇ ਹਿੰਦੂਆਂ ਤੇ ਮੁਸਲਮਾਨਾਂ ਨੂੰ ਵੀ ਚੋਖਾ ਮਾਣ ਤੇ ਐਸ਼ਵਰਯ ਪ੍ਰਾਪਤ ਸੀ । ਜਦੋਂ ਇਹ ਰਾਜਸੀ ਸੁਤੰਤਰਤਾ ਖੁਸ ਗਈ ਤਾਂ ਪੰਜਾਬ ਦੇ ਹਿੰਦੂ ਮੁਸਲਮਾਨਾਂ ਨਾਲੋਂ ਕਿਤੇ ਵਧੇਰੇ ਖੇਦ ਪੰਜਾਬ ਦੇ ਸਿਖਾਂ ਨੂੰ ਹੋਣਾ ਕੁਦਰਤੀ ਸੀ । ਅੰਗਰੇਜ਼ ਅਧਿਕਾਰੀਆਂ ਨੇ ਸਿਖ ਸਰਦਾਰਾਂ ਤੇ ਕਿਰਸਾਣਾਂ ਦੋਹਾਂ ਨੂੰ ਸੰਤੁਸ਼ਟ ਰਖਣ ਲਈ ਚੋਖੀ ਸਿਆਣਪ ਤੋਂ ਕੰਮ ਲਇਆ । ਸਿਖ ਕਿਰਸਾਣੀ ਨੂੰ ਸੰਤੁਸ਼ਟ ਕਰਨ ਲਈ ਪੰਜਾਬ ਵਿਚ ਜ਼ਮੀਨ ਦਾ ਮਾਮਲਾ ਘਟਾਇਆ ਗਿਆ, ਨਹਿਰਾਂ ਕਢੀਆਂ ਗਈਆਂ ਤੇ ਨਵੀਆਂ ਭੋਆਂ ਵਿਚ ਆਬਾਦੀ ਕੀਤੀ ਗਈ । ਭਾਵੇਂ ਪਛਮੀ ਪੰਜਾਬ ਦੀਆਂ ਬਾਰਾਂ ਨੂੰ ਉਨ੍ਹੀਵੀਂ ਸਦੀ ਦੇ ਅੰਤ ਵਿਚ ਆ ਕੇ ਹੀ ਨਹਿਰਾਂ ਦਾ ਜਾਲ ਵਿਛਾ ਕੇ ਆਬਾਦ ਕੀਤਾ ਗਇਆ ਸੀ, ਤਾਂ ਵੀ ਸਤਲੁਜ ਦੇ ਕੰਢੇ ਬਰਸਾਤ ਦੇ ਵਾਧੂ ਪਾਣੀ ਨੂੰ ਪ੍ਰਾਪਤ ਕਰਨ ਵਾਲੀਆਂ ਬਰਸਾਤੀ ਨਹਿਰਾਂ ਦੇ ਆਸਰੇ ਖੇਤੀ ਵਿਚ ਚੋਖਾ ਵਾਧਾ ਹੋ ਗਇਆ ਸੀ । ਇਸ ਤੋਂ ਉਪਰੰਤ ਭਾਰਤੀ ਸੈਨਾ ਵਿਚ ਸਿਖਾਂ ਨੂੰ ਉਹਨਾਂ ਦੀ ਗਿਣਤੀ ਤੋਂ ਇਤਨੇ ਵਧੇਰੇ ਅਨੁਪਾਤ ਨਾਲ ਭਰਤੀ ਕੀਤਾ ਜਾਂਦਾ ਸੀ ਕਿ ੧੯੧੪ ਵਿਚ ਪਹਿਲੇ ਵਿਸ਼ਵ-ਯੁਧ ਦੇ ਆਰੰਭ ਸਮੇਂ ਤਕ ਇਸ ਸੈਨਾ ਦੀ ੪੦ ਫ਼ੀ ਸਦੀ ਭਰਤੀ ਸਿਖਾਂ ਦੀ ਸੀ, ਜਦੋਂ ਕਿ ਦੇਸ ਦੀ ਵਸੋਂ ਵਿਚ ਸਿਖਾਂ ਦੀ ਗਿਣਤੀ ਕੇਵਲ ੧ ਫ਼ੀ ਸਦੀ ਤੋਂ ਵਧ ਨਹੀਂ ਸੀ ।

ਅੰਗਰੇਜ਼ੀ ਸਾਮਰਾਜ ਦੀਆਂ ਇਹਨਾਂ ਨੀਤੀਆਂ ਦੇ ਪਰਿਣਾਮ ਪੰਜਾਬ ਵਿਚ ਇਸ ਸਾਮਰਾਜ ਲਈ ਬਹੁਤ ਲਾਭਕਾਰੀ ਹੋ ਰਹੇ ਸਨ । ਇਹ ਠੀਕ ਹੈ ਕਿ ੧੮੭੨-੭੩ ਵਿਚ ਪੰਜਾਬ ਦੇ ਸਿਖਾਂ ਦੇ ਇਕ ਭਾਗ ਨੇ ਨਾਮਧਾਰੀ ਗੁਰੂ ਰਾਮ ਸਿੰਘ ਦੀ ਅਗਵਾਈ ਵਿਚ ਇਕ ਪ੍ਰਕਾਰ ਦਾ ਵਿਦਰੋਹ ਉਠਾਇਆ ਸੀ, ਪਰ ਇਸ ਵਿਦਰੋਹ ਨੂੰ ਸਿਖ ਜਨਤਾ ਦੀ ਬਹੁਤੀ ਹਮਾਇਤ ਪ੍ਰਾਪਤ ਨਹੀਂ ਸੀ ਇਹੋ ਹੀ ਨਹੀਂ ਕਿ ਸਿਖ ਜਨਤਾ ਇਸ ਵਿਦਰੋਹ ਦੇ ਮੰਤਵ ਜਾਂ ਲੋੜ ਵਲੋਂ ਆਵੇਸਲੀ ਸੀ, ਸਗੋਂ ਵਧੇਰੇ ਕਰਕੇ ਸਿਖ ਜਨਤਾ ਇਸ ਦੇ ਵਿਰੁਧ ਅੰਗਰੇਜ਼ੀ ਸਾਮਰਾਜ ਦੀ ਸ਼ਰਧਾਲੂ ਤੇ ਸਮਰਥਕ ਸੀ । ਸਿਖ ਸਰਦਾਰ ਸ਼੍ਰੇਣੀ ਤੇ ਇਸ ਦੇ ਨਾਲ ਰਲਦੀ ਮਿਲਦੀ ਸਿਖ ਸ਼ਹਿਰੀ ਮਧ-ਸ਼੍ਰੇਣੀ ਤੇ ਸਿਖ ਬੁਧੀਮਾਨ ਵਰਗ ਹਾਲੀ ਤਕ ਪੂਰਣ ਭਾਂਤ ਅੰਗਰੇਜ਼ੀ ਸਾਮਰਾਜ ਦੇ ਸ਼ਰਧਾਲੂ ਤੇ ਸ਼ਲਾਘਾਕਾਰ ਸਨ । ਭਾਈ ਵੀਰ ਸਿੰਘ ਦਾ ਸੰਬੰਧ ਕਈ ਪੱਖਾਂ ਤੋਂ ਇਹਨਾਂ ਉਪਰੋਕਤ ਵਰਗਾਂ ਨਾਲ ਸਪਸ਼ਟ ਸੀ । ਪਰ ਤਾਂ ਵੀ, ਘਟੋਂ ਘਟ ਸਿਖ ਮਧ

ਸ਼੍ਰੇਣੀ ਤੇ ਬੁਧੀਮਾਨ ਵਰਗ, ਤੇ ਇਸ ਦੇ ਪ੍ਰਭਾਵ ਨਾਲ ਸਿਖ ਕਿਰਸਾਣੀ ਦਾ ਉਪਰਲਾ ਭਾਗ, ਸਿਖ ਰਾਜ ਬਾਰੇ ਵੈਰਾਗ-ਭਾਵ ਦੇ ਭਰੇ ਹੋਏ ਸਨ। ਅੰਗਰੇਜ਼ ਸਾਮਰਾਜ ਦੀਆਂ ਸਾਰੀਆਂ ਪ੍ਰਤੱਖ ਚੰਗਿਆਈਆਂ ਦੇ ਬਾਵਜੂਦ ਇਹਨਾਂ ਸ਼੍ਰੇਣੀਆਂ ਨੂੰ ਇਹ ਹਿਰਖ ਸੀ ਕਿ ਸਿਖ ਰਾਜ ਅਜਾਈਂ ਚਲਾ ਗਇਆ ਸੀ ਤੇ ਇਸ ਵਿਚ ਅੰਗਰੇਜ਼ੀ ਸਾਮਰਾਜ ਦੀ ਸੈਨਿਕ ਸ਼ਕਤੀ ਦਾ ਬਲ ਨਹੀਂ ਸੀ, ਕੁਟਿਲ ਨੀਤੀ ਦਾ ਹੱਥ ਸੀ, ਤੇ ਇਸ ਦੇ ਨਾਲ ਸਿਖ ਸਰਦਾਰ ਦੀ ਗ਼ੱਦਾਰੀ ਦਾ। ਪਰ ਹਾਲੀ ਤਕ ਇਹ ਹਿਰਖ ਕੇਵਲ ਹਿਰਖ ਹੀ ਸੀ, ਇਸ ਦੇ ਪ੍ਰਭਾਵ ਅਧੀਨ ਇਹਨਾਂ ਵਰਗਾਂ ਦੇ ਮਨਾਂ ਵਿਚ ਕੋਈ ਵਿਦਰੋਹ ਭਾਵਨਾ ਉਤਪੰਨ ਨਹੀਂ ਹੋਈ ਸੀ, ਸਗੋਂ ਸਿਖ ਸਰਦਾਰਾਂ ਵਾਕਰ ਹੀ ਇਹ ਵਰਗ ਸਿਖਾਂ ਨਾਲ ਹੋ ਰਹੀਆਂ ਰਿਆਇਤਾਂ ਉਤੇ ਖੁਸ਼ ਸਨ ਤੇ ਅਗਰੇਜ਼ੀ ਸਾਮਰਾਜ ਦੀ ਖ਼ਿਦਮਤ ਕਰਨ ਵਿਚ ਪੇਸ਼-ਪੇਸ਼ ਸਨ। ਇਹ ਚਾਹੁੰਦੇ ਸਨ ਕਿ ਅੰਗਰੇਜ਼ੀ ਸਾਮਰਾਜ ਦੇ ਅਧੀਨ ਹੀ ਪੰਜਾਬ ਦੇ ਰਾਜ-ਪ੍ਰਬੰਧ ਤੇ ਧਨ-ਸੰਪਤਿ ਵਿਚ ਸਿਖਾਂ ਨੂੰ ਦੂਜਿਆਂ ਨਾਲੋਂ ਵਧੇਰੇ ਹਿੱਸਾ ਮਿਲਦਾ ਰਹੇ।

ਇਸ ਵਰਗ ਦੇ ਲੋਕ ਇਹ ਮੰਨਦੇ ਸਨ ਕਿ ਇਹ ਸਮਾਂ ਸਿਖਾਂ ਦੀ ਅਧੋਗਤੀ ਦਾ ਸਮਾਂ ਸੀ, ਪਰ ਹਾਲੀ ਉਹਨਾਂ ਵਿਚ ਇਹ ਸੂਝ ਤੇ ਸਾਹਸ ਨਹੀਂ ਸੀ ਕਿ ਇਸ ਅਧੋਗਤੀ ਦੇ ਰਾਜਸੀ ਕਾਰਣਾਂ ਨੂੰ ਅਗੇ ਲਿਆ ਕੇ ਦਸ਼ਾ ਨੂੰ ਸੰਵਾਰਨ ਦੇ ਕੋਈ ਰਾਜਸੀ ਸਾਧਨ ਲਭਣ ਤੇ ਕਰਨ। ਸੰਨ ੧੯੩੩ ਵਿਚ 'ਸੁੰਦਰੀ' ਦੀ ਅੰਤਿਕਾ ਲਿਖਣ ਵਾਲੇ ਸ. ਮਾਨ ਸਿੰਘ ਐਡਵੋਕੇਟ ਜੋ ਭਾਈ ਵੀਰ ਸਿੰਘ ਦੇ ਮੰਡਲ ਦੇ ਇਕ ਸਿਰ-ਕਢ ਵਿਅਕਤੀ ਸਨ, 'ਸੁੰਦਰੀ ਦੇ ਲਿਖੇ ਤੇ ਪ੍ਰਕਾਸ਼ਿਤ ਕੀਤੇ ਜਾਣ ਦੇ ਸਮਾਚਾਰ ਦਾ ਵਰਣਨ ਇਉਂ ਕਰਦੇ ਹਨ :

'ਅਚਾਨਕ ਰਾਜ ਗੁਆਚਣ ਦੀ ਸੱਟ ਖਾ ਕੇ ਸਿਖ ਅਚਰਜ ਦਸ਼ਾ ਵਿਚ ਜਾ ਪਏ, ਤੇਜ ਘਟ ਗਿਆ ਸੀ, ਤੇ ਮਨਮਤੀ ਪ੍ਰਭਾਵ ਪੂਰਾ ਛਾ ਗਇਆ ਸੀ, ਗੁਰਪੁਰਬ ਮਾਨੋ ਨਾ ਹੋਇਆਂ ਤੁੱਲ ਸਨ, ਗੁਰ ਮ੍ਰਿਯਾਦਾ ਮਾਨੋ ਲੋਪ ਸੀ, ਜਥੇਬੰਦੀ ਅਣਹੋਂਦ ਵਰਗੀ ਢਿੱਲੀ ਸੀ। ਮਹਾਰਾਜਾ ਰਣਜੀਤ ਸਿੰਘ ਦੇ ਮਗਰਲੇ ਸਮੇਂ ਦਰਬਾਰ ਵਿਚ ਅਨਮਤੀ ਜ਼ੋਰ ਵਧ ਜਾਣ ਕਰਕੇ ਸਿਖੀ ਵਿਚ ਰੌਲੇ ਪੈ ਗਏ ਸਨ। ਰਾਜ ਜਾਣ ਦੇ ਮਗਰੋਂ ਇਹ ਹਾਲ ਸੀ ਕਿ ਸਾਡੇ ਮੰਦਰਾਂ ਵਿਚ ਬੁਤ-ਪ੍ਰਸਤੀ ਤੇ ਘਰਾਂ ਵਿਚ ਅਨਮਤਿ ਪ੍ਰਵੇਸ਼ ਕਰ ਗਈ ਸੀ, ਸਿਖ ਮਾਵਾਂ ਵਿਚ ਆਦਰਸ਼ ਮਿਲਗੋਭਾ ਜੇਹਾ ਹੋ ਗਇਆ ਸੀ, ਸਿਖ ਧੀਆਂ ਦੂਜੇ ਅਵਤਾਰਾਂ ਦੇ ਗੀਤ ਗਾਉਂਦਿਆਂ ਤੇ ਆਰਤੀ ਉਤਾਰਦੀਆਂ ਸਨ। ਗਿਆਨੀਆਂ ਨੂੰ ਪੁਰਾਣਕ ਤੇ ਸੂਫ਼ੀਆਂ ਦੇ ਰੰਗ ਚੜ੍ਹ ਗਏ ਸਨ, ਗੁਰਦੁਆਰੀਏ ਆਪ ਸਿਖਾਂ ਵਿਚ ਸਿਖੀ ਵਿਰੁਧ ਰਸਨਾਂ ਸ਼ਾਮਿਲ ਕਰ ਬੈਠੇ ਸਨ।......ਇਹ ਸਮਾਂ ਸੀ ਜਦੋਂ ਪੰਥ ਵਿਚ ਕੌਮੀ ਜੀਵਨ, ਜਥੇਬੰਦੀ, ਧਰਮ ਭਾਵ, ਬਾਣੀ ਤੇ ਨਾਮ ਅਤੇ ਸਤਿਗੁਰੂ ਦੇ ਚਰਨਾਂ ਦੇ ਪਿਆਰ ਦੀ ਰੌ ਪੈਦਾ ਕਰਨ ਦੀ ਭਾਰੀ ਲੋੜ ਸੀ ਤੇ ਜ਼ਰੂਰੀ ਸੀ ਕਿ ਪੁਰਾਤਨ ਸਿਖ ਇਤਿਹਾਸ ਖ਼ਾਲਸਾ ਦਾ ਅਸਲੀ ਪੰਥਕ

ਜੀਵਨ ਤੇ ਕਾਰਨਾਮੇ ਕੌਮ ਦੇ ਅੱਗੇ ਰਖੇ ਜਾਣ ।

ਖ਼ੁਦ ਭਾਈ ਵੀਰ ਸਿੰਘ ਨੇ 'ਸੁੰਦਰੀ' ਦੀ ਰਚਨਾ ਦੇ ਸਮਾਚਾਰ ਇਉਂ ਵਰਣਨ ਕੀਤੇ ਹਨ :

"ਸੁੰਦਰੀ" ਦੇ ਸਮਾਚਾਰ ਅਰ ਖ਼ਾਲਸੇ ਦੇ ਹੋਰ ਹਾਲਾਤ ਜੋ ਇਸ ਪੁਸਤਕ ਵਿਚ ਲਿਖੇ ਹਨ ਅਸਾਂ "ਪੰਥ ਪ੍ਰਕਾਸ਼", 'ਖ਼ਾਲਸਾ ਤਵਾਰੀਖ਼' ਤੇ ਹੋਰ ਕਈ ਇਤਿਹਾਸਾਂ ਅਰ ਬ੍ਰਿਧ ਤੀਵੀਆਂ ਪੁਰਖਾਂ ਤੋਂ ਸੁਣ ਕੇ ਕੱਠੇ ਕਰ ਕੇ ਇਕ ਸ੍ਰੈਣੀ ਵਿਚ ਗੁੰਦ ਕੇ ਅਰ ਟੁਟੇ ਸਿਲਸਿਲਿਆਂ ਨੂੰ ਮਿਲਾ ਕੇ ਲਿਖੇ ਹਨ । ਇਸ ਪੁਸਤਕ ਦੇ ਲਿਖਣ ਤੋਂ ਸਾਡਾ ਤਾਤਪਰਜ ਇਹ ਹੈ ਕਿ ਪੁਰਾਣੇ ਸਮਾਚਾਰ ਪੜ੍ਹਕੇ ਸਿਖ ਲੋਕ ਆਪਣੇ ਧਰਮ ਵਿਚ ਪੱਕੇ ਹੋਣ, ਪਰਮੇਸ਼ਰ ਦੀ ਭਗਤੀ ਤੇ ਜਗਤ ਦੇ ਵ੍ਯਿਹਾਰ ਦੋਹਾਂ ਨੂੰ ਨਿਬਾਹੁਣ, ਕੁਰੀਤੀਆਂ ਦਾ ਤਿਆਗ ਹੋਵੇ, ਧਰਮ ਦਾ ਵਾਧਾ ਹੋਵੇ, ਅਰ ਸਿਖਾਂ ਨੂੰ ਆਪਣੇ ਉਤਮ ਅਸੂਲ ਪਿਆਰੇ ਲਗਣ, ਆਪਣੇ ਵ੍ਵਿਚ ਜਥੇਬੰਦ ਹੋ ਕੇ ਸਿੰਘ ਦੂਜੀਆਂ ਕੌਮਾਂ ਨੂੰ ਇਕ ਰਸ ਜਾਣ ਕੇ ਕਿਸੇ ਨਾਲ ਅਤਿ ਵੈਰ ਤੇ ਕਿਸੇ ਨਾਲ ਅਤਿ ਮੋਹ ਨਾ ਕਰਨ, ਸਗੋਂ "ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ" ਵਾਲੀ ਗੁਰੂ ਸਿਖਿਆ ਪੂਰ ਟੁਰ ਕੇ ਅਟੱਲ ਰਹਿਣ ।

ਸਿਧ ਹੈ ਕਿ ਭਾਈ ਵੀਰ ਸਿੰਘ ਤੇ ਉਹਨਾਂ ਦੇ ਵਰਗ ਦੇ ਹੋਰ ਬੁਧੀਮਾਨ ਲੋਕਾਂ ਨੂੰ ਸਿਖ ਰਾਜ ਦੇ ਖੁਸ ਜਾਣ ਦਾ ਖੇਦ ਸੀ, ਤੇ ਇਸ ਖੁਸਣ ਦਾ ਕਾਰਣ ਉਹ ਸਿਖ ਪੰਥ ਵਿਚ ਆ ਗਏ ਅਨਮਤੀ ਪ੍ਰਭਾਵਾਂ ਤੇ ਰਸਮਾਂ ਰਿਵਾਜਾਂ ਆਦਿ ਨੂੰ ਸਮਝਦੇ ਸਨ । ਉਹ ਸਿਖਾਂ ਨੂੰ ਇਹਨਾਂ ਅਨਮਤੀ ਪ੍ਰਭਾਵਾਂ ਤੇ ਰਸਮਾਂ ਰਿਵਾਜਾਂ ਨੂੰ ਛਡ ਕੇ ਪੁਰਾਤਨ ਸਿਖ ਮਰਯਾਦਾ ਤੇ ਨਿਸਚਿਆਂ ਵਿਚ, ਜਿਵੇਂ ਉਹ ਆਪ ਇਹਨਾਂ ਨੂੰ ਵੇਖਦੇ ਤੇ ਸਮਝਦੇ ਸਨ, ਪ੍ਰਪੱਕ ਹੋਣ ਦਾ ਪ੍ਰਚਾਰ ਕਰਦੇ ਸਨ ।

ਉਹ ਸਿਖਾਂ ਵਿਚ ਇਹ ਸੁਧਾਰ ਲਿਆ ਕੇ ਕੀ ਪ੍ਰਾਪਤ ਕਰਨਾ ਚਾਹੁੰਦੇ ਸਨ ?

ਸੱਚ ਦੀ ਗੱਲ ਤਾਂ ਇਹ ਹੈ ਕਿ ਉਹ ਰਾਜ ਦੇ ਖੁੱਸ ਜਾਣ ਦੇ ਕਾਰਣਾਂ ਨੂੰ ਦੂਰ ਕਰ ਕੇ ਉਸ ਰਾਜ ਨੂੰ ਵਾਪਸ ਲਿਆਉਣਾ ਚਾਹੁੰਦੇ ਸਨ । ਪਰ ਉਹ ਸਪਸ਼ਟ ਭਾਂਤ ਆਪਣਾ ਕੋਈ ਅਜਿਹਾ ਮਨੋਰਥ ਨਹੀਂ ਦਰਸਾਂਦੇ । ਜੇ ਉਹ ਸਿਖ ਰਾਜ ਦੇ ਪੁਨਰ-ਸਥਾਪਨ ਦੇ ਚਾਹਵਾਨ ਸਨ, ਤਾਂ ਅਜਿਹਾ ਕਹਿਣ ਤੋਂ ਸੰਕੋਚ ਕਰਦੇ ਸਨ । ਕਹਿਆ ਜਾ ਸਕਦਾ ਹੈ ਕਿ ਯਥਾਰਥਵਾਦੀ ਦ੍ਰਿਸ਼ਟੀ ਤੋਂ ਉਹਨਾਂ ਨੇ ਇਹ ਸਹੀ ਕਰ ਲਇਆ ਹੋਇਆ ਸੀ ਕਿ ਪੰਜਾਬ ਵਿਚ ਸਿਖ ਰਾਜ ਮੁੜ ਕੇ ਸਥਾਪਿਤ ਨਹੀਂ ਸੀ ਹੋ ਸਕਦਾ । ਪਰ ਕੀ ਅਜਿਹਾ ਜਾਣਦੇ ਹੋਏ ਉਹ ਕਿਸੇ ਭਾਰਤੀ ਸਵਰਾਜ ਦੇ ਤਾਂਘਵਾਨ ਸਨ ? ਭਾਈ ਵੀਰ ਸਿੰਘ ਦੀ 'ਸੁੰਦਰੀ' ਦੀ ਰਚਨਾ ਸਮੇਂ ਦੀ ਕਿਸੇ ਲਿਖਤ ਤੋਂ ਉਹਨਾਂ ਦੇ ਮਨ ਵਿਚ ਅਜੇਹੀ ਕਿਸੇ ਤਾਂਘ ਦੀ ਹੋਂਦ ਪ੍ਰਤੀਤ ਨਹੀਂ ਹੁੰਦੀ । ਪ੍ਰਤੀਤ ਇਉਂ ਹੀ ਹੁੰਦਾ

ਹੈ ਕਿ ਉਹ ਅੰਗਰੇਜ਼ੀ ਸਾਮਰਾਜ ਦੇ ਅਧੀਨ ਸਿਖਾਂ ਨੂੰ ਵਧਦਾ ਫੁਲਦਾ ਵੇਖਣਾ ਚਾਹੁੰਦੇ ਸਨ। ਉਹਨਾਂ ਦੀ ਸੋਚਣੀ ਇਸ ਪ੍ਰਕਾਰ ਦੀ ਜਾਪਦੀ ਹੈ ਕਿ ਜਿਸ ਪੁਰਾਤਨ ਮਰਯਾਦਾ ਤੇ ਨਿਸ਼ਚੇ ਦੀ ਪਵਿੱਤਰਤਾ ਨੇ ਉਹਨਾਂ ਨੂੰ ਪੁਰਾਣੇ ਸਮੇਂ ਵਿਚ ਰਾਜ ਦੇ ਭਾਗੀ ਬਣਾਇਆ ਸੀ, ਉਸ ਨੂੰ ਮੁੜ ਗ੍ਰਹਣ ਕਰ ਕੇ ਉਹ ਭਵਿਖਤ ਵਿਚ ਵੀ ਕਿਸੇ ਭਾਂਤ ਦਾ ਐਸ਼ਵਰਜ ਪ੍ਰਾਪਤ ਕਰ ਸਕਦੇ ਸਨ ਤੇ ਪਰਮੇਸ਼ਰ ਦੀ ਭਗਤੀ ਤੇ ਜਗਤ ਦੇ ਵਿਹਾਰ ਦੋਹਾਂ ਨੂੰ ਚੰਗੀ ਤਰ੍ਹਾਂ ਨਿਭਾਹ ਸਕਦੇ ਸਨ।

'ਸੁੰਦਰੀ' ਦੀ ਰਚਨਾ ਦੀ ਪ੍ਰੇਰਣਾਂ ਬਾਰੇ ਸ: ਮਾਨ ਸਿੰਘ ਉਪਰੋਕਤ ਅੰਤਿਕਾ ਵਿਚ ਅੱਗੇ ਚਲਕੇ ਲਿਖਦੇ ਹਨ: ਮਲੂਮ ਹੁੰਦਾ ਹੈ ਕਿ 'ਸੁੰਦਰੀ ਲਿਖਣ ਦਾ ਪ੍ਰਯੋਜਨ ਕੋਈ ਸਾਹਿਤਕ ਨੁਕਤੇ ਤੋਂ ਨਿਰੀ ਦਿਲਚਸਪੀ ਲਈ ਇਕ ਨਾਵਲ ਲਿਖਣ ਦਾ ਨਹੀਂ ਸੀ ਜੋ ਪਾਠਕਾਂ ਨੂੰ ਘੜੀ ਦੋ ਘੜੀ ਦੇ ਬਹਿਲਾਵੇ ਦਾ ਕੰਮ ਦੇਵੇ, ਤੇ ਨਾ ਛਾਣ ਪੁਣ ਕੇ ਨਿਰਾ ਇਤਿਹਾਸ ਲਿਖਣ ਦਾ ਸੀ। ਪ੍ਰਯੋਜਨ ਇਹ ਸੀ ਕਿ ਇਤਿਹਾਸਕ ਨੁਕਤੇ ਤੋਂ ਇਤਿਹਾਸ ਦਾ ਖ਼ਾਕਾ ਜਿਹਾ ਖਿਚ ਕੇ... ...ਇਕ ਸ਼ੈ ਬਣੇ, ਜਿਸ ਨਾਲ ਜਿਸ ਸਮੇਂ ਸਿਖਾਂ ਨੇ ਦਿਲ ਹਿਲਾ ਦੇਣ ਵਾਲੀਆਂ ਕੁਰਬਾਨੀਆਂ ਕੀਤੀਆਂ ਹਨ ਉਹ ਸਮੇਂ ਅਖਾਂ ਅੱਗੇ ਆ ਜਾਣ, ਓਦੋਂ ਦੇ ਹਾਕਮਾਂ ਦੇ ਜ਼ੁਲਮ ਪਰਜਾ ਦੀ ਦੁਖੀ ਦਸ਼ਾ, ਸਿਖਾਂ ਦੇ ਕਾਰਨਾਮੇ ਤੇ ਸਿਖਾਂ ਦੀਆਂ ਆਪਾ-ਵਾਰ ਕੁਰਬਾਨੀਆਂ ਦਿਸ ਪੈਣ ਤੇ ਉ ਦੋਂ ਦੇ ਸਿਖ ਕੈਰੈਕਟਰ ਤੇ ਖ਼ਾਲਸੇ ਦੇ ਪੰਥਕ ਜੀਵਨ ਦਾ ਫ਼ੋਟੋ ਸਾਹਮਣੇ ਖਿਚਿਆਂ ਜਾਵੇ ਤੇ ਇਸ ਦੇ ਆਧਾਰ ਨਾਲ ਸਿਖ ਮਰਦ ਇਸਤਰੀਆਂ ਵਿਚ ਕੌਮ ਦੇ ਜੀਵਨ ਦੀ ਮੱਧਮ ਪੈ ਗਈ ਰੌ ਮੁੜ ਰੁਮਕ ਉਠੇ।

'ਸੁੰਦਰੀ' ਦੀ ਰਚਨਾ ਪਿਛੇ ਰਾਜਸੀ-ਸਮਾਜਕ-ਸਾਂਸਕ੍ਰਿਤਕ ਪ੍ਰੇਰਣਾਈ ਬੇ-ਹੱਦ ਪ੍ਰਗਟ ਹੈ। ਪਰ ਇਸ ਕਥਨ ਲਈ ਭਾਈ ਵੀਰ ਸਿੰਘ ਨੇ ਨਵੀਨ ਕਾਲ ਦਾ ਇਕ ਪੱਛਮੀਂ ਰੂਪ, ਇਤਿਹਾਸਕ ਉਪਨਿਆਸ ਜਾਂ ਰੋਮਾਂਸ ਕਿਉਂ ਚੁਣਿਆ, ਇਸ ਬਾਰੇ ਭਾਵੇਂ ਭਾਈ ਵੀਰ ਸਿੰਘ ਜਾਂ ਉਸ ਦੇ ਕਿਸੇ ਨਿਕਟ ਵਰਤੀ ਸ਼ਰਧਾਲੂ ਨੂੰ ਕੁਝ ਨਾ ਕਹਿਆ ਹੋਵੇ, ਆਪਣੇ ਆਪ ਵਿਚ ਪ੍ਰਤਖ ਹੈ। ਭਾਈ ਵੀਰ ਸਿੰਘ ਦੀ ਕਿਸੇ ਲਿਖਤ ਤੋਂ ਅਸਾਨੂੰ ਇਹ ਵੀ ਸਿਧ ਨਹੀਂ ਹੁੰਦਾ ਕਿ ਭਾਈ ਸਾਹਿਬ ਨੇ ਅੰਗਰੇਜ਼ ਉਪਨਿਆਸਕਾਰ, ਸਰ, ਵਾਲਟਰ ਸਕਾਟ ਦੇ ਇਤਿਹਾਸਕ ਨਾਵਲ, ਅੰਗਰੇਜ਼ੀ ਜਾਂ ਕਿਸੇ ਹਿੰਦੀ ਅਥਵਾ ਉਰਦੂ ਰੂਪ ਵਿਚ ਪੜ੍ਹੇ ਕਿ ਨਹੀਂ, ਪਰ 'ਸੁੰਦਰੀ' ਦੇ ਰੂਪ ਉਤੇ ਸਰ ਵਾਲਟਰ ਸਕਾਟ ਦੇ ਇਤਿਹਾਸਕ ਉਪਨਿਆਸਾਂ ਦੀ ਛਾਪ ਪ੍ਰਤੱਖ ਹੈ। ਇਹ ਵੀ ਸਪਸ਼ਟ ਹੈ ਕਿ ਉਪਨਿਆਸ ਦਾ ਇਹ ਰੂਪ ਭਾਈ ਵੀਰ ਸਿੰਘ ਦੇ ਹੱਥਾਂ ਵਿਚ ਉਤਨਾ ਵਿਕਸਿਤ ਤੇ ਵਿਸ਼ਾਲ ਨਹੀਂ ਬਣ ਸਕਿਆ, ਜਿਤਨਾ ਇਹ ਸਰ ਵਾਲਟਰ ਦੇ ਹੱਥਾਂ ਵਿਚ ਬਣਿਆ ਸੀ। ਇਸ ਘਾਟ ਦੇ ਕਾਰਣ ਵੀ ਪ੍ਰਤੱਖ ਹਨ। ਇਕ ਸਰ ਵਾਲਟਰ ਸਕਾਟ ਅੰਗਰੇਜ਼ੀ ਉਪਨਿਆਸ ਦਾ ਪ੍ਰਥਮਕ ਨਹੀਂ

ਜਿਵੇਂ ਭਾਈ ਵੀਰ ਸਿੰਘ ਪੰਜਾਬੀ ਉਪਨਿਆਸ ਦਾ ਹੈ, ਦੂਜੇ, ਸਰ ਵਾਲਟਰ ਦੀ ਕੌਮ ਇਕ ਲੰਮੇ ਤੇ ਮਾਨ ਭਰੇ ਇਤਿਹਾਸਕ ਕਰਮ ਨੇ ਇਹ ਬਲ ਉਤਪੰਨ ਕੀਤਾ ਸੀ, ਉਸ ਦੀ ਕਥਾ ਕਹਾਣੀ ਸੁਭਾਵਕ ਹੀ ਬੜੇ ਪ੍ਰਭਾਵਕ ਗੁਣ-ਲਛਣਾਂ ਵਾਲੀ ਬਣ ਜਾਣੀ ਸੀ। ਇਸ ਦੇ ਉਲਟ ਭਾਈ ਸਾਹਿਬ ਦੇ ਲੋਕਾਂ ਨੇ ਆਪਣੇ ਦੇਸ਼ ਦੇ ਹੀ ਇਤਿਹਾਸ ਵਿਚ, ਤੇ ਉਹ ਵੀ ਕੁਝ ਥੋੜੇ ਸਮੇਂ ਲਈ ਕੋਈ ਪ੍ਰਾਕਰਮਕ ਪ੍ਰਾਪਤੀ ਕੀਤੀ ਸੀ। ਤੇ, ਤੀਜੇ ਤੇ ਸਭ ਤੋਂ ਵਧ, ਦੋਹਾਂ ਦੇ ਸਮਿਆਂ ਵਿਚ ਦੋਹਾਂ ਦੇ ਲੋਕਾਂ ਦੇ ਰਾਜਸੀ ਸਮਾਜਕ ਤੇ ਸਾਂਸਕ੍ਰਿਤਕ ਪਧਰਾਂ ਦਾ ਭੇਦ ਇਤਨਾ ਵਡਾ ਸੀ ਕਿ ਨੀਵੇਂ ਪਧਰ ਵਾਲੇ ਲੋਕਾਂ ਪਾਸ ਗਲਪ ਤੇ ਗੱਦ ਸਾਹਿਤ ਨਾ ਹੋਣ ਬਰਾਬਰ ਸੀ ਜਦ ਕਿ ਉਚੇਰੇ ਪਧਰ ਵਾਲੇ ਲੋਕ ਇਕ ਮਹਾਨ ਸਾਹਿਤ ਦੇ ਸੁਆਮੀ ਸਨ। ਪਰ ਤਾਂ ਵੀ, ਇਹਨਾਂ ਭੇਦਾਂ ਨੂੰ ਮੁਖ ਰਖਦੇ ਹੋਏ ਅਸੀਂ ਵੇਖਦੇ ਹਾਂ ਕਿ ਭਾਈ ਵੀਰ ਸਿੰਘ ਨੇ ਪਹਿਲੇ ਹੀ ਉਪਨਿਆਸ 'ਸੁੰਦਰੀ' ਵਿਚ ਇਕ ਸਲਾਹੁਣ ਯੋਗ ਪ੍ਰਾਪਤੀ ਕਰ ਲਈ ਹੈ, ਜਿਹੜਾ ਉਪਨਿਆਸ ਉਸ ਦੀ ਉਮਰ ਦੇ ਵੀਹਵੇਂ ਬਾਈਵੇਂ ਸਾਲ ਦੀ ਕਿਰਤ ਹੀ ਹੋ ਸਕਦਾ ਹੈ।

## ੨.

'ਸੁੰਦਰੀ' ਦੀ ਕਥਾ-ਵਸਤੂ ਇਉਂ ਹੈ। ਸੁਰਸਤੀ (ਸੁੰਦਰੀ ਦਾ ਪਹਿਲਾ ਨਾਉਂ) ਇਕ ਹਿੰਦੂ ਖੱਤਰੀ ਘਰ ਦੀ ਜਵਾਨ ਲੜਕੀ ਦਾ ਮੁਕਲਾਵਾ ਧਰਿਆ ਹੋਇਆ ਹੈ। ਘਰ ਵਿਚ ਘੜਮਸ ਤੇ ਖਾਣ-ਪਕਾਣ ਦੇ ਧੂੰਏ ਤੋਂ ਬਚ ਕੇ ਉਹ ਬਾਹਰ ਰੁੱਖਾਂ ਦੀ ਛਾਉਂ ਹੇਠਾਂ ਸਹੇਲੀਆਂ ਨਾਲ ਬੈਠੀ ਕਸੀਦਾ ਕਢਦੀ ਹੈ ਕਿ ਇਕ ਮੁਗਲ ਅਫਸਰ ਕੁਝ ਸਿਪਾਹੀਆਂ ਨਾਲ ਉਧਰੋਂ ਲੰਘਦਾ ਹੈ। ਸੁਰਸਤੀ ਦੀ ਸੁੰਦਰਤਾ ਨੂੰ ਵੇਖ ਕੇ ਉਹ ਮੁਗਲ ਅਫਸਰ ਲੁਭਾਇਮਾਨ ਹੋ ਜਾਂਦਾ ਹੈ, ਤੇ ਦੋ ਕਦਮ ਅੱਗੇ ਹੋ ਕੇ ਧਰਮੀ ਕੰਨਿਆਂ ਸੁਰਸਤੀ ਦੀ ਨਰਮ ਵੀਣੀ ਸ਼ੇਰ ਦੇ ਜੱਫੇ ਵਾਂਗ ਕਾਬੂ ਕਰਕੇ ਉਜਕੇ ਨਾਲ ਘੋੜੇ ਉਤੇ ਆਪਣੇ ਅਗੇ ਸੁੱਟ ਕੇ ਅੱਡੀ ਲਾਕੇ 'ਔਹ ਗਿਆ ਔਹ ਗਿਆ' ਹੋ ਜਾਂਦਾ ਹੈ।

ਇਹ ਮੁਗਲ ਅਫ਼ਸਰ ਇਲਾਕੇ ਦਾ ਹਾਕਿਮ ਸੀ ਜੋ ਏਧਰ ਸ਼ਿਕਾਰ ਖੇਡਦਾ ਫਿਰਦਾ ਸੀ। ਉਹ ਸੁਰਸਤੀ ਨੂੰ ਚੁਕ ਕੇ ਆਪਣੇ ਸ਼ਿਕਾਰੀ ਤੰਬੂਆਂ ਵਿਚ ਲੈ ਜਾਂਦਾ ਹੈ। ਸੁਰਸਤੀ ਦਾ ਪਿਤਾ ਤੇ ਪਿੰਡ ਦੇ ਹੋਰ ਹਿੰਦੂ ਭਲੇ ਪੁਰਖ ਉਸ ਦੇ ਡੇਰੇ ਜਾ ਕੇ ਉਸ ਅੱਗੇ ਵਿਅਰਥ ਤਰਲਾ ਕਰਦੇ ਹਨ।

ਪਰ ਸੁਰਸਤੀ ਨੇ ਹੌਸਲਾ ਨਹੀਂ ਛਡਿਆ ਸੀ। 'ਉਸ ਨੇ ਆਪਣੇ ਮੁਗ਼ਲ ਪਹਿਰੂਏ ਨੂੰ ਤ੍ਰੇਹ ਦੇ ਧੋਖੇ ਪਾਣੀ ਲੈਣ ਲਈ ਘਲ ਕੇ', ਝਟ ਇਕ ਲਕੜਾਂ ਦੇ ਢੇਰ ਪੁਰ (ਜੋ ਬਾਵਰਚੀਖਾਨੇ ਦੇ ਅੱਗੇ ਪਈਆਂ ਸਨ) ਪੱਛੀਆਂ ਨਾਲ ਅੱਗ ਲਾਈ ਤੇ ਜਪੁ ਜੀ ਦਾ ਪਾਠ ਕਰਦੀ ਹੋਈ ਉਤੇ ਬੈਠ ਗਈ।

ਸੁਰਸਤੀ ਦਾ ਇਕ ਭਰਾ ਜੋ ਸਿਖ ਹੋ ਗਇਆ ਸੀ, ਸੰਜੋਗ ਨਾਲ ਇਸ ਸਮੇਂ ਆਪਣੇ ਮਾਂ ਪਿਉ ਦੇ ਘਰ ਦੀ ਖ਼ਬਰ ਲੈਣ ਪਿੰਡ ਆਉਂਦਾ ਹੈ ਤਾਂ ਉਸ ਨੂੰ ਉਪਰੋਕਤ ਘਟਨਾ ਦਾ ਪਤਾ ਲਗਦਾ ਹੈ। ਓਹ ਉਹਨੀਂ ਪੈਰੀਂ, ਘੋੜੇ ਉਤੇ ਸਵਾਰ ਹੋ ਮੁਗ਼ਲ ਅਫ਼ਸਰ ਦੇ ਤੰਬੂ ਲਾਗੇ ਪਹੁੰਚ ਜਾਂਦਾ ਹੈ। 'ਕੀ ਦੇਖਦਾ ਹੈ ਕਿ ਲਕੜੀਆਂ ਦਾ ਇਕ ਢੇਰ ਹੈ, ਜਿਸ ਦੇ ਇਕ ਪਾਸੇ ਅੱਗ ਸੁਲਗ ਰਹੀ ਜਾਪਦੀ ਹੈ ਅਰ ਉਤੋਂ ਜਪੁਜੀ-ਸਾਹਿਬ ਦੀਆਂ ਪੌੜੀਆਂ ਦੇ ਪਾਠ ਦੀ ਆਵਾਜ਼ ਆਉਂਦੀ ਹੈ : ਇਕ ਛਿਨ ਵਿਚ ਸਿੰਘ ਜੀ ਨੇ ਅਪਣੇ ਘੋੜੇ ਤੋਂ ਛਾਲ ਮਾਰ ਕੇ ਲੱਕੜਾਂ ਦੇ ਢੇਰ ਉਪਰੋਂ ਭੈਣ ਨੂੰ ਚੁਕ ਲਿਆ।'

ਬਲਵੰਤ ਸਿੰਘ ਭੈਣ ਨੂੰ ਨਾਲ ਲਈ ਮੁੜ ਜੰਗਲ ਵਲ ਜਿਥੇ ਉਸਦਾ ਜਥਾ ਸਰਦਾਰ ਸ਼ਾਮ ਸਿੰਘ ਜੀ ਦੀ ਸਰਦਾਰੀ ਹੇਠ ਰਹਿੰਦਾ ਹੈ ਜਾ ਰਹਿਆ ਹੈ ਕਿ ਇਕ ਥਾਉਂ ਜਿਥੇ ਥੋੜਾ ਚਿਰ ਪਹਿਲਾਂ ਹੀ ਇਕ ਸਿਖ ਜਥੇ ਦੀ ਕਿਸੇ ਮੁਗਲ ਜਥੇ ਦੀ ਟੱਕਰ ਹੋਈ ਸੀ; ਸੌ ਕੁ ਮੁਗਲਾਂ ਦੇ ਇਕ ਜੱਥੇ ਦੇ ਅੱਗੇ ਆ ਜਾਂਦਾ ਹੈ। ਦੋ ਹੱਥ ਕਰਨ ਤੋਂ ਪਿਛੋਂ ਭੈਣ ਭਰਾ ਫਿਰ ਪਕੜੇ ਜਾਂਦੇ ਹਨ। ਹੁਣ ਉਹ ਇਕ ਹੋਰ ਵਡੇਰੇ ਮੁਗਲ ਨਵਾਬ ਦੇ ਪੰਜੇ ਵਿਚ ਫਸ ਜਾਂਦੇ ਹਨ, ਜੋ ਬਲਵੰਤ ਸਿੰਘ ਨੂੰ ਮੁਸਲਮਾਨ ਕਰਨਾ ਤੇ ਸੁਰਸਤੀ ਨੂੰ ਨਿਕਾਹ ਕਰਕੇ ਆਪਣੀ ਬੇਗਮ ਬਣਾਣਾ ਚਾਹੁੰਦਾ ਹੈ।

ਪਰ ਐਨ ਉਸ ਵੇਲੇ ਜਦੋਂ ਬਲਵੰਤ ਸਿੰਘ ਨੂੰ ਮੁਲਸਮਾਨ ਬਣਾਣ ਤੇ ਸੁਰਸਤੀ ਦਾ ਨਿਕਾਹ ਪੜ੍ਹਾਣ ਦੀਆਂ ਤਿਆਰੀਆਂ ਵਿਚ ਉਨ੍ਹਾਂ ਨੂੰ ਇਕ ਮਸੀਤ ਵਿਚ ਲਿਆਇਆ ਜਾਂਦਾ ਹੈ, ਤਾਂ ਸ਼ਾਮ ਸਿੰਘ ਦਾ ਜਥਾ ਉਥੇ ਆ ਬਹੁੜਦਾ ਹੈ, ਕਿਉਂਕਿ ਇਸ ਜਥੇ ਨੂੰ ਹਰੀ ਸਿੰਘ ਸੂਹੀਏ ਰਾਹੀਂ ਬਲਵੰਤ ਸਿੰਘ ਦੀ ਦਸ਼ਾ ਦਾ ਪਤਾ ਲਗ ਗਇਆ ਸੀ। ਇਹ ਜਥਾ ਮੁਗ਼ਲਾਂ ਨਾਲ ਲੜਾਈ ਕਰਕੇ ਸਹਿਜੇ ਹੀ ਬਲਵੰਤ ਸਿੰਘ ਤੇ ਸੁਰਸਤੀ ਨੂੰ ਛੁਡਾ ਲੈ ਜਾਂਦਾ ਹੈ।

ਇਸ ਤੋਂ ਪਿਛੋਂ ਸੁਰਸਤੀ ਅੰਮ੍ਰਿਤ ਛਕ ਕੇ ਸਿਖ ਬਣ ਜਾਂਦੀ ਹੈ ਤੇ ਉਸਦਾ ਨਾਮ ਸੁੰਦਰ ਕੌਰ (ਸੁੰਦਰੀ) ਰਖਿਆ ਜਾਂਦਾ ਹੈ। ਉਹ ਵਾਪਸ ਘਰ ਮੁੜਨ ਤੇ ਗ੍ਰਿਹਸਥ ਵਿਚ ਪੈਣ ਦਾ ਖਿਆਲ ਤਿਆਗ ਕੇ ਜੰਗਲ ਵਿਚ ਹੀ ਭਰਾ ਦੇ ਜਥੇ ਵਿਚ ਧਰਮ ਯੁਧ ਲਈ ਆਪਣੇ ਆਪ ਨੂੰ ਅਰਪਣ ਕਰ ਦੇਂਦੀ ਹੈ।

### ੩.

ਇਕ ਦਿਨ ਸੁੰਦਰੀ ਸ਼ਹਿਰ ਵਿਚ ਆਪਣੀ ਮੁੰਦਰੀ ਵੇਚ ਕੇ ਰਸਦ ਪਾਣੀ ਲੈਣ ਜਾਂਦੀ ਹੈ ਤਾਂ ਉਸ ਨੂੰ ਇਕ ਦੁਖੀਆ ਖੱਤਰੀ ਮਿਲ ਜਾਂਦਾ ਹੈ, ਜਿਸ ਦੀ ਧਨ ਸੰਪਤੀ ਲੁਟਣ ਤੋਂ ਉਪਰੰਤ ਕਿਸੇ ਮੁਗ਼ਲ ਹਾਕਿਮ ਨੇ ਇਸਤਰੀ ਭੀ ਖੋਹ ਲਈ ਸੀ। ਸੁੰਦਰੀ ਉਸ ਖਤਰੀ

ਨਾਲ ਜੰਗਲ ਵਿਚ ਲੈ ਜਾਂਦੀ ਹੈ ਤਾਂ ਸਰਦਾਰ ਸ਼ਾਮ ਸਿੰਘ ਦਾ ਜਥਾ ਉਸ ਦੀ ਖਤਰਾਣੀ ਨੂੰ ਛੁਡਾਣ ਲਈ ਉਸ ਮੁਗਲ ਹਾਕਿਮ ਦੇ ਨਗਰ ਉਤੇ ਹੱਲਾ ਕਰਨ ਨੂੰ ਤਿਆਰ ਹੋ ਜਾਂਦਾ ਹੈ।

ਇਹ ਹੱਲਾ ਸਫਲ ਰਹਿੰਦਾ ਹੈ ਤੇ ਸਿੰਘਾਂ ਦੇ ਜਥੇ ਨੂੰ ਚੋਖੀ ਧਨ ਸੰਪਤੀ ਮੁਗ਼ਲ ਹਾਕਿਮ ਦੇ ਖ਼ਜ਼ਾਨੇ ਵਿਚੋਂ ਮਿਲ ਜਾਂਦੀ ਹੈ, ਜਿਸ ਵਿਚੋਂ ਤਕੜਾ ਹਿੱਸਾ ਉਹ ਕੁਝ ਹਿੰਦੂ ਤੇ ਮੁਸਲਮਾਨ ਦੁਖੀਆਂ ਨੂੰ ਵੀ ਵੰਡ ਦੇਂਦੇ ਹਨ। ਉਪਰੰਤ ਉਹ ਖੱਤਰੀ ਤੇ ਖਤਰਾਣੀ ਸਿੰਘ ਸਜ ਜਾਂਦੇ ਹਨ।

ਪਰ ਇਕ ਦਿਨ ਸੁੰਦਰੀ ਇਸੇ ਤਰ੍ਹਾਂ ਨਗਰ ਵਿਚੋਂ ਮੁੜਦੀ ਕੁਝ ਮੁਗਲ ਸਿਪਾਹੀਆਂ ਦੇ ਆੜੇ ਆ ਜਾਂਦੀ ਹੈ, ਜੋ ਉਸ ਨੂੰ ਚੁਕ ਕੇ ਉਸੇ ਨਵਾਬ ਪਾਸ ਲੈ ਜਾਂਦੇ ਹਨ, ਜਿਸ ਪਾਸੋਂ ਉਸ ਦਾ ਜਥਾ ਉਸ ਨੂੰ ਤੇ ਉਸ ਦੇ ਭਰਾ ਬਲਵੰਤ ਸਿੰਘ ਨੂੰ ਛੁਡਾ ਕੇ ਲਿਆਇਆ ਸੀ। ਇਹਨਾਂ ਸਿਪਾਹੀਆਂ ਵਿਚੋਂ ਇਕ ਉਹ ਹੈ ਜਿਸ ਨੂੰ ਇਕ ਦਿਨ ਜੰਗਲ ਵਿਚ ਜ਼ਖ਼ਮੀ ਪਿਆ ਤੇ ਕੁਰਾਂਹਦਾਂ ਵਖ ਕੇ ਸੁੰਦਰੀ ਆਪਣੇ ਡੇਰੇ ਲੈ ਆਈ ਸੀ। ਉਹ ਉਥੋਂ ਰਾਜ਼ੀ ਹੋ ਕੇ ਗਇਆ ਸੀ ਤਾਂ ਉਸ ਨੇ ਇਸ ਗੱਲ ਦਾ ਜ਼ਿਕਰ ਆਪਣੇ ਨਵਾਬ ਪਾਸ ਕੀਤਾ ਸੀ। ਨਵਾਬ ਨੇ ਉਸ ਨੂੰ ਜਿਵੇਂ ਵੀ ਹੋਵੇ ਸੁੰਦਰੀ ਨੂੰ ਪਕੜ ਕੇ ਲਿਆਉਣ ਦਾ ਹੁਕਮ ਦਿਤਾ ਹੋਇਆ ਸੀ। (ਇਹ ਘਟਨਾ, ਸਿਧ ਹੈ, ਮੁਗਲਾਂ ਦੇ ਗਿਰੇ ਹੋਏ ਆਚਰਨ ਤੇ ਕਿਰਤਘਣਤਾ ਦੇ ਪ੍ਰਮਾਂਣ ਵਜੋਂ ਬਣਾਈ ਗਈ ਹੈ।)

ਬਲਵੰਤ ਸਿੰਘ ਦੇ ਜੱਥੇ ਨੂੰ ਇਸ ਦੁਰਘਟਨਾ ਦਾ ਪਤਾ ਲੱਗਦਾ ਹੈ ਤਾਂ ਪ੍ਰਸਿਧ ਸੂਹੀਏ ਬਿਜਲਾ ਸਿੰਘ ਨੂੰ ਸੁੰਦਰੀ ਦਾ ਪਤਾ ਕਢਣ ਲਈ ਘਲਿਆ ਜਾਂਦਾ ਹੈ। ਬਿਜਲਾ ਸਿੰਘ ਇਕ ਮੁਸਲਮਾਨ ਫ਼ਕੀਰ ਦੇ ਭੇਸ ਵਿਚ ਮਾੜੇ ਜਿਹੇ ਟੱਟੂ ਉਤੇ ਸਵਾਰ ਇਕ ਨਦੀ ਦੇ ਪਤਣ ਵਲ ਨੂੰ ਜਾਂਦਾ ਹੈ, ਤਾਂ ਅੱਗੋਂ ਇਕ ਮੁਸਲਮਾਨ ਮਿਲਦਾ ਹੈ ਤੇ ਦੱਸਦਾ ਹੈ : ਸਾਈਂ, ਇਧਰ ਨਾ ਜਾਈਂ, ਪੱਤਣ ਦੇ ਦੋਵੇਂ ਨਾਕੇ ਸਿੰਘਾਂ ਨੇ ਮੱਲੇ ਹੋਏ ਹਨ ਅਰ ਉਨ੍ਹਾਂ ਦੀ ਫ਼ੌਜ ਲੰਘ ਰਹੀ ਹੈ। ਤੁਸੀਂ ਉਧਰ ਨਾ ਜਾਣਾ।' ਮਤਾਂ ਛੋਲਿਆਂ ਨਾਲ ਘੁਣ ਵਾਂਗੂ ਪਿਸ ਜਾਉ। ਉਹ ਮੁਸਲਮਾਨ ਉਸ ਨੂੰ ਇਕ ਥਾਉਂ ਦੱਸਦਾ ਹੈ ਜਿਥੇ ਕੁਝ ਮਲਾਹ ਲੁਕ ਕੇ ਜਾ ਬੈਠੇ ਹਨ।

ਬਿਜਲਾ ਸਿੰਘ ਉਸ਼ ਥਾਉਂ ਪਹੁੰਚ ਕੇ ਬੇੜੀ ਵਿਚ ਬੈਠ ਜਾਂਦਾ ਹੈ: ਤੇ ਨੁਕਰ ਵਿਚ ਉਸ ਦੇ ਟੱਟੂ ਨੂੰ ਵੀ ਥਾਉਂ ਮਿਲ ਜਾਂਦੀ ਹੈ। ਉਸ ਬੇੜੀ ਵਿਚ ਇਕ ਮੁਗਲ ਸਰਦਾਰ ਵੀ ਸਵਾਰ ਹੈ, ਉਸ ਦੇ ਨਾਲ ਇਕ ਇਸਤਰੀ ਦਾ ਡੋਲਾ ਵੀ ਹੈ, ਤੇ ਉਸ ਦਾ ਘੋੜਾ ਵੀ। ਇਹ ਇਸਤਰੀ ਸੁੰਦਰੀ ਹੈ ਜਿਸ ਦੀਆਂ ਮੁਸ਼ਕਾਂ ਬੰਨ੍ਹੀਆਂ ਹੋਈਆਂ ਹਨ। ਬਿਜਲਾ ਸਿੰਘ ਨੂੰ ਉਸ ਦੀ 'ਸੀ, ਸੀ' ਸੁਣਦੀ ਹੈ ਤਾਂ ਉਹ ਅੱਖਾਂ ਮੀਚ ਕੇ ਗ਼ੈਬ ਦੀ ਬੁਝਣ ਵਾਂਕਰ ਮੁਗ਼ਲ ਨੂੰ ਦੱਸਦਾ ਹੈ ਕਿ ਡੋਲੇ ਵਿਚਲੀ ਇਸਤਰੀ ਉਸ ਦੀ ਬੇਗ਼ਮ ਨਹੀਂ,

ਕੋਈ ਗ਼ੈਰ ਹੈ ਤੇ ਉਸ ਦੇ ਹੱਥ ਪੈਰ ਵੀ ਬੰਨ੍ਹੇ ਹੋਏ ਹਨ। ਮੁਗ਼ਲ ਹੈਰਾਨ ਰਹਿ ਜਾਂਦਾ ਹੈ, ਤੇ ਸਾਈਂ ਜੀ ਦੀ ਕਰਾਮਾਤ ਦਾ ਕਾਇਲ ਹੋ ਜਾਂਦਾ ਹੈ।

ਇਤਨੇ ਨੂੰ ਹਵਾ ਜ਼ੋਰ ਦੀ ਵਗਣ ਲਗ ਪੈਂਦੀ ਹੈ ਤੇ ਬੇੜੀ ਦੇ ਡੁਬਣ ਦਾ ਖਤਰਾ ਪੈ ਜਾਂਦਾ ਹੈ। ਵਾਧੂ ਚੀਜ਼ਾਂ ਬੇੜੀ ਵਿਚੋਂ ਬਾਹਰ ਸੁੱਟੀਆਂ ਜਾਂਦੀਆਂ ਹਨ, ਤਾਂ ਸਾਈਂ ਜੀ ਮੁਗ਼ਲ ਨੂੰ ਉਸ ਇਸਤਰੀ ਦੇ ਹੱਥ ਪੈਰ ਖੋਲ ਕੇ ਡੋਲੀ ਵਿਚੋਂ ਬਾਹਰ ਕਢ ਕੇ ਬਿਠਾਣ ਦਾ ਆਦੇਸ਼ ਵੀ ਦੇਂਦੇ ਹਨ।

ਥੋੜੇ ਚਿਰ ਵਿਚ ਹੀ 'ਉਸ ਸ਼ੇਰਨੀ ਨੇ ਕ੍ਰੋਧ ਦੀ ਅੱਗ ਵਿਚ ਭੜਕ ਕੇ ਡਾਢੀ ਫੁਰਤੀ ਨਾਲ ਉਠ ਕੇ ਸਰਦਾਰ ਦੇ ਕਮਰ-ਕਸੇ ਦੀ ਤਲਵਾਰ ਜੋ ਅੱਗੇ ਪਈ ਸੀ ਮਿਆਨ ਵਿਚੋਂ ਖਿਚ ਲਈ ਅਰ ਸੂਤ ਕੇ ਐਉਂ ਖੜੋ ਗਈ ਕਿ ਮਾਨੋ ਦੁਰਗਾ ਦੈਂਤਾਂ ਦੇ ਸੰਘਾਰ ਨੂੰ ਆ ਖੜੋਤੀ ਹੈ। ਉਹ ਹੱਕਾ ਬੱਕਾ ਹੋ ਦੁਹਾਂ ਹੱਥਾਂ ਨੂੰ ਚਿਹਰੇ ਅੱਗੇ ਕਰ ਕੇ ਕੰਬਦਾ ਤੇ ਹੈਰਾਨੀ ਵਿਚ ਬਚਣ ਦਾ ਦਾਉ ਸੋਚਦਾ ਸੀ ਕਿ ਦੁਰਗਾ ਰੂਪੀ ਸੁੰਦਰੀ ਨੇ ਤੁਲਵੇਂ ਹੱਥਾਂ ਦਾ ਇਕ ਅਜਿਹਾ ਵਾਰ ਕੀਤਾ ਕਿ ਸਰਦਾਰ ਦੇ ਮੋਢੇ ਤੋਂ ਲੈ ਕੇ ਲੱਕ ਤੀਕ ਜਨੇਊ ਵਾਂਗ ਦੁਸਾਰ-ਪਾਰ ਚੀਰ ਪੈ ਗਿਆ ਅਰ ਦੁਸ਼ਟ ਨਾਸ਼ੁਕਰੇ ਦੀ ਲੋਥ ਧਰਤੀ ਪੁਰ ਤੜਫਣ ਲੱਗੀ।'

ਕੰਢੇ ਉਤੇ ਪਹੁੰਚੇ ਤਾਂ ਸੁੰਦਰੀ ਮੁਗ਼ਲ ਦੇ ਘੋੜੇ ਉਤੇ ਸਵਾਰ ਹੋ ਕੇ ਚਲ ਪੈਂਦੀ ਹੈ। ਬਿਜਲਾ ਸਿੰਘ ਵੀ ਆਪਣਾ ਮੁਸਲਮਾਨੀ ਭੇਸ ਉਤਾਰ ਕੇ ਆਪਣੇ ਟੱਟੂ ਉਤੇ ਸਵਾਰ ਉਸ ਦੇ ਪਿਛੇ ਹੋ ਜਾਂਦਾ ਹੈ। ਪਰ ਸੁੰਦਰੀ ਪੱਤਣ ਤੋਂ ਹੋਰ ਕਿਧਰੇ ਚਲੀ ਜਾਂਦੀ ਹੈ, ਕਿਉਂਕਿ ਉਸ ਨੂੰ ਪਤਾ ਨਹੀਂ ਜੋ ਪੱਤਣ ਉਸ ਦੇ ਆਪਣੇ ਜੱਥੇ ਦੇ ਕਬਜ਼ੇ ਵਿਚ ਹੈ, ਤੇ ਬਿਜਲਾ ਸਿੰਘ ਪੱਤਣ ਉਤੇ ਪਹੁੰਚ ਕੇ ਸਾਰੀ ਗੱਲ ਜੱਥੇ ਨੂੰ ਦੱਸਦਾ ਹੈ।

ਬਲਵੰਤ ਸਿੰਘ ਦਸ ਕੁ ਸਿੰਘ ਸਵਾਰਾਂ ਨੂੰ ਲੈ ਕੇ ਸੁੰਦਰੀ ਦੀ ਭਾਲ ਵਿਚ ਜਾਂਦਾ ਹੈ ਤੇ ਐਨ ਉਸ ਵੇਲੇ ਉਸ ਨੂੰ ਜਾ ਬਹੁੜਦਾ ਹੈ, ਜਦ ਉਹ ਸ਼ਿਕਾਰ ਖੇਡਣ ਆਏ ਕੁਝ ਮੁਗ਼ਲਾਂ ਦੇ ਪੰਜੇ ਵਿਚ ਫਸ ਚਲੀ ਸੀ।

ਇਸ ਸਮੇਂ ਲਾਹੌਰ ਦਾ ਦੀਵਾਨ ਲਖਪਤ ਰਾਇ ਐਮਨਾਬਾਦੀ ਸਿੰਘਾਂ ਦੇ ਬਹੁਤ ਮਗਰ ਪਇਆ ਹੋਇਆ, ਉਹਨਾਂ ਦਾ ਖੁਰਾ ਖੋਜ ਮਿਟਾਣ ਉਤੇ ਤੁਲਿਆ ਹੋਇਆ ਸੀ, ਕਿਉਂਕਿ ਉਸ ਦਾ ਛੋਟਾ ਭਰਾ ਜਸਵੰਤ ਰਾਇ ਇਕ ਲੜਾਈ ਵਿਚ ਸਿੰਘਾਂ ਹੱਥੋਂ ਮਾਰਿਆ ਗਇਆ ਸੀ। ਮਹੀਨਿਆਂ ਦੀ ਮੁਹਿੰਮ ਪਿਛੋਂ ਲਖਪਤ ਨੇ ਸਿੰਘਾਂ ਨੂੰ ਰਾਵੀ ਦੇ ਉਤਰ ਤੋਂ ਕੱਢ ਕੇ ਮਾਝਾ ਲੰਘਾ ਕੇ ਮਾਲਵੇ ਵਲ ਧੱਕ ਦਿੱਤਾ ਸੀ। ਇਸ ਯੁਧ ਵਿਚ ਕਈ ਹਜ਼ਾਰ ਸਿੰਘ ਮਾਰੇ ਗਏ ਸਨ, ਜਿਸ ਕਾਰਣ ਇਸ ਨੂੰ ਸਿਖ ਇਤਿਹਾਸ ਵਿਚ ਛੋਟਾ ਘਲੂਘਾਰਾ ਕਹਿਆ

ਜਾਂਦਾ ਹੈ ।[1] ਇਹ ਯੁਧ ਜੇਠ ਸੰਮਤ ੧੮੦੩ ਬਿਕਰਮੀ ਅਥਵਾ ਮਈ ਜੂਨ, ਸਨ ੧੭੪੬ ਵਿਚ ਹੋਇਆ । ਇਸ ਯੁਧ ਵਿਚ ਸੁੰਦਰੀ ਨੇ ਨਵਾਬ ਫ਼ੈਜ਼ੁਲਾ ਖਾਂ ਨੂੰ ਘਾਇਲ ਕੀਤਾ ਜੋ ਮੁੜ ਸਰਦਾਰ ਕਪੂਰ ਸਿੰਘ ਦੇ ਤੀਰ ਨਾਲ ਕਾਲਵੱਸ ਹੋ ਗਇਆ ।

## ੪.

੧੮੦੪ ਸੰਮਤ ਵਿਚ ਲਾਹੌਰ ਦੇ ਸੂਬੇਦਾਰ ਜ਼ਕਰੀਆ ਖਾਨ ਦੇ ਮਰ ਜਾਣ ਪਿਛੋਂ ਉਸ ਦੇ ਦੋ ਪੁੱਤਰਾਂ, ਯਹਯਾ ਖਾਂ ਤੇ ਸ਼ਾਹ ਨਿਵਾਜ਼ ਖਾਂ, ਵਿਚ ਝਗੜਾ ਚੱਲਿਆ, ਤਾਂ ਅੰਤ ਲਾਹੌਰ ਦੀ ਸੂਬੇਦਾਰੀ ਦੋਹਾਂ ਤੋਂ ਖੁੱਸ ਕੇ ਮੁਅਈਯਨੁਲ ਮੁਲਕ, ਜਿਸ ਨੂੰ ਸਿਖ ਮੀਰ ਮੰਨੂੰ ਆਖਦੇ ਸਨ, ਨੂੰ ਮਿਲ ਗਈ । ਇਸ ਦੌਰਾਨ ਦੀਵਾਨ ਲਖਪਤ ਰਾਇ ਪਹਿਲਾ ਸ਼ਾਹ ਨਿਵਾਜ਼ ਖਾਂ ਦਾ ਵਜ਼ੀਰ ਤੇ ਫਿਰ ਅਹਮਦ ਸ਼ਾਹ ਅਬਦਾਲੀ ਵਲੋਂ ਲਾਹੌਰ ਦਾ ਸੂਬੇਦਾਰ ਬਣ ਜਾਣ ਦੇ ਕਾਰਣ ਦਿਲੀ ਸਰਕਾਰ ਦੇ ਦੰਡ ਦਾ ਭਾਗੀ ਬਣ ਚੁਕਾ ਸੀ, ਉਸ ਨੂੰ ੩੦ ਲਖ ਦਾ ਜੁਰਮਾਨਾ ਕੀਤਾ ਗਇਆ ਜੋ ਨਾ ਦੇ ਸਕਣ ਦੇ ਕਾਰਣ ਉਹ ਦੀਵਾਨ ਕੌੜਾ ਮਲ ਦੀ ਕੈਦ ਵਿਚ ਆ ਗਇਆ । ਦੀਵਾਨ ਕੌੜਾ ਮਲ ਨੇ ਜੋ ਸਿੰਘਾਂ ਦਾ ਮਿੱਤਰ ਸੀ, ਉਸ ਨੂੰ ਸਿੰਘਾਂ ਦੇ ਹਵਾਲੇ ਕਰ ਦਿਤਾ ਤੇ ਸਿੰਘਾਂ ਨੇ ਉਸ ਨੂੰ ਤਸੀਹੇ ਦੇ ਕੇ ਛੇ ਮਹੀਨੇ ਦੇ ਵਿਚ ਵਿਚ ਚਲਦਾ ਕਰ ਦਿਤਾ । ਇਸ ਸਮੇਂ ਦੀਵਾਨ ਕੌੜਾ ਮੱਲ ਨੇ ਸਿੰਘਾਂ ਤੇ ਮੀਰ ਮੰਨੂੰ ਵਿਚਕਾਰ ਸੁਲਹ ਕਰਵਾ ਦਿਤੀ । ਕੁਝ ਚਿਰ ਪਿਛੋਂ ਜਦੋਂ ਅਬਦਾਲੀ ਨੇ ਲਾਹੌਰ ਉਤੇ ਧਾਵਾ ਕੀਤਾ ਤਾਂ ਕੌੜਾ ਮਲ ਦੇ ਅਧੀਨ ਸਿੰਘ ਵੀ ਲਾਹੌਰ ਦੀ ਫ਼ੌਜ ਦੇ ਸਹਾਈ ਹੋ ਕੇ ਅਬਦਾਲੀ ਨਾਲ ਲੜੇ । ਪਰ ਇਸ ਲੜਾਈ ਵਿਚ ਦੀਵਾਨ ਕੌੜਾ ਮੱਲ ਮਾਰਿਆ ਗਿਆ, ਸਿੰਘ ਨੱਸ ਗਏ ਤੇ ਮੀਰ ਮੰਨੂੰ ਨੂੰ ਵੀ ਹਾਰ ਹੋਈ, ਤੇ ਉਸ ਨੇ ਭਾਰੀ ਜੁਰਮਾਨਾ ਦੇ ਕੇ ਅਬਦਾਲੀ ਨੂੰ ਵਾਪਸ ਪਰਤਾਇਆ ।

(ਇਸ ਤੋਂ ਪਿਛੋਂ ਮੀਰ ਮੰਨੂੰ ਸਿੰਘਾਂ ਦੇ ਬਹੁਤ ਵੈਰ ਪੈ ਗਇਆ ਤੇ ਸਿੰਘਾਂ ਦਾ ਖੁਰਾ ਖੋਜ ਮਿਟਾਣ ਲਈ ਇਕ ਗਸ਼ਤੀ ਫ਼ੌਜ ਬਣਾਈ ਤੇ ਉਹਨਾਂ ਦੇ ਸਿਰਾਂ ਉਤੇ ਇਨਾਮ ਰਖੇ ।)

ਅਬਦਾਲੀ ਵਿਰੁਧ ਲੜਾਈ ਵਿਚ ਸੁੰਦਰੀ ਦਾ ਚਾਹਵਾਨ ਹਾਕਮ ਜ਼ਖਮੀ ਹੋ

---

1. 'ਵਡੇ ਘਲੂਘਾਰੇ' ਦਾ ਨਾਮ ਸਿੰਘਾਂ ਦੇ ਇਸੇ ਤਰ੍ਹਾਂ ਸਤਲੁਜ ਦੇ ਦਖਣ ਲੁਧਿਆਣੇ ਦੇ ਇਲਾਕੇ ਵਿਚ ਅਹਿਮਦ ਸ਼ਾਹ ਅਬਦਾਲੀ ਨਾਲ ਯੁਧ ਨੂੰ ਦਿਤਾ ਜਾਂਦਾ ਹੈ, ਜਿਸ ਵਿਚ ਵੀਹ ਕੁ ਹਜ਼ਾਰ ਸਿੰਘ ਮਾਰੇ ਗਏ ਸਨ ।

ਗਇਆ ਸੀ, ਸੁੰਦਰੀ ਨੇ, ਜੋ ਉਸ ਲੜਾਈ ਵਿਚ ਲੜ ਰਹੀ ਸੀ, ਉਸ ਨੂੰ ਪਾਣੀ ਪਿਆਇਆ ਤੇ ਉਸ ਦੇ ਫੱਟ ਬੰਨ੍ਹਣ ਲਗੀ, ਪਰ ਉਸ ਹਾਕਿਮ ਨੂੰ ਜਿਉਂ ਹੀ ਹੋਸ਼ ਆਈ, ਉਸ ਨੇ ਸੁੰਦਰੀ ਉਤੇ ਤਲਵਾਰ ਦਾ ਵਾਰ ਕਰਕੇ ਉਸ ਨੂੰ ਜ਼ਖਮੀ ਕਰ ਦਿੱਤਾ ।

ਫਿਰ ਜਦੋਂ ਮੈਦਾਨ ਖ਼ਾਲੀ ਹੋ ਗਇਆ, ਤਾਂ ਉਹ ਹਾਕਿਮ ਮੁੜ ਆਇਆ ਤੇ ਜ਼ਖਮੀ ਸੁੰਦਰੀ ਨੂੰ ਚੁਕਾ ਲੈ ਗਇਆ । ਸੁੰਦਰੀ ਨੂੰ ਆਪਣੇ ਨਗਰ ਲੈ ਜਾ ਕੇ ਉਸ ਨੇ ਉਸ ਦਾ ਇਲਾਜ ਕਰਵਾਣਾ ਸ਼ੁਰੂ ਕੀਤਾ, ਪਰ ਸੁੰਦਰੀ ਭਾਵੇਂ ਜ਼ਖਮਾਂ ਤੋਂ ਰਾਜੀ ਹੋ ਗਈ, ਪਰ ਆਪਣੇ ਅਸਲੀ ਰੰਗ ਰੂਪ ਤੇ ਨਾ ਆਈ, ਅਰ ਤਾਪ ਨੇ ਵਿਚਾਰੀ ਦਾ ਪਿਛਾ ਨਾ ਛਡਿਆ, ਉਤੋਂ ਭਰਾਵਾਂ ਦਾ ਵਿਛੋੜਾ, ਧਰਮ ਭੰਗ ਹੋਣ ਦਾ ਡਰ, ਦੁਸ਼ਮਨਾਂ ਦੀ ਕੈਦ, ਸਰੀਰ ਦੀ ਰੋਗਤਾ ਆਦਿਕ ਚੋਭਾਂ ਨੇ ਅੰਦਰਲੇ ਦੁਖ ਨੂੰ ਘਟਣ ਨਾ ਦਿਤਾ ।'

ਜਦ ਸਭ ਪ੍ਰਸਿਧ ਵੈਦ ਹਕੀਮ ਸੁੰਦਰੀ ਦੇ ਤਾਪ ਹਟਾਣ ਵਿਚ ਅਸਫਲ ਰਹਿ ਗਏ, ਤਾਂ ਇਕ ਗੋਲੀ, ਰਾਧਾ, ਦੇ ਕਹਿਣ ਉਤੇ ਇਕ ਬਉਰੀਆਂ ਵਾਲੇ ਗ਼ਰੀਬ ਜਿਹੇ ਹਕੀਮ ਨੂੰ ਇਲਾਜ ਲਈ ਸੱਦਿਆ ਗਇਆ । ਇਸ ਦੇ ਕਹਣੇ ਅਨੁਸਾਰ ਸੁੰਦਰੀ ਦੇ ਰਹਿਣ ਲਈ ਬਿਆਸ ਦੇ ਕੰਢੇ ਖੁਲ੍ਹੇ ਮੈਦਾਨ ਵਿਚ ਤੰਬੂ ਲਗਵਾ ਦਿਤੇ ਗਏ, ਤਾਂ ਜੋ ਚੰਗੀ ਹਵਾ ਵਿਚ ਤਾਪ ਟੁਟ ਜਾਵੇ । ਇਥੋਂ ਉਸ ਹਕੀਮ ਨੇ ਸੁੰਦਰੀ ਦੇ ਤੰਬੂ ਚੁਕਵਾ ਕੇ ਕਾਹਨੂੰਵਾਣ ਦੇ ਛੰਭ ਦੇ ਕੰਢੇ ਜਾ ਲਗਵਾਏ ।

ਉਥੇ ਸੁੰਦਰੀ ਦਾ ਤਾਪ ਟੁੱਟ ਗਇਆ ਤੇ ਹਾਕਿਮ ਉਸ ਉਤੇ ਨਿਕਾਹ ਪੜ੍ਹਾ ਲੈਣ ਲਈ ਜ਼ੋਰ ਪਾਣ ਲਗਾ । ਇਕ ਦਿਨ 'ਦੁਪਹਿਰ ਵੇਲੇ ਹਾਕਿਮ ਸਾਹਿਬ ਬੈਠੇ ਸ਼ਤਰੰਜ ਖੇਡ ਰਹੇ ਸਨ........ਕਿ ੧੦੦ ਕੁ ਸਵਾਰ ਸਿੰਘ ਆ ਪਹੁੰਚੇ । ਪਹੁੰਚਦੇ ਸਾਰ ਹੀ ੩੦ ਜਣਿਆਂ ਨੇ ਉਸ ਟਿੱਬੀ ਦੇ ਉਦਾਲੇ ਜਿਸ ਪੁਰ ਸੁੰਦਰੀ ਦਾ ਤੰਬੂ ਸੀ ਘੇਰਾ ਪਾ ਲਿਆ ਤੇ ਬਾਕੀ ਦੇ ਤੁਰਕਾਂ ਨਾਲ ਗੁਥਮ ਗੁਥਾ ਹੋ ਗਏ । ਸਿਖਾਂ ਦੇ ਆਗੂ ਬਲਵੰਤ ਸਿੰਘ ਨੇ ਲਲਕਾਰ ਕੇ ਕਿਹਾ ਕਿ ਦੋ ਸੌ ਤੁਰਕ ਤੇ ਸੌ ਸਿੰਘ ਹਾਂ, ਆਓ ਇਕ ਲੜਾਈ ਤਾਂ ਕਰ ਲਵੋ ਤੁਰਕਾਂ ਦਾ ਧਿਆਨ ਇਧਰ ਆ ਪਿਆ, ਉਧਰ ਤੰਬੂ ਵਿਚੋਂ ਸੁੰਦਰੀ ਨਿਕਲੀ, ਤੇ ਭਰਾਵਾਂ ਨੂੰ ਦੇਖ ਕੇ ਕੌਲ ਫੁਲ ਵਾਂਗੂੰ ਖਿੜ ਗਈ । ਇਹ ਵੇਲਾ ਇਕ ਵਡੀ ਫੁਰਤੀ ਦਾ ਸੀ, ਸੁੰਦਰੀ ਲਈ ਘੋੜਾ ਨੇੜੇ ਹੀ ਬੱਧਾ ਸੀ ਰਾਧਾ (ਜੋ ਅਸਲ ਵਿਚ ਧਰਮ ਕੌਰ ਸੀ) ਅਰ ਬਉਰੀਆ ਵਾਲਾ ਹਕੀਮ (ਜੋ ਅਸਲ ਵਿਚ ਭਾਈ ਬਿਜਲਾ ਸਿੰਘ ਸੀ) ਦੋਹਾਂ ਜਣਿਆਂ ਨੇ ਘੋੜੇ ਤੇ ਕਾਠੀ ਪਾਈ, ਤੇ ਸੁੰਦਰੀ ਅਸਵਾਰ ਹੋ ਗਈ । ਇਕ ਘੋੜਾ ਕਿਸੇ ਤੁਰਕ ਦਾ ਖੋਹਲ ਲਿਆਏ । ਇਸ ਪੁਰ ਧਰਮ ਕੌਰ ਚੜ੍ਹ ਬੈਠੀ । ਹੁਣ ਇਨ੍ਹਾਂ ਨੇ ਤਾਂ ਕੂਚ ਬੋਲੀ ਤੇ ਸਿਖ ਤੁਰਕਾਂ ਨਾਲ ਜੁਟੇ ਰਹੇ ।'

ਪਰ ਹਾਕਿਮ ਜੋ 'ਸਿਖਾਂ ਦੇ ਹਥ-ਕੰਡਿਆਂ ਤੋਂ ਪੱਕਾ ਵਾਕਿਫ ਸੀ .....ਇਸ ਗੱਲ ਨੂੰ ਪਹਿਲਾਂ ਹੀ ਤਾੜ ਗਿਆ ਸੀ, ਉਹ ਪੰਜਾਹ ਕੁ ਸਵਾਰ ਸਾਥੀ ਤਿਆਰ ਲੈ ਕੇ ਇਕ

ਨੁੱਕਰੇ ਤੱਕ ਰਿਹਾ ਸੀ। ਇਧਰੋਂ ਸੁੰਦਰੀ ਦਾ ਤੰਬੂ ਹਿਲਿਆ, ਉਧਰੋਂ ਇਹ ਉਧਰ ਨੂੰ ਵਧਿਆ, ਕੁਝ ਦੇਰ ਲੜਾਈ ਕਰਨ ਪਿਛੋਂ ਸਿੰਘ 'ਹਰਨ' ਹੋਣ ਲਗੇ, ਤੇ 'ਇਸ ਨੱਠ ਵਿਚ ਹਾਕਿਮ ਦੇ ਲਾਗਿਓਂ ਹੀ ਬਿਜਲਾ ਸਿੰਘ ਤੇ ਸੁੰਦਰੀ ਨੱਸ। ਹਾਕਿਮ ਨੇ ਦਿਲ ਖੋਲ੍ਹ ਕੇ ਤਲਵਾਰ ਵਗਾਈ। ਬਿਜਲਾ ਸਿੰਘ ਦਾ ਘੋੜਾ ਤਾਂ ਨਿਕਲ ਗਿਆ ਪਰ ਸੁੰਦਰੀ ਨੂੰ ਤਲਵਾਰ ਪੇਟ ਦੇ ਉਤੋਂ ਦੀ ਛੁਹ ਕੇ ਪੱਟ ਨੂੰ ਜਾ ਲੱਗੀ।'

ਜ਼ਖ਼ਮੀ ਸੁੰਦਰੀ ਬਲਵੰਤ ਸਿੰਘ ਦੀ ਸਹਾਇਤਾ ਨਾਲ ਮੈਦਾਨ ਵਿਚੋਂ ਤਾਂ ਨਿਕਲ ਆਈ, ਪਰ ਬਨ ਵਿਚ ਆਪਣੇ ਭਰਾਵਾਂ ਵਿਚ ਆ ਕੇ ਕੁਝ ਦਿਨ ਬੀਮਾਰ ਰਹਿ ਕੇ ਅਕਾਲ ਚਲਾਣਾ ਕਰ ਗਈ।

'ਇਸ ਦੇ ਚਲਾਣੇ ਦਾ ਵੈਰਾਗ ਸਾਰੇ ਪੰਥ ਵਿਚ ਹੋਇਆ। ਪਰ ਧਰਮ ਕੌਰ ਆਪਣੀ ਪਿਆਰੀ ਰਖਿਅਕ ਦਾ ਵਿਛੋੜਾ ਨਾ ਸਹਾਰ ਸਕੀ, ਦਿਨੋ ਦਿਨ ਲਿੱਸੀ ਹੁੰਦੀ ਗਈ ਤੇ ਕੋਈ ਯਾਰੀਂ ਦਿਨੀਂ ਪੂਰੇ ਸਿਦਕ ਵਿਚ ਚਲਾਣਾ ਕਰ ਗਈ। ਬਲਵੰਤ ਸਿੰਘ ਭਾਵੇਂ ਵੈਰਾਗ ਵਿਚ ਨਿਰਬ੍ਰਿਤ ਹੋ ਕੇ ਏਕਾਂਤ ਭਜਨ ਕਰਨਾ ਚਾਹੁੰਦਾ ਸੀ, ਪਰ ਸਿੰਘਾਂ ਨੇ ਉਸ ਨੂੰ ਇਹ ਕਹਿ ਕੇ ਨਾ ਜਾਣ ਦਿਤਾ ਕਿ ਵਿਹਾਰ ਪਰਮਾਰਥ ਦੋਵੇਂ ਨਿਬਾਹੁਣੇ ਚਾਹੀਦੇ ਹਨ, ਅੰਦਰ ਦਾ ਤਿਆਗ ਕਰਨਾ, ਨਾਮ ਨਾਲ ਲਿਵ ਲਾਈ ਰਖਣੀ ਹੈ, ਕ੍ਰਿਆ ਵਿਚ ਵਸਦਿਆਂ ਤੇ ਕੰਮ ਕਰਦਿਆਂ ਨਿਰਲੇਪ ਰਹਿਣਾ ਹੈ। ਉਧਰੋਂ ਦੁਰਾਨੀ ਦੇ ਫੇਰ ਚੜ੍ਹ ਆਉਣ ਦੀਆਂ ਸੂਹਾਂ ਮਿਲ ਰਹੀਆਂ ਸਨ, ਇਸ ਕਰਕੇ ਬਲਵੰਤ ਸਿੰਘ "ਕਰਮ ਕਰਤ ਹੋਵੈ ਨਿਹਕਰਮ" ਦੇ ਹੁਕਮ ਮੂਜਬ ਪੰਥ ਸੇਵਾ ਪਰ ਤਤਪਰ ਹੀ ਰਿਹਾ।'

## ੫

'ਬਿਜੈ ਸਿੰਘ' ਭਾਈ ਵੀਰ ਸਿੰਘ ਦਾ ਦੂਜਾ ਨਾਵਲ, 'ਸੁੰਦਰੀ' ਤੋਂ ਇਕ ਸਾਲ ਕੁਝ ਪਿਛੋਂ ਦੀ ਕਿਰਤ ਹੈ। ਇਸ ਤਰ੍ਹਾਂ ਨਾਲ ਇਹ 'ਸੁੰਦਰੀ' ਦਾ ਹੀ ਪ੍ਰਤਿਭਾਗ ਹੈ, ਅਰਥਾਤ ਇਸ ਦਾ ਨਾਇਕ ਬਿਜੈ ਸਿੰਘ, 'ਸੁੰਦਰੀ' ਦੀ ਨਾਇਕ ਸੁੰਦਰੀ ਵਾਕਰ ਹੀ ਤੇ ਉਹਨਾਂ ਹੀ ਪ੍ਰੇਰਣਾਵਾਂ ਦੇ ਅਧੀਨ ਮੁਗ਼ਲ ਸ਼ਾਮਰਾਜ ਵਿਰੁਧ ਸੰਘਰਸ਼ ਵਿਚ ਭਾਗ ਲੈਂਦਾ ਹੈ, ਤੇ ਸੁੰਦਰੀ ਵਾਕਰ ਹੀ ਕਸ਼ਟ ਸਹਿੰਦਾ ਹੋਇਆ, ਬਹਾਦਰੀ ਦੇ ਕਾਰਨਾਮੇ ਕਰਦਾ; ਅੰਤ ਸ਼ਹੀਦੀ ਪ੍ਰਾਪਤ ਕਰਦਾ ਹੈ। ਇਥੇ ਹੀ ਬਸ ਨਹੀਂ, ਸੁੰਦਰੀ ਉਤੇ ਮੁਗ਼ਲ ਨਵਾਬ ਲੁਭਾਇਮਾਨ ਹੋ ਕੇ ਉਸ ਨੂੰ ਕਈ ਪ੍ਰਕਾਰ ਦੇ ਲਾਲਚ ਦੇਂਦਾ ਹੈ, ਪਰ ਸਾਰੇ ਲਾਲਚਾਂ ਨੂੰ ਠੁਕਰਾ ਕੇ ਆਪਣੇ ਸਤ ਧਰਮ ਉਤੇ ਸਥਿਰ ਰਹਿੰਦੀ ਹੈ, ਇਸੇ ਭਾਂਤ ਬਿਜੈ ਸਿੰਘ ਉਤੇ ਲਾਹੌਰ ਸੂਬੇ ਦੀ ਬੇਗਮ ਆਸ਼ਿਕ ਹੋ ਜਾਂਦੀ ਹੈ, ਤੇ ਉਸ ਨੂੰ ਸਭ ਤਰ੍ਹਾਂ ਦੇ ਲਾਲਚ ਦੇਂਦੀ

ਹੈ, ਪਰ ਉਹ ਆਪਣੇ ਬ੍ਰਤ ਵਿਚ ਪੱਕਾ ਰਹਿੰਦਾ ਹੈ ।

ਪਰ 'ਸੁੰਦਰੀ' ਦਾ ਪ੍ਰਤਿਭਾਗ ਹੁੰਦਾ ਹੋਇਆ, 'ਬਿਜੈ ਸਿੰਘ' ਹਰ ਤਰ੍ਹਾਂ ਨਾਲ, ਘਟਨਾ ਦੇ ਵਿਸਤਾਰ ਤੇ ਬਿਰਤਾਂਤਕ ਵਰਣਨ, ਦੋਹਾਂ ਪੱਖਾਂ ਤੋਂ 'ਸੁੰਦਰੀ' ਨਾਲੋਂ ਵਡਾਕਾਰ ਹੈ। ਇਸ ਵਿਚ ਵਰਣਨ ਦੀ ਸ਼ੈਲੀ ਵੀ 'ਸੁੰਦਰੀ' ਨਾਲੋਂ ਸੁਝਾਈ ਹੋਈ ਤੇ ਵਧੇਰੇ ਸੂਝ ਵਾਲੀ ਹੈ । 'ਸੁੰਦਰੀ' ਭਾਈ ਵੀਰ ਸਿੰਘ ਦਾ ਇਸ ਲੀਕ ਉਤੇ ਪਹਿਲਾ ਪ੍ਰਯੋਗ ਸੀ, 'ਬਿਜੈ ਸਿੰਘ ਦੇ ਲਿਖਣ ਵਿਚ ਕਰਤਾ ਦਾ ਆਪਣੇ ਪਹਿਲੇ ਪ੍ਰਯੋਗ ਤੋਂ ਸੁਸਿਖਿਅਤ ਹੋ ਕੇ ਵਧੇਰੇ ਸੁਘੜਤਾ ਤੇ ਜਾਣਕਾਰੀ ਨਾਲ ਕੰਮ ਕਰਨਾ ਸੁਭਾਵਕ ਹੈ ।

ਇਸ ਨਾਵਲ ਦਾ ਨਾਇਕ ਜਨਮ ਤੋਂ ਲਾਹੌਰ ਵਾਸੀ ਦੀਵਾਨ ਚੂਹੜ ਮਲ ਦਾ ਪੁੱਤਰ ਰਾਮ ਲਾਲ ਹੈ। ਭਾਈ ਵੀਰ ਸਿੰਘ ਸੰਖੇਪ ਵਿਚ ਦੀਵਾਨ ਚੂਹੜ ਮਲ ਦਾ ਜੀਵਨ-ਚਿਤਰ ਵਿਚ ਹੀ ਦੇ ਦੇਂਦਾ ਹੈ, 'ਇਸ ਸਮੇਂ ਲਾਹੌਰ ਵਿਚ ਇਕ ਚੂਹੜ ਮਲ ਨਾਮੀ ਵਡਾ ਸਾਹੂਕਾਰ ਅਰ ਸਰਕਾਰੀ ਹੁਦੇਦਾਰ, ਵਢੀਆਂ ਦਾ ਘਾਉ-ਘਪ ਭੰਡਾਰ, ਜੁਲਮ ਤਅਦੀ ਦਾ ਅਵਤਾਰ ਵਸਦਾ ਸੀ । ਇਸ ਦਾ ਪੁਤਰ ਰਾਮ ਲਾਲ ਅੰਮ੍ਰਿਤਸਰ ਇਲਾਕੇ ਮਾਝੇ ਵਿਚ ਕਿਸੇ ਆਸਾਮੀ ਤੇ ਸਰਕਾਰੀ ਨੌਕਰ ਸੀ ।'

ਇਸ ਤਰ੍ਹਾਂ ਰਾਮ ਲਾਲ, ਸੁੰਦਰੀ' ਦੀ ਨਾਇਕਾ ਸੁਰਸਵਤੀ ਨਾਲੋਂ ਇਕ ਉਚੇਰੇ ਸਮਾਜਕ-ਪਧਰ ਦੀ ਸੰਤਾਨ ਹੈ । ਆਪਣੀ ਨੌਕਰੀ ਕਰਦਾ ਰਾਮ ਲਾਲ ਸਿਖਾਂ ਦੀ ਸੰਗਤ ਵਿਚ ਆ ਕੇ ਸਿਖ ਹੋ ਜਾਂਦਾ ਹੈ, ਜਿਸ ਤੋਂ ਦੀਵਾਨ ਚੂਹੜ ਮਲ ਕ੍ਰੋਧ ਨਾਲ ਤੇ ਹੋਰ ਸਾਰਾ ਪਰਿਵਾਰ ਸੋਗ ਨਾਲ ਗ੍ਰਸਿਆ ਜਾਂਦਾ ਹੈ ਤਾਂ ਰਾਮ ਲਾਲ ਦੀ ਪਤਨੀ ਸੁਸ਼ੀਲ ਕੌਰ ਤੇ ਛੇ ਸਾਲ ਦਾ ਪੁਤਰ ਵਰਿਆਮ ਸਿੰਘ ਵੀ ਉਸ ਦੇ ਨਾਲ ਹੀ ਘਰ ਛਡ ਦੇਂਦੇ ਹਨ । ਪਰ ਇਥੇ ਵਿਵਰਣ ਵਿਚ ਕੁਝ ਸਵ-ਵਿਰੋਧ ਆ ਜਾਂਦਾ ਹੈ । ਰਾਮ ਲਾਲ ਦੇ ਸਿੰਘ ਸਜਣ ਤੋਂ ਪਹਿਲਾਂ ਹੀ ਉਸ ਦੇ ਪੁਤਰ ਦਾ ਨਾਉਂ ਵਰਿਆਮ ਸਿੰਘ ਕਿਵੇਂ ਰਖਿਆ ਗਇਆ ? ਕੀ ਰਾਮ ਲਾਲ ਦੀ ਪਤਨੀ ਤੇ ਪੁਤਰ ਦੀਵਾਨ ਚੂਹੜ ਮਲ ਦੀ ਨਿਗਰਾਨੀ ਵਿਰ ਉਸੇ ਪਰਿਵਾਰ ਵਿਚ ਨਹੀਂ ਰਹਿੰਦੇ ਸਨ ? ਉਂਜ ਕਰਤਾ ਨੇ ਪਹਿਲਾਂ ਹੀ ਕਹਿ ਦਿਤਾ ਹੈ : ਰਾਮ ਲਾਲ ਦੀ ਮਾਂ ਦਾ ਹਿਰਦਾ ਦੀਵਾਨ ਨਾਲੋਂ ਅਧਿਕ ਦੁਖੀ ਸੀ । ਇਕ ਤਾਂ ਰਾਮ ਲਾਲ ਛੋਟਾ ਪੁਤਰ ਹੋਣ ਕਰਕੇ ਸਭ ਨਾਲੋਂ ਪਿਆਰਾ ਸੀ। ਦੂਜੇ ਉਸਦੀ ਵਹੁਟੀ ਜੋ ਇਕ ਸਹਿਜਧਾਰੀ ਸਿਖ ਦੀ ਧੀ ਸੀ ਤੇ ਗੁਰਬਾਣੀ ਦੀ ਪਿਆਰੀ ਸੀ, ਸੱਸ ਦੀ ਬਹੁਤ ਸੇਵਾ ਕਰਦੀ ਹੁੰਦੀ ਸੀ ।'

ਸਿੰਘ ਸਜਣ ਤੋਂ ਉਪਰੰਤ ਸੁਭਾਵਕ ਹੀ ਰਾਮ ਲਾਲ ਦਾ ਨੌਕਰੀ ਉਤੇ ਰਹਿਣਾ ਅਸੰਭਵ ਸੀ । ਪਰ ਭਾਈ ਸਾਹਿਬ ਨੇ ਇਸ ਔਖ ਦਾ ਜ਼ਿਕਰ ਕਿਧਰੇ ਨਹੀਂ ਕੀਤਾ । ਕੇਵਲ ਇਹ ਹੀ ਕਹਿ ਕੇ ਸੰਤੋਖ ਕਰ ਲਇਆ ਹੈ ਕਿ ਰਾਮ ਲਾਲ ਵਹੁਟੀ ਤੇ ਪੁਤਰ ਨੂੰ ਲੈ ਕੇ ਪਿਉ ਦੇ ਘਰ ਆਉਂਦਾ ਹੈ, ਜਿਥੇ ਉਸ ਦੀ ਮਾਂ ਉਸ ਨੂੰ ਘਰ ਵਿਚ ਹੀ ਲੁਕ ਕੇ ਰਹਿਣ

ਦਾ ਵਾਸਤਾ ਪਾਂਦੀ ਹੈ। ਪਰ ਇਹ ਗੱਲ ਨਾ ਰਾਮ ਲਾਲ ਨੂੰ ਤੇ ਨਾ ਬਾਕੀ ਦੇ ਪਰਿਵਾਰ ਨੂੰ ਪ੍ਰਵਾਨ ਹੈ ਤੇ ਰਾਮ ਲਾਲ ਨੂੰ ਪੁੱਤਰ ਤੇ ਪਤਨੀ ਸਮੇਤ ਘਰੋਂ ਧੱਕੇ ਮਾਰ ਕੇ ਕਢ ਦਿਤਾ ਜਾਂਦਾ ਹੈ। ਇਥੇ ਅੱਧਾ ਦੂਜਾ ਕਾਂਡ ਤੇ ਪੂਰਾ ਤੀਜਾ ਕਾਂਡ ਬਿਜੈ ਸਿੰਘ ਦੇ ਆਪਣੀ ਮਾਂ ਨੂੰ ਸਿਖੀ ਦੇ ਆਦਰਸ਼ ਸਮਝਾਣ ਵਿਚ ਲਗਾ ਦਿਤਾ ਗਇਆ ਹੈ।

ਇਸ ਕਹਾਣੀ ਵਿਚ ਕਰਤਾ ਨੇ ਇਕ ਪ੍ਰਤਿਨਾਇਕ ਪਾਤਰ ਦੀ ਵਰਤੋਂ ਵੀ ਕੀਤਾ ਹੈ। ਇਹ ਇਸ ਪਰਿਵਾਰ ਦਾ ਮਿਸਰ ਹੈ, ਜੋ ਸਭ ਤੋਂ ਪਹਿਲਾਂ ਇਹ ਖ਼ਬਰ ਲਿਆਉਂਦਾ ਹੈ ਕਿ ਰਾਮ ਲਾਲ ਸਿੰਘ ਹੋ ਗਇਆ ਹੈ। ਬਿਜੈ ਸਿੰਘ ਦੇ ਘਰ ਛਡ ਕੇ ਜੰਗਲ ਵਿਚ ਜਾ ਰਹਿਣ ਤੋਂ ਪਿਛੋਂ ਉਸ ਦੀ ਮਾਂ ਮਿਸਰ ਹਥੀਂ ਕੁਝ ਸੋਨਾ, ਆਦਿ ਬਿਜੈ ਸਿੰਘ ਲਈ ਭੇਜਦੀ ਹੈ, ਤਾਂ ਜੋ ਭੀੜ ਸਮੇਂ ਉਸ ਦੇ ਕੰਮ ਆ ਸਕੇ। ਪਰ ਮਿਸਰ ਸਾਹਿਬ ਇਹ ਸੋਨਾ ਤੇ ਧਨ ਘਰ ਹੀ ਛਡ ਜਾਂਦੇ ਹਨ; ਤੇ ਬਿਜੈ ਸਿੰਘ ਦੀ ਭਾਲ ਵਿਚ ਵਜ਼ੀਰਵਾਦ ਵਲ ਜਾਂਦੇ ਹਨ। ਉਥੇ ਇਕ ਦਿਨ ਬਿਜੈ ਸਿੰਘ ਚੰਘੜ ਦੇ ਰੂਪ ਵਿਚ ਟੋਕਰੀਆਂ ਵੇਚਦਾ ਉਸ ਨੂੰ ਦਿਸ ਪੈਂਦਾ ਹੈ, ਉਹ ਬਿਜੈ ਸਿੰਘ ਦੇ ਮਗਰ ਬਣ ਨੂੰ ਚਲ ਪੈਂਦਾ ਹੈ, ਤੇ ਜਾਣ ਬੁਝ ਕੇ ਉਸ ਤੋਂ ਪਿਛੇ ਰਹਿ ਜਾਂਦਾ ਹੈ। ਕੁਝ ਚਿਰ ਪਿਛੋਂ ਉਹ ਬਿਜੈ ਸਿੰਘ ਦੇ ਗੁਪਤ ਨਿਵਾਸ ਕੋਲ ਜਾ ਕੇ 'ਹਾਇ ਹਾਇ' ਕਰ ਕੇ ਕਰਾਹੁਣ ਲਗ ਜਾਂਦਾ ਹੈ, ਤਾਂ ਉਸ ਦੀ ਆਵਾਜ਼ ਸੁਣ ਕੇ ਬਿਜੈ ਸਿੰਘ ਦੀ ਪਤਨੀ ਤੇ ਪੁੱਤਰ ਉਸ ਨੂੰ ਆਪਣੇ ਪਾਸ ਲੈ ਜਾਂਦੇ ਹਨ। ਮਿਸਰ ਨੂੰ ਝਾੜੀਆਂ ਕੰਡਿਆਂ ਵਿਚੋਂ ਲੰਘਣ ਕਰਕੇ ਜੋ ਝਰੀਟਾਂ ਆਈਆ ਹਨ, ਉਹਨਾਂ ਨੂੰ ਉਹ ਚੋਰਾਂ ਦੀਆਂ ਸੱਟਾਂ ਆਖ ਕੇ ਦੱਸਦਾ ਹੈ ਕਿ ਉਹਨਾਂ ਲਈ ਬਿਜੈ ਸਿੰਘ ਦੀ ਮਾਂ ਪਾਸੋਂ ਜੋ ਧਨ ਲੈ ਕੇ ਆਇਆ ਸੀ, ਉਹ ਚੋਰਾਂ ਨੇ ਖੋਹ ਲਇਆ ਹੈ। ਸਵੇਰ ਨੂੰ ਬਿਜੈ ਸਿੰਘ ਦੇ ਪਰਿਵਾਰ ਪਾਸੋਂ ਵਿਦਾ ਹੋਣ ਲਗਾ ਉਹ ਆਪਣੇ ਖ਼ਰਚ ਲਈ ਸੁਸ਼ੀਲ ਕੌਰ ਪਾਸੋਂ ਉਸ ਦੀ ਸੁੰਦਰੀ ਵੀ ਸਗੋਂ ਲੈ ਜਾਂਦਾ ਹੈ।

ਮਿਸਰ ਉਥੋਂ ਆ ਕੇ ਮੁਗ਼ਲ ਹਾਕਿਮ ਪਾਸ ਬਿਜੈ ਸਿੰਘ ਦੀ ਮੁਖ਼ਬਰੀ ਕਰਦਾ ਹੈ ਤੇ ਕੁਝ ਸਿਪਾਹੀਆਂ ਨੂੰ ਲੈ ਕੇ ਉਸਨੂੰ ਪਕੜਾਣ ਦਾ ਸਾਹਸ ਵੀ ਕਰਦਾ ਹੈ। ਪਹਿਲੀ ਵਾਰ ਤਾਂ ਉਸ ਨੂੰ ਅਸਫਲਤਾ ਹੁੰਦੀ ਹੈ, ਪਰ ਦੂਜੀ ਵਾਰ ਉਹ ਉਸ ਨੀਚ ਕਰਮ ਵਿਚ ਸਫਲ ਹੋ ਜਾਂਦਾ ਹੈ।

ਬਿਜੈ ਸਿੰਘ ਤੇ ਉਸ ਦਾ ਪਰਿਵਾਰ, ਪਤਨੀ ਤੇ ਪੁੱਤਰ, ਪਕੜੇ ਜਾਂਦੇ ਹਨ। ਉਹਨਾਂ ਨੂੰ ਨਵਾਬ ਸਾਹਿਬ ਦੇ ਪੇਸ਼ ਕੀਤਾ ਜਾਂਦਾ ਹੈ। ਨਵਾਬ ਸਾਹਿਬ ਸ਼ੀਲ ਕੌਰ ਨੂੰ ਵੇਖ ਕੇ ਉਸ ਉਤੇ ਮੋਹਿਤ ਹੋ ਜਾਂਦੇ ਹਨ, ਉਸ ਨੂੰ ਤੇ ਬਾਲਕ ਨੂੰ ਮਹਲਾਂ ਵਿਚ ਭੇਜ ਦੇਂਦੇ ਹਨ, ਬਿਜੈ ਸਿੰਘ ਨੂੰ ਕੈਦਖ਼ਾਨੇ ਵਿਚ। ਬਿਜੈ ਸਿੰਘ ਨੂੰ ਮੁਸਲਮਾਣ ਹੋਣ ਤੇ ਸੁਸ਼ੀਲ ਕੌਰ ਨੂੰ ਨਵਾਬ ਦੀ ਬੇਗਮ ਬਣਨ ਦੀ ਪ੍ਰੇਰਣਾ ਦਿਤੀ ਜਾਂਦੀ ਹੈ, ਪਰ ਸਭ ਨਿਸਫਲ।

ਇਥੇ ਬਿਜੈ ਸਿੰਘ ਨੂੰ ਤਾਂ ਇਕ ਫ਼ਕੀਰ ਆਪਣੇ ਫ਼ਕੀਰੀ ਜਲਾਲ ਦਾ ਸਦਕਾ

ਨਵਾਬ ਦੀ ਕੈਦ ਵਿਚੋਂ ਛੁਡਵਾ ਲੈਂਦਾ ਹੈ ਪਰ ਸ਼ੀਲ ਕੌਰ ਤੇ ਵਰਿਆਮ ਸਿੰਘ ਨੂੰ ਲਾਹੌਰ ਘੱਲ ਦਿਤਾ ਜਾਂਦਾ ਹੈ, ਜਿਥੇ ਹੋਰ ਬਹੁਤ ਸਿਖ ਇਸਤਰੀਆਂ ਤੇ ਬੱਚੇ ਇਸ ਤਰ੍ਹਾਂ ਦੀ ਕੈਦ ਵਿਚ ਹਨ। ਹੁਣ ਲਾਹੌਰ ਦਾ ਸੂਬੇਦਾਰ ਮੀਰ ਮੰਨੂੰ ਸ਼ੀਲ ਕੌਰ ਉਤੇ ਆਸ਼ਿਕ ਹੋ ਜਾਂਦਾ ਹੈ ਇਸ ਕਾਰਣ ਸ਼ੀਲ ਕੌਰ ਤੇ ਉਸ ਦਾ ਪੁੱਤਰ ਉਸ ਭਿਆਨਕ ਅੰਤ ਤੋਂ ਬਚ ਜਾਂਦੇ ਹਨ, ਜੋ ਹੋਰ ਸਿੰਘਣੀਆਂ ਤੇ ਉਹਨਾਂ ਦੇ ਬਚਿਆਂ ਦਾ ਹੋ ਰਹਿਆ ਸੀ।

ਪਰ ਲਾਹੌਰ ਵਿਚ ਮੀਰ ਮੰਨੂੰ ਦੀ ਬੇਗਮ ਸ਼ੀਲ ਕੌਰ ਨੂੰ ਆਪਣੇ ਖ਼ਾਵੰਦ ਦੀ ਹਿਰਸ ਤੋਂ ਬਚਾਈ ਰਖਦੀ ਹੈ। ਕੁਝ ਚਿਰ ਪਿਛੋਂ ਮੀਰ ਮੰਨੂੰ ਸਿੰਘਾਂ ਦੇ ਪਿਛੇ ਇਕ ਮੁਹਿਮ ਉਤੇ ਗਇਆ ਹੋਇਆ, ਘੋੜੇ ਉਤੋਂ ਡਿਗ ਕੇ ਮਰ ਜਾਂਦਾ ਹੈ, ਤੇ ਕੁਝ ਰਾਜਸੀ ਚਾਲਾਂ ਚਲ ਕੇ ਮੀਰ ਮੰਨੂੰ ਦੀ ਬੇਗਮ, ਮੁਰਾਦ ਬੇਗਮ, ਅਹਿਮਦਸ਼ਾਹ ਅਬਦਾਲੀ ਪਾਸੋਂ ਲਾਹੌਰ ਦੀ ਸੂਬੇਦਾਰੀ ਦੀ ਪ੍ਰਵਾਨਗੀ ਲੈ ਲੈਂਦੀ ਹੈ, ਤੇ ਸ਼ੀਲ ਕੌਰ ਉਸ ਦੀ ਸਲਾਹਕਾਰ ਬਣੀ ਰਹਿੰਦੀ ਹੈ।

ਇਸ ਦੌਰਾਨ ਵਿਚ ਬਿਜੈ ਸਿੰਘ ਇਕ ਲੜਾਈ ਵਿਚ ਘਾਇਲ ਹੋ ਕੇ, ਉਸ ਪੁਰਾਣੇ ਮਿਸਰ ਦੀ ਕਿਰਪਾ ਨਾਲ ਫਿਰ ਪਕੜਿਆ ਜਾਂਦਾ ਹੈ। ਉਸ ਨੂੰ ਵੀ ਲਾਹੌਰ ਲੈ ਜਾਇਆ ਜਾਂਦਾ ਹੈ, ਜਿਥੇ ਹੁਣ ਮੁਰਾਦ ਬੇਗਮ ਉਸ ਉਤੇ ਮੋਹਿਤ ਹੋ ਜਾਂਦੀ ਹੈ।

ਬੇਗਮ ਦੇ ਹੁਕਮ ਨਾਲ ਛਲ ਕਰ ਕੇ ਸ਼ੀਲ ਕੌਰ ਤੇ ਵਰਿਆਮ ਸਿੰਘ ਨੂੰ ਜ਼ਹਿਰ ਪਿਲਾ ਦਿਤੀ ਜਾਂਦੀ ਹੈ, ਤੇ ਮੁਰਦੇ ਸਮਝ ਕੇ ਕਿਲੇ ਤੋਂ ਬਾਹਰ ਸੁਟ ਦਿਤਾ ਜਾਂਦਾ ਹੈ। ਉਥੇ ਸਿੰਘ ਸੂਹੀਏ ਬਿਜਲਾ ਸਿੰਘ ਨੂੰ ਉਹਨਾਂ ਦਾ ਪਤਾ ਲਗ ਜਾਂਦਾ ਹੈ, ਤੇ ਹੋਰ ਸੂਹੀਆਂ ਦੀ ਮਦਦ ਨਾਲ ਉਹ ਇਹਨਾਂ ਦੋਹਾਂ ਨੂੰ ਸਰਦਾਰ ਕਰੋੜਾ ਸਿੰਘ ਦੇ ਜਥੇ ਵਿਚ ਪੁਚਾ ਦੇਂਦਾ ਹੈ, ਜਿਸ ਜਥੇ ਦਾ ਬਿਜੈ ਸਿੰਘ ਆਪ ਇਕ ਸਿਪਾਹੀ ਸੀ। ਉਥੇ ਜਾ ਕੇ ਸ਼ੀਲ ਕੌਰ ਤੇ ਵਰਿਆਮ ਸਿੰਘ ਵੱਲ ਹੋ ਜਾਂਦੇ ਹਨ ਤੇ ਜਥੇ ਵਲੋਂ ਬਿਜੈ ਸਿੰਘ ਨੂੰ ਛੁਡਾਣ ਦੇ ਉਦਮ ਸੋਚੇ ਜਾਣ ਲਗ ਪੈਂਦੇ ਹਨ।

ਬਿਜੈ ਸਿੰਘ ਨੂੰ ਬੜੇ ਨਾਟਕੀ ਸਮਾਚਾਰ ਵਿਚ ਛੁਡਾ ਲਇਆ ਜਾਂਦਾ ਹੈ, ਪਰ ਥੋੜੇ ਚਿਰ ਪਿਛੋਂ ਉਹ ਜਾਲੰਧਰ ਦੇ ਹਾਕਿਮ, ਨਾਸੁਰਦੀਨ ਦੇ ਨਾਲ ਸਿੰਘਾਂ ਦੀ ਇਕ ਜੰਗ ਵਿਚ ਜ਼ਖ਼ਮੀ ਹੋ ਜਾਂਦਾ ਹੈ, ਤੇ ਉਥੋਂ ਆ ਕੇ ਸਿੰਘਾਂ ਦੇ ਡੇਰੇ ਵਿਚ ਉਸ ਦਾ ਕਾਲ ਹੋ ਜਾਂਦਾ ਹੈ। ਸ਼ੀਲ ਕੌਰ ਵੀ ਉਸ ਦੇ ਨਾਲ ਹੀ ਪ੍ਰਾਣ ਤਿਆਗ ਦੇਂਦੀ ਹੈ, ਪਰ ਉਹਨਾਂ ਦੇ ਪੁਤਰ, ਵਰਿਆਮ ਸਿੰਘ ਦੀ ਪਾਲਣਾ ਸਰਦਾਰ ਕਰੋੜਾ ਸਿੰਘ ਆਪਣੇ ਹੱਥੋਂ ਕਰਦਾ ਰਿਹਾ ਹੈ। ਕਰੋੜਾ ਸਿੰਘ ਨੇ ਉਸ ਨੂੰ ਬੱਚਿਆਂ ਵਾਂਗ ਪਾਲਿਆ ਤੇ ਪੰਥ ਦੀ ਸੇਵਾ ਵਿਚ ਭੇਟ ਕੀਤਾ, ਜਿਸ ਦਾ ਜੀਵਨ ਨਾਮ ਵਿਚ ਪਰਵਿਰਤ ਤੇ ਉਚਾ ਹੋ ਕੇ ਸਫਲਿਆ।

## ੬.

ਸਤਵੰਤ ਕੌਰ ਦਾ ਕੇਵਲ ਪਹਿਲਾ ਭਾਗ ਹੀ ਇਸ ਪਹਿਲੇ ਸਮੇਂ ਦੀ ਕਿਰਤ ਹੈ। ਇਸ ਦਾ ਦੂਜਾ ਭਾਗ ਵੀਹ ਸਾਲ ਪਿਛੋਂ ਜਾਕੇ ਲਿਖਿਆ ਤੇ ਪ੍ਰਕਾਸ਼ਿਤ ਕੀਤਾ ਗਿਆ ਹੈ। ਹੁਣ ਇਹਨਾਂ ਦੋਹਾਂ ਭਾਗਾਂ ਨੂੰ ਇਕ ਰੂਪ ਕਰਕੇ ਪ੍ਰਕਾਸ਼ਿਤ ਕੀਤਾ ਹੈ ਤੇ ਦੋਹਾਂ ਭਾਗਾਂ ਦੀ ਵੰਡ ਮਿਟਾ ਦਿਤੀ ਗਈ। ਇਸ ਲਈ ਇਹਨਾਂ ਦੋਂ ਭਾਗਾਂ ਨੂੰ ਵਿਚਾਰਨ ਲਈ ਪੁਰਾਣੇ ਸੰਸਕਰਣਾਂ ਨੂੰ ਵੇਖਣਾ ਪੈਂਦਾ ਹੈ।

ਆਪਣੇ ਪਿਛਲੇ ਰੂਪ ਵਿਚ 'ਸਤਵੰਤ ਕੌਰ' ਪਹਿਲੇ ਦੋ ਉਪਨਿਆਸਾਂ ਨਾਲੋਂ ਚੋਖਾ ਲੰਮੇਰਾ ਹੈ; 'ਬਿਜੈ ਸਿੰਘ' ਨਾਲੋਂ ਡੇਢੇ ਤੋਂ ਵਧੇਰਾ ਤੇ ਸੁੰਦਰੀ ਨਾਲੋਂ ਦੁਗਣੇ ਤੋਂ ਵਧੇਰਾ। ਪਰ ਇਸ ਉਪਨਿਆਸ ਦੀ ਆਤਮਾ ਤੇ ਸ਼ੈਲੀ ਪਹਿਲੇ ਦੋਹਾਂ ਜਿਹੇ ਹੀ ਹਨ। ਕਈ ਵਾਰ ਇਹ ਵਿਚਾਰ ਉਪਜਦਾ ਹੈ ਕਿ ਸ਼ਾਇਦ 'ਸਤਵੰਤ ਕੌਰ' ਵਿਚ ਸਿਖ ਧਰਮ ਤੇ ਪੰਜਾਬ ਦੇ ਸਿਖ-ਮੁਗਲ ਸੰਘਰਸ਼ ਦੇ ਸਮੇਂ ਇਤਿਹਾਸ ਬਾਰੇ ਪਹਿਲੇ ਦੋ ਨਾਵਲਾਂ ਨਾਲੋਂ ਲੰਮੇਰੀਆਂ ਚਰਚਾ ਅੰਕਿਤ ਕੀਤੀਆਂ ਗਈਆਂ ਹਨ। ਪਰ ਵਾਸਤਵ ਵਿਚ ਅਜੇਹਾ ਕੋਈ ਸਪਸ਼ਟ ਭੇਦ ਸਿਧ ਨਹੀਂ ਕੀਤਾ ਜਾ ਸਕਦਾ। 'ਬਿਜੈ ਸਿੰਘ' ਵਿਚ ਵੀ ਇਸ ਭਾਂਤ ਦੀਆਂ ਚੋਖੀਆਂ ਚਰਚਾਂ ਦਿਤੀਆਂ ਗਈਆਂ ਹਨ।

ਉਂਜ ਵਿਸ਼ੇ ਦੇ ਪੱਖ ਤੋਂ 'ਸਤਵੰਤ ਕੌਰ' ਵਿਚ ਭਾਈ ਵੀਰ ਸਿੰਘ ਨੇ ਕਲਪਨਾ ਦੀ ਉਡਾਰੀ ਨੂੰ ਉਚੇਰਾ ਜ਼ਰੂਰ ਕੀਤਾ ਹੈ। ਇਸ ਦੀ ਨਾਇਕਾ 'ਸਤਵੰਤ ਕੌਰ' ਅਹਮਦ ਸ਼ਾਹ ਅਬਦਾਲੀ ਦੇ ਹੱਲੇ ਸਮੇਂ ਕੈਦ ਹੋ ਕੇ ਕਾਬਲ ਲੈ ਜਾਈ ਜਾਂਦੀ ਹੈ, ਤੇ ਇਸ ਉਪਨਿਆਸ ਦੀ ਕਹਾਣੀ ਉਥੇ ਕਈ ਕਿਸਮ ਦੇ ਦੁਖ ਤੇ ਕਸ਼ਟ ਸਹਾਰਨ ਪਿਛੋਂ ਉਸ ਦੇ ਵਾਪਸ ਸਹੀ ਸਲਾਮਤ, ਦੇਹ ਤੇ ਆਤਮਾਂ ਦੋਹਾਂ ਰੂਪਾਂ ਵਿਚ, ਪੰਜਾਬ ਮੁੜ ਆਉਣ ਦੀ ਕਹਾਣੀ ਹੈ, ਸਗੋਂ ਉਹ ਆਪਣੇ ਨਾਲ ਨਾਦਰਸ਼ਾਹ ਦੇ ਹੱਲੇ ਸਮੇਂ ਇਕ ਇਸੇ ਤਰ੍ਹਾਂ ਪਕੜ ਕੇ ਲੈ ਜਾਈ ਗਈ ਉਚੇ ਘਰ ਦੀ ਸਿਖ ਇਸਤਰੀ ਆਸ ਕੌਰ ਦੇ ਪੁਤਰ ਤੇ ਗੋਲੀ ਨੂੰ ਵੀ ਨਾਲ ਲੈ ਆਉਂਦੀ ਹੈ। ਆਸ ਕੌਰ ਆਪ ਤਾਂ ਕਿਸੇ ਪਠਾਣ ਸਰਦਾਰ ਦੀ ਵਾਸ਼ਨਾ ਦੀ ਅੱਗ ਵਿਚ ਪੈਣ ਤੋਂ ਇਨਕਾਰ ਕਰਨ ਉਤੇ ਕਤਲ ਹੋ ਗਈ ਸੀ, ਪਰ ਉਸਦਾ ਗੋਦੀ ਦਾ ਪੁੱਤਰ ਉਸ ਸਰਦਾਰ ਦਾ ਪੁੱਤਰ ਬਣ ਕੇ, ਪਲਿਆ ਤੇ ਵਡਾ ਹੋਇਆ ਸੀ ਤੇ ਗੋਲੀ ਉਸ ਦੀ ਪਾਲਣਾ ਕਰਨ ਹਿਤ ਮੁਸਲਮਾਨ ਹੋ ਗਈ ਸੀ। ਨਾਲੇ ਉਹ ਗੋਲੀ ਸਿਖ ਨਹੀਂ ਸੀ, ਪਹਾੜਨ ਸੀ। ਇਸ ਲਈ ਭਾਈ ਵੀਰ ਸਿੰਘ ਦੇ ਮਾਪਾਂ ਅਨੁਸਾਰ ਉਸ ਦਾ ਕਿਸੇ ਮਸਲਹਤ ਲਈ ਮੁਸਲਮਾਨ ਹੋ ਜਾਣਾ ਵੀ ਕੋਈ ਭੈੜੀ ਗੱਲ ਨਹੀਂ ਸੀ। ਕੇਵਲ ਸਿਖ ਪਾਤਰਾਂ ਨੂੰ ਭਾਈ ਵੀਰ ਸਿੰਘ ਅਜੇਹੀ ਖੁਹ ਨਹੀਂ ਦੇ ਸਕਦਾ।

ਸਤਵੰਤ ਕੌਰ ਕਦ ਵੀ ਕੋਈ ਆਮ ਹਿੰਦੂ ਇਸਤਰੀਆਂ ਵਾਕਰ ਨਹੀਂ ਸੀ ਹੋਈ।

ਕਾਬਲ ਦੇ ਅਮੀਰ ਦਾ, ਜੋ ਉਸ ਸਮੇਂ ਅਹਮਦ ਸ਼ਾਹ ਅਬਦਾਲੀ ਹੀ ਹੋ ਸਕਦਾ ਸੀ, ਇਕ ਅਫਸਰ ਘੋੜਾ ਦੌੜ੍ਹਾਈ ਜਾਂਦਾ ਲੁਧਿਆਣੇ ਤੋਂ ਤੀਹ ਕੁ ਮੀਲ ਪੂਰਬ ਵਲ ਇਕ ਕਸਬੇ, ਖੰਨੇ, ਦੇ ਇਕ ਢਠੇ ਹੋਏ ਖੂਹ ਵਿਚ ਡਿਗ ਪਇਆ ਸੀ। ਸਤਵੰਤ ਕੌਰ ਨੇ ਉਸ ਨੂੰ ਡਿਗਦੇ ਡਿਠਾ ਤਾਂ ਪਿਛੋਂ ਵਾਹਰ ਸੱਦ ਕੇ ਉਸ ਨੂੰ ਕਢਵਾਇਆ, ਘਰ ਅਠ ਦਿਨ ਉਸ ਦੀ ਖਾਤਰ, ਇਲਾਜ ਮਾਲਜਾ ਕੀਤਾ। ਜਾਂ ਤਕੜਾ ਹੋਇਆ ਤਦ ਉਹ ਤੁਰ ਪਇਆ, ਅਰ ਲੁਧਿਆਣੇ ਚਲਾ ਗਇਆ।' ਪਰ ਆਪਣੇ ਇਸ ਪਰਾਹੁਣਾਚਾਰੀ ਸਮੇਂ ਉਹ ਸਤਵੰਤ ਕੌਰ ਉਤੇ ਮੋਹਿਤ ਹੋ ਚੁਕਾ ਸੀ, ਤੇ ਕਈ ਤਰ੍ਹਾਂ ਦੇ ਬਹਾਨੇ ਕਰਨ ਪਿਛੋਂ ਇਕ ਦਿਨ ਖੰਨੇ ਜਾ ਕੇ ਜਬਰੀ ਸਤਵੰਤ ਕੌਰ ਨੂੰ ਚੁਕ ਲੈ ਗਇਆ ਸੀ।

ਕਾਬਲ ਪਹੁੰਚ ਕੇ ਸਤਵੰਤ ਇਕ ਹੋਰ ਖ਼ਾਨ ਦੀ ਨਜ਼ਰ ਚੜ੍ਹ ਜਾਂਦੀ ਹੈ ਜੋ ਉਸ ਨੂੰ ਗੁਲਾਮੀ ਵਿਚ ਖ਼ਰੀਦ ਲੈਂਦਾ ਹੈ। ਉਸ ਖ਼ਾਨ ਦੇ ਘਰ ਉਹ ਉਸ ਦੇ ਇਕ ਛੋਟੇ ਬਚੇ ਤੇ ਉਸਦੀ ਵਹੁਟੀ ਫ਼ਾਤਮਾ ਦੀ ਕਿਰਪਾ ਨਾਲ ਗੋਲੀ ਤੋਂ ਵਧ ਕੁਝ ਬਣਨ ਤੋਂ ਬਚ ਜਾਂਦੀ ਹੈ। ਉਥੇ ਉਹ ਇਕ ਦਿਨ ਫ਼ਾਤਮਾ ਨੂੰ ਸ਼ਰਾਬੀ ਹੋਏ ਹੋਏ ਖ਼ਾਨ ਦੇ ਹਥੋਂ ਕਤਲ ਹੋਣ ਤੋਂ ਵੀ ਇਕ ਬੜੇ ਨਾਟਕੀ ਢੰਗ ਨਾਲ ਬਚਾਂਦੀ ਹੈ। ਫਿਰ ਕੁਝ ਦਿਨਾਂ ਪਿਛੋਂ ਕਿਸੇ ਦੋਸ਼ ਵਿਚ ਖ਼ਾਨ ਨੂੰ ਅਮੀਰ ਵਲੋਂ ਕੈਦ ਕਰ ਲਿਆ ਜਾਂਦਾ ਹੈ, ਤੇ ਉਸ ਲਈ ਮੌਤ ਦੀ ਸਜ਼ਾ ਸੁਣਾਈ ਗਈ ਹੈ।

ਫ਼ਾਤਮਾ ਓੜਕ ਉਸ ਖ਼ਾਨ ਦੀ ਇਸਤਰੀ ਹੈ ਤੇ ਸਮੇਂ ਦੇ ਆਚਾਰ ਅਨੁਸਾਰ ਆਪਣੇ ਪਤੀ ਦਾ, ਭਾਵੇਂ ਉਹ ਕਿਤਨਾ ਦੁਸ਼ਟ ਤੇ ਅਪਰਾਧੀ ਕਿਉਂ ਨਾ ਹੋਵੇ, ਮਾਰਿਆ ਜਾਣਾ ਕਿਵੇਂ ਬਰਦਾਸ਼ਤ ਕਰ ਸਕਦੀ ਹੈ ? ਸਤਵੰਤ ਦੀ ਸਲਾਹ ਅਨੁਸਾਰ ਉਹ ਅਮੀਰ ਦੀ ਬੇਗਮ ਨੂੰ ਮਿਲਕੇ ਇਕੱਲ ਵਿਚ ਆਪਣੇ ਪਤੀ ਨੂੰ ਮਰਨ ਤੋਂ ਇਕ ਦਿਨ ਪਹਿਲਾਂ ਮਿਲਣ ਦੀ ਆਗਿਆ ਪ੍ਰਾਪਤ ਕਰ ਸਕਦੀ ਹੈ। ਪਰ ਮਿਲਣ ਉਹ ਆਪ ਨਹੀਂ ਜਾਂਦੀ ਉਸ ਦੀ ਡੋਲੀ ਵਿਚ ਸਵਾਰ ਹੋ ਕੇ ਸਤਵੰਤ ਕੌਰ ਜਾਂਦੀ ਹੈ। ਉਹ ਖ਼ਾਨ ਨੂੰ ਆਪਣੀ ਡੋਲੀ ਵਿਚ ਬਾਹਰ ਭੇਜ ਦੇਂਦੀ ਹੈ ਤੇ ਆਪ ਉਸ ਦੀ ਥਾਉਂ ਕੈਦ ਵਿਚ ਪੈ ਜਾਂਦੀ ਹੈ, ਕਿਵੇਂ ਇਤਿਹਾਸਕ ਕਥਾਵਾਂ ਵਿਚ ਕਈ ਹੋਰਨਾਂ ਨੇ ਵੀ ਕੀਤਾ ਹੈ।

ਦੂਜੇ ਦਿਨ ਸਵੇਰੇ ਜਦੋਂ ਖ਼ਾਨ ਨੂੰ ਕਤਲਗਾਹ ਵਿਚ ਪੁਚਾਣ ਲਈ ਦਾਰੋਗਾ ਉਸ ਕੋਠੜੀ ਵਿਚ ਆਉਂਦਾ ਹੈ ਤਾਂ ਉਥੇ ਖ਼ਾਨ ਦੀ ਥਾਉਂ ਸਤਵੰਤ ਕੌਰ ਨੂੰ ਵੇਖ ਕੇ ਉਹ ਹੈਰਾਨੀ ਤੇ ਭੈ ਨਾਲ ਚਕਰਾ ਜਾਂਦਾ ਹੈ, ਪਰ ਸਾਰੀ ਗੱਲ ਅਖ਼ੀਰ ਨੂੰ ਸੁਣਾਈ ਜਾਂਦੀ ਹੈ ਤਾਂ ਉਸ ਨੂੰ ਬਖਸ਼ ਦਿਤਾ ਜਾਂਦਾ ਹੈ।

ਅਮੀਰ (ਅਹਮਦ ਸ਼ਾਹ ?) ਜਦੋਂ ਸਤਵੰਤ ਦੀ ਇਸ ਚਲਾਕੀ ਭਰੀ ਵੀਰਤਾ ਦੀ ਕਹਾਣੀ ਸੁਣਦਾ ਹੈ, ਤਾਂ ਉਸ ਦੀ ਅਕਲ ਵੀ ਦੰਗ ਰਹਿ ਜਾਂਦੀ ਹੈ, ਉਹ ਸਤਵੰਤ

ਦੇ ਕਹਿਣ ਉਤੇ ਖ਼ਾਨ ਨੂੰ ਮੁਆਫ਼ ਕਰ ਦੇਂਦਾ ਹੈ, ਪਰ ਉਸ ਨੂੰ ਆਪ ਉਸ ਦੇ ਘਰ ਖੰਨੇ, ਪੁਚਾਣ ਦੀ ਥਾਉਂ ਆਪਣੀ ਬੇਗਮ ਬਣਾਣ ਉਤੇ ਹਠ ਕਰਦਾ ਹੈ।

ਸਤਵੰਤ ਕੌਰ ਅਮੀਰ ਦੇ ਮਹਲਾਂ ਵਿਚ ਲੈ ਜਾਈ ਜਾਂਦੀ ਹੈ, ਪਰ ਰਾਤ ਨੂੰ ਅਮੀਰ ਨਾਲ ਨਿਕਾਹ ਹੋਣ ਤੋਂ ਪਹਿਲਾਂ ਹੀ ਮਹਲ ਦੇ ਉਸ ਭਾਗ ਨੂੰ ਅੱਗ ਲਗ ਜਾਂਦੀ ਹੈ, ਤੇ ਅੱਗ ਦੇ ਧੂਏਂ ਤੇ ਰਾਤ ਦੇ ਅਨੇਰੇ ਵਿਚ ਸਤਵੰਤ ਕੌਰ ਸਹੀ ਸਲਾਮਤ ਨਿਕਲ ਜਾਂਦੀ ਹੈ। ਬਹੁਤ ਤਲਾਸ਼ ਕੀਤੀ ਤੋਂ ਵੀ ਉਸ ਦਾ ਕੋਈ ਪਤਾ ਨਹੀਂ ਲਗਦਾ ਤੇ ਇਹ ਸਮਝ ਲਇਆ ਜਾਂਦਾ ਹੈ ਕਿ ਉਹ ਅੱਗ ਵਿਚ ਸੜ ਕੇ ਰਾਖ ਹੋ ਗਈ ਹੈ।

ਪਰ ਸਤਵੰਤ ਕੌਰ ਨੂੰ ਕਿਸੇ ਘਰ ਦਾ ਇਕ ਸੁੰਞਾਂ ਭਾਗ ਲੁਕਣ ਲਈ ਮਿਲ ਜਾਂਦਾ ਹੈ। ਪਹੁ ਫੁਟਾਲੇ ਨਾਲ ਉਹ ਉਥੋਂ ਨਿਕਲ ਕੇ ਫਿਰ ਫ਼ਾਤਮਾ ਪਾਸ ਆ ਜਾਂਦੀ ਹੈ, ਕਿਉਂਕਿ ਹੋਰ ਕਿਧਰੇ ਜਾਣਾ ਉਸ ਲਈ ਸੰਭਵ ਨਹੀਂ ਸੀ।

ਫ਼ਾਤਮਾ ਉਸ ਨੂੰ ਆਪਣੇ ਘਰ ਵਿਚ ਇਕ ਗੁਪਤ ਕੋਠੜੀ ਵਿਚ ਲੁਕਾ ਲੈਂਦੀ ਹੈ, ਜਿਸ ਵਿਚੋਂ ਇਕ ਲੰਮੀ ਸੁਰੰਗ ਬਹਾਰ ਜੰਗਲ ਵਿਚ ਜਾ ਕੇ ਖੁਲ੍ਹਦੀ ਹੈ। ਪਰ ਫ਼ਾਤਮਾ ਦੀ ਸੌਂਕਣ ਨੇ ਇਕ ਗੋਲੀ ਹਸਨਾ, ਫ਼ਾਤਮਾ ਦੀ ਚੁਗਲੀ ਕਰਨ ਲਈ ਰਖੀ ਹੋਈ ਸੀ। ਫ਼ਾਤਮਾ ਦਾ ਬਹੁਤ ਚਿਰ ਲਈ ਗੁਪਤ ਕਮਰੇ ਵਿਚ ਸਤਵੰਤ ਪਾਸ ਬੈਠੇ ਰਹਿਣਾ ਹਸਨਾ ਦੇ ਮਨ ਵਿਚ ਸ਼ੰਕਾ ਉਪਜਾਂਦਾ ਹੈ ਕਿ ਫ਼ਾਤਮਾ ਪਾਸ ਕੋਈ ਅੰਨ-ਪੁਰਖ ਆਉਂਦਾ ਹੈ, ਤੇ ਉਹ ਅਜਿਹੀ ਗੱਲ ਖ਼ਾਨ ਸਾਹਿਬ ਤਕ ਪੁਚਾ ਦੇਂਦੀ ਹੈ। ਸਤਵੰਤ ਨੂੰ ਵੀ ਹਸਨਾ ਦੇ ਚਾਲੇ ਦਾ ਪਤਾ ਲਗ ਜਾਂਦਾ ਹੈ ਤਾਂ ਤ੍ਰੈਹ ਇਕ ਦੂਜੇ ਗੁਪਤ ਕਮਰੇ ਵਿਚ ਹੋ ਜਾਂਦੀ ਹੈ ਤੇ ਪਹਿਲੇ ਗੁਪਤ ਕਮਰੇ ਦੀ ਤਲਾਸ਼ੀ ਤੋਂ ਕੋਈ ਗੱਲ ਫ਼ਾਤਮਾ ਵਿਰੁਧ ਨਹੀਂ ਸਹੀ ਹੁੰਦੀ। ਪਰ ਸਤਵੰਤ ਹੁਣ ਹੋਰ ਉਸ ਘਰ ਵਿਚ ਰਹਿ ਨਹੀਂ ਸਕਦੀ। ਸੋ ਇਕ ਰਾਤ ਉਹ ਮਰਦਾਵਾਂ ਵੇਸ ਕਰਕੇ ਸੁਰੰਗ ਰਾਹੀਂ ਬਾਹਰ ਨਿਕਲ ਜਾਂਦੀ ਹੈ। ਉਥੇ ਉਸ ਨੂੰ ਦੋ ਹਿੰਦੂ ਮਿਲ ਜਾਂਦੇ ਹਨ, ਤੇ ਉਹ ਉਹਨਾਂ ਦੇ ਘਰ ਜਸਵੰਤ ਸਿੰਘ ਨਾਮ ਨਾਲ ਰਹਿਣ ਲਗ ਜਾਂਦੀ ਹੈ, ਜਿਥੋਂ ਕੁਝ ਚਿਰ ਪਿਛੋਂ ਇਕ ਕਾਫ਼ਲੇ ਨਾਲ ਉਸ ਲਈ ਪੰਜਾਬ ਨੂੰ ਜਾਣਾ ਸੰਭਵ ਹੋਵੇਗਾ।

ਪਰ ਇਸੇ ਸਮੇਂ ਸਤਵੰਤ ਨੂੰ ਸੂਹ ਲਗਦੀ ਹੈ ਕਿ ਫ਼ਾਤਮਾ ਦੀ ਸੌਂਕਣ ਨੇ ਜਦੋਂ ਇਕ ਰਾਤ ਖ਼ਾਨ ਕਿਧਰੇ ਬਾਹਰ ਕੰਮ ਉਤੇ ਗਇਆ ਹੋਇਆ ਹੋਵੇਗਾ, ਉਸ ਦੇ ਘਰ ਡਾਕਾ ਪੁਵਾ ਦੇਣਾ ਹੈ ਤੇ ਫ਼ਾਤਮਾ ਨੂੰ ਡਾਕੂਆਂ ਪਾਸੋਂ ਚਕਵਾ ਦੇਣਾ ਹੈ। ਸਤਵੰਤ ਮੁੜ ਫ਼ਾਤਮਾ ਪਾਸ ਆ ਜਾਂਦੀ ਹੈ, ਤੇ ਉਸ ਦੀ ਸੌਂਕਣ ਦੀ ਵਿਉਂਤ ਨੂੰ ਅਸਫਲ ਬਣਾਣ ਦੇ ਪ੍ਰਬੰਧ ਕਰਦੀ ਹੈ। ਡਾਕੂ ਆਉਂਦੇ ਹਨ, ਪਰ ਸਤਵੰਤ ਹਥੋਂ ਦੋ ਚਾਰ ਜਾਨਾਂ ਗੁਆ ਕੇ ਨੱਸ ਜਾਂਦੇ ਹਨ।

ਦੋ ਚਾਰ ਦਿਨ ਪਿਛੋਂ ਸਤਵੰਤ ਕੌਰ ਫਿਰ ਉਸ ਪੁਰਾਣੀ ਸੁਰੰਗ ਰਾਹੀਂ ਨਿਕਲ

ਕੇ ਉਨ੍ਹਾਂ ਹੀ ਪਹਿਲੇ ਹਿੰਦੂਆਂ ਦੇ ਘਰ ਪਹੁੰਚਦੀ ਹੈ, ਤੇ ਉਹਨਾਂ ਦੇ ਇਕ ਬਜ਼ੁਰਗ ਲੱਧਾ ਸਿੰਘ ਦੇ ਸਾਥ ਵਿਚ ਪੰਜਾਬ ਜਾਣ ਵਾਲੇ ਕਾਫ਼ਲੇ ਨਾਲ ਉਸੇ ਮਰਦਾਵੇਂ ਵੇਸ ਵਿਚ ਪੰਜਾਬ ਨੂੰ ਤੁਰ ਪੈਂਦੀ ਹੈ।

ਪਰ ਕਾਫ਼ਲਾ ਕਾਬਲ ਤੋਂ ਦੂਜੀ ਮੰਜ਼ਿਲ ਉਤੇ ਹੀ ਘੇਰ ਲਇਆ ਜਾਂਦਾ ਹੈ। ਕਾਰਣ ਇਹ ਸੀ ਕਿ ਅਮੀਰ ਦਾ ਇਕ ਹੀਰਾ ਚੋਰੀ ਹੋ ਗਇਆ ਸੀ, ਤੇ ਦਰਬਾਰ ਵਿਚ ਹੀ ਹਾਜ਼ਿਰ ਚੋਰ ਨੇ ਇਸ ਕਾਫ਼ਲੇ ਦੀ ਤਲਾਸ਼ੀ ਦੀ ਗ਼ਲਤ ਸਲਾਹ ਦਿਤੀ ਸੀ।

ਜਦੋਂ ਕਾਫ਼ਲੇ ਦੇ ਬੰਦਿਆਂ ਦੀ ਤਲਾਸ਼ੀ ਹੋਣ ਲਗੀ ਤਾਂ ਸਤਵੰਤ ਨੂੰ ਆਪਣਾ ਭੇਦ ਖੁਲ੍ਹ ਜਾਣ ਦਾ ਡਰ ਹੋਇਆ। ਪਰ ਪਹਿਲੇ ਦਿਨ ਤਲਾਸ਼ੀ ਅਧੀ ਵੀ ਨਾ ਮੁਕੀ। ਇਸ ਲਈ ਬਾਕੀ ਦੀ ਤਲਾਸ਼ੀ ਦੂਜੇ ਦਿਨ ਉਤੇ ਪਾ ਦਿਤੀ ਗਈ। ਰਾਤ ਨੂੰ ਸਤਵੰਤ ਨੇ ਕਿਧਰੇ ਖਿਸਕ ਜਾਣ ਦੀ ਸਲਾਹ ਕੀਤੀ ਪਰ ਚਾਰੇ ਪਾਸੇ ਪਹਿਰੇਦਾਰ ਖਲੋਤੇ ਹੋਣ ਕਰਕੇ ਨਿਕਲ ਨਾ ਸਕੀ। ਉਹ ਗੁਰੂ ਨਾਨਕ ਦੀ ਬਾਣੀ ਪੜ੍ਹ ਰਹੀ ਸੀ ਤਾਂ ਕਾਫ਼ਲੇ ਦੇ ਰਖਵਾਲ ਪਠਾਨ ਅਫ਼ਸਰ ਦੇ ਕੰਨ ਆਵਾਜ਼ ਪੈ ਗਈ। ਉਸ ਨੇ ਅੱਗੇ ਵਧ ਕੇ ਸਤਵੰਤ (ਜਸਵੰਤ ਸਿੰਘ) ਨੂੰ ਆ ਹਿਲਾਇਆ ਤੇ ਥਾਉਂ ਪਤਾ ਪੁਛਣ ਲਗਾ।

ਇਹ ਪਠਾਣ ਅਫ਼ਸ਼ਰ ਆਗ਼ਾ ਖ਼ਾਨ ਅਸਲ ਵਿਚ ਜਿਵੇਂ ਉਪਰ ਸੰਕੇਤ ਕੀਤਾ ਗਇਆ ਹੈ। ਇਕ ਸਿਖ ਸਰਦਾਰ ਦਾ ਪੁਤਰ ਸੀ, ਤੇ ਨਾਦਰ ਸ਼ਾਹ ਦੇ ਹਮਲੇ ਸਮੇਂ ਜਦੋਂ ਹਾਲੇ ਗੋਦ ਖੇਡਦਾ ਬੱਚਾ ਸੀ ਤਾਂ ਆਪਣੀ ਮਾਂ ਤੇ ਇਕ ਪਹਾੜਨ ਗੋਲੀ ਸਮੇਤ ਪਕੜਿਆ ਗਇਆ ਕਾਬਲ ਆਇਆ ਸੀ। ਇਸ ਦੀ ਮਾਂ ਨੂੰ ਤਾਂ ਨਾਂ ਮੰਨਣ ਉਤੇ ਮੋਹਿਤ ਹੋਏ ਖ਼ਾਨ ਨੇ ਕਤਲ ਕਰ ਦਿਤਾ ਸੀ, ਪਰ ਘਰ ਕੋਈ ਸੰਤਾਨ ਨਾ ਹੋਣ ਕਰਕੇ ਉਸ ਨੇ ਇਸ ਬੱਚੇ ਨੂੰ ਆਪਣੀ ਬੇਗਮ ਦੀ ਮਰਜ਼ੀ ਨਾਲ ਪੁਤਰ ਬਣਾ ਲਇਆ ਸੀ ਤੇ ਗੋਲੀ ਨੂੰ ਮੁਸਲਮਾਨ ਬਣਾ ਕੇ ਇਸ ਦੀ ਪਾਲਣਾ ਲਈ ਰਖ ਲਇਆ ਸੀ।

ਪਰ ਇਕ ਦਿਨ ਸੰਜੋਗ ਨਾਲ ਇਸ ਗੋਲੀ ਅਥਵਾ ਦਾਈ ਤੋਂ ਆਗ਼ਾ ਖ਼ਾਨ ਨੂੰ ਆਪਣੇ ਅਸਲੇ ਦਾ ਭੇਦ ਮਾਲੂਮ ਹੋ ਜਾਂਦਾ ਹੈ, ਤੇ ਉਹ ਪੰਜਾਬ ਵਿਚ ਵਾਪਸ ਜਾ ਕੇ ਆਪਣੇ ਅਸਲੇ, ਸਿਖਾਂ, ਨਾਲ ਜਾ ਮਿਲਣ ਦੀ ਧੁਨ ਵਿਚ ਪੈ ਜਾਂਦਾ ਹੈ।

ਕੁਝ ਜੱਕਾਂ ਤਕਾਂ ਤੇ ਰੋਕਾਂ ਅਟਕਾਵਾਂ ਤੋਂ ਪਿਛੋਂ ਸਤਵੰਤ ਕੌਰ ਆਗ਼ਾ ਖ਼ਾਨ ਤੇ ਦਾਈ—ਤਿੰਨੇ ਅੰਮ੍ਰਿਤਸਰ ਆ ਪਹੁੰਚਦੇ ਹਨ। ਉਥੇ ਆ ਕੇ ਆਗਾ ਖ਼ਾਨ ਅੰਮ੍ਰਿਤ ਛਕ ਕੇ ਸਿੰਘ ਸਜ ਜਾਂਦਾ ਹੈ ਤੇ ਅਲਾਂਬਾ ਸਿੰਘ ਨਾਉਂ ਧਰਾ ਕੇ ਮੁਗ਼ਲ ਰਾਜ ਵਿਰੁਧ ਲੜਦੇ ਰਹਿ ਕੇ ਜੀਵਨ ਬਿਤਾਣ ਦਾ ਪਰਣ ਚੁਕਦਾ ਹੈ, ਤੇ ਵਿਆਹ ਕਰਾਣ ਤੋਂ ਵੀ ਨਾਂਹ ਕਰ ਦੇਂਦਾ ਹੈ। ਸਤਵੰਤ ਵੀ ਹੁਣ ਗ੍ਰਿਹਸਥ ਵਿਚ ਨਹੀਂ ਪੈਣਾ ਮੰਨਦੀ ਤੇ ਪੰਥ ਸੇਵਾ ਵਿਚ ਹੀ ਜੀਵਨ ਲਗਾ ਦੇਂਦੀ ਹੈ। ਆਗਾ ਖ਼ਾਨ ਦੀ ਦਾਈ ਵੀ ਅੰਮ੍ਰਿਤ ਛਕ ਕੇ ਤੇਜ ਕੌਰ ਬਣ ਕੇ ਪੰਥ ਦੀ ਸੇਵਾ ਵਿਚ ਲਗ ਜਾਂਦੀ ਹੈ।

ਇਸ ਦੌਰਾਨ ਆਗਾ ਖਾਨ ਆਪਣੀ ਸਕੀ ਭੈਣ ਲਾਲਮਨ ਨੂੰ ਤੇ ਸਤਵੰਤ ਆਪਣੇ ਮਾਤਾ ਪਿਤਾ ਨੂੰ ਮਿਲ ਲੈਂਦੀ ਹੈ।

ਉਧਰ ਅਬਦਾਲੀ ਦੇ ਇਕ ਹੋਰ ਹੱਲੇ ਵਿਚ ਫ਼ਾਤਮਾ ਦਾ ਖ਼ਾਵੰਦ ਅਸਮਤੁਲਾ ਜ਼ਖਮੀ ਹੋ ਕੇ ਸਿੰਘਾਂ ਦੇ ਹੱਥ ਆ ਜਾਂਦਾ ਹੈ, ਪਰ ਸਾਰੇ ਇਲਾਜ ਉਪਾਉ ਦੇ ਬਾਵਜੂਦ ਬਚਾ ਨਹੀਂ ਸਕਦਾ। ਉਸ ਦੀ ਭਾਲ ਵਿਚ ਫ਼ਾਤਮਾ ਵੀ ਪੰਜਾਬ ਆ ਕੇ ਸਤਵੰਤ ਨੂੰ ਆ ਮਿਲਦੀ ਹੈ ਤੇ ਸਿੰਘਣੀ ਸਜ ਕੇ ਉਸ ਦੀ ਸਾਥਣ ਬਣ ਜਾਂਦੀ ਹੈ।

ਇਸ ਤਰ੍ਹਾਂ ਇਹ ਉਪਨਿਆਸ ਪਹਿਲੇ ਦੋ, 'ਸੁੰਦਰੀ' ਤੇ 'ਬਿਜੈ ਸਿੰਘ' ਨਾਲੋਂ ਵਖਰਾ ਹੋ ਕੇ ਦੁਖਾਂਤਕ ਦੀ ਥਾਉਂ ਸੁਖਾਂਤਕ ਬਣ ਗਇਆ ਹੋਇਆ ਹੈ। ਇਸ ਭੇਦ ਦਾ ਇਕ ਕਾਰਨ ਸ਼ਾਇਦ ਇਹ ਹੈ ਕਿ ਇਸ ਉਪਨਿਆਸ ਦਾ ਪਿਛਲਾ ਭਾਗ ਭਾਈ ਵੀਰ ਸਿੰਘ ਦੇ ਪਿਛਲੇਰੇ ਸਮੇਂ, ਪਹਿਲੇ ਨਾਲੋਂ ਕੋਈ ਸਤਾਈ ਸਾਲ ਪਿਛੋਂ ਦੀ ਗੱਲ ਹੈ। ਸੰਨ ੧੯੨੭ ਦੇ ਕਰੀਬ ਭਾਰਤ ਤੇ ਪੰਜਾਬ ਦੇ ਰਾਜਸੀ ਤੇ ਸਮਾਜਕ ਸਮਾਚਾਰ ੧੯੦੦-੦੧ ਦੇ ਸਮੇਂ ਨਾਲੋਂ ਸੁਖਾਵੇਂ ਹੋ ਗਏ ਸਨ, ਤੇ ਹੋ ਸਕਦਾ ਹੈ ਇਸ ਤਬਦੀਲੀ ਦਾ ਸਫਲ-ਸਰੂਪ ਭਾਈ ਵੀਰ ਸਿੰਘ ਦੀ ਆਤਮਾਂ ਵਿਚ ਆਸ਼ਾ ਦੀ ਝਲਕ ਵਧੇਰੇ ਤਕੜੀ ਹੋ ਗਈ ਹੋਵੇ। ਇਸ ਸੁਖਾਵੀਂ ਤਬਦੀਲੀ ਦੀ ਝਲਕ ਭਾਈ ਸਾਹਿਬ ਦੀ ਕਿਰਤ 'ਸੁਭਾਗ ਜੀ ਦਾ ਸੁਧਾਰ' ਵਿਚ ਵੀ ਵੇਖੀ ਜਾ ਸਕਦੀ ਹੈ।

---

ਕਾਂਡ ੪

# ਪਹਿਲੀਆਂ ਕਿਰਤਾਂ-ਇਤਿਹਾਸਕ ਰੁਮਾਂਸ (2)

੧.

ਸੁੰਦਰੀ, ਬਿਜੈ ਸਿੰਘ ਅਤੇ ਸਤਵੰਤ ਕੌਰ ਤਿੰਨੇ ਇਕ ਪ੍ਰਕਾਰ ਪੰਜਾਬੀ ਨਾਵਲ ਦਾ ਮੁਢ ਬੰਨ੍ਹਦੀਆਂ ਹਨ। ਭਾਈ ਵੀਰ ਸਿੰਘ ਦੀ ਇਸ ਪਹਿਲ ਦੇ ਪ੍ਰਭਾਵ ਹੇਠ ਕੁਝ ਹੋਰ ਅਜੇਹੇ ਇਤਿਹਾਸਕ ਸੁਧਾਰਕ ਨਾਵਲ ਲਿਖੇ ਗਏ, ਜਿਨ੍ਹਾਂ ਦੇ ਲਿਖਣ ਵਾਲਿਆਂ ਵਿਚੋਂ ਸ: ਸ: ਚਰਨ ਸਿੰਘ ਸ਼ਹੀਦ ਤੇ ਮੋਹਨ ਸਿੰਘ ਵੈਦ ਵਧੇਰੇ ਸਫਲ ਗਿਣੇ ਜਾਂਦੇ ਹਨ। ਸ: ਸ: ਚਰਨ ਸਿੰਘ ਸ਼ਹੀਦ ਨੇ ਇਤਿਹਾਸਕ ਤੇ ਸੁਧਾਰਕ ਦੋਵੇਂ ਭਾਂਤ ਦੇ ਨਾਵਲ ਲਿਖੇ। ਉਸ ਦੇ ਇਤਿਹਾਸਕ ਨਾਵਲ ਮੂਲ ਰੂਪ ਵਿਚ ਭਾਈ ਵੀਰ ਸਿੰਘ ਦੇ ਨਾਵਲਾਂ ਵਾਲੀ ਗੋਂਦ ਤੇ ਵਿਉਂਤ ਅਨੁਸਾਰ ਹੀ ਲਿਖੇ ਗਏ ਹਨ, ਪਰ ਉਹਨਾਂ ਵਿਚ ਧਾਰਮਿਕ ਪ੍ਰਚਾਰ ਨਾਲੋਂ ਰੋਮਾਂਸ ਦਾ ਰੰਗ ਵਧੇਰੇ ਹੈ। ਨਾਲੇ ਚਰਨ ਸਿੰਘ ਦੇ ਨਾਵਲਾਂ ਦੀ ਗੋਂਦ ਵਿਚ ਸਾਹਸ ਤੇ ਚਲਾਕੀ ਦਾ ਅੰਸ਼ ਵੀ ਕਾਫ਼ੀ ਵਧੇਰੇ ਹੈ। ਮੋਹਨ ਸਿੰਘ ਨੇ ਸਮਾਜ ਸੁਧਾਰ ਉਤੇ ਵਧੇਰੇ ਜ਼ੋਰ ਦਿਤਾ ਹੈ। ਪਰ ਉਸ ਦੀ ਸੋਚਣੀ ਭਾਈ ਵੀਰ ਸਿੰਘ ਦੀ ਲੀਹ ਉਤੇ ਹੀ ਚਲਦੀ ਹੈ। ਨਾਲੇ ਇਹ ਦੋਵੇਂ ਨਾਵਲਕਾਰ ਕੇਵਲ ਸਿਖਾਂ ਬਾਰੇ ਹੀ ਨਹੀਂ ਲਿਖਦੇ, ਸਗੋਂ ਸਿਖਾਂ ਵਾਸਤੇ ਲਿਖਦੇ ਹਨ। ਸੋ ਇਹਨਾਂ ਦੀ ਰਚਨਾ ਭਾਈ ਵੀਰ ਸਿੰਘ ਵਾਂਗ ਇਕ ਭਾਂਤ ਦਾ ਸੰਪਰਦਾਇਕ ਸਾਹਿਤ ਹੀ ਹੈ।

ਜਿਵੇਂ ਉਪਰ ਦੱਸਿਆ ਜਾ ਚੁਕਾ ਹੈ, ਭਾਈ ਵੀਰ ਸਿੰਘ ਦਾ ਮਨੋਰਥ ਸਿਖ ਸੰਪਰਦਾਇ ਦੇ ਪੁਰਾਤਨ ਇਤਿਹਾਸ ਨੂੰ ਸੁਰਜੀਤ ਕਰਕੇ ਸਿਖਾਂ ਦੇ ਸਾਹਮਣੇ ਲਿਆਉਣਾ ਸੀ, ਜਿਸ ਨਾਲ "ਸਿਖ ਲੋਕ ਆਪਣੇ ਧਰਮ ਵਿਚ ਪਕੇ ਹੋਣ, ਪਰਮੇਸ਼ਰ ਦੀ ਭਗਤੀ ਤੇ ਜਗਤ ਦੇ ਵਿਹਾਰ ਦੋਹਾਂ ਨੂੰ ਨਿਭਾਉਣ, ਕੁਰੀਤੀਆਂ ਦਾ ਤਿਆਗ ਹੋਵੇ, ਧਰਮ ਦਾ ਵਾਧਾ

ਹੋਵੇ ਅਤੇ ਸਿਖਾਂ ਨੂੰ ਆਪਣੇ ਅਸੂਲ ਪਿਆਰੇ ਲਗਣ।" । ਸੋ ਇਸ ਰਚਨਾ ਦਾ ਮਨੋਰਥ ਵੀ ਸੰਪਰਦਾਇਕ ਧਾਰਮਿਕ ਹੀ ਕਹਿਆ ਜਾ ਸਕਦਾ ਹੈ। ਪਰ ਸਿਖਾਂ ਦਾ ਇਤਿਹਾਸ ਇਕ ਪੰਜਾਬ ਦਾ ਹੀ ਇਤਿਹਾਸ ਹੈ। ਅਤੇ ਇਹ ਪੰਜਾਬ ਦੀ ਧਰਤੀ ਉਤੇ ਸਾਧਾਰਨ ਜਨਤਾ ਦੇ ਇਕ ਅਤਿਆਚਾਰੀ ਤੇ ਕੁਝ ਹੱਦ ਤਕ ਪਰਦੇਸੀ ਭਾਵਨਾ ਵਾਲੀ ਸ਼੍ਰੇਣੀ ਵਿਰੁਧ ਸੰਗਰਾਮ ਤੇ ਸੰਘਰਸ਼ ਦਾ ਇਤਿਹਾਸ ਹੈ। ਇਸ ਲਈ ਵੀਹਵੀਂ ਸਦੀ ਦੇ ਪਹਿਲੇ ਸਾਲਾਂ ਵਿਚ ਜਦੋਂ ਭਾਰਤੀ ਲੋਕਾਂ ਦਾ ਅੰਗਰੇਜ਼ੀ ਸਾਮਰਾਜ ਦੇ ਵਿਰੁਧ ਸੰਘਰਸ਼ ਤਾਕਤ ਪਕੜ ਰਹਿਆ ਸੀ, ਇਹਨਾਂ ਦਾ ਇਤਿਹਾਸਕ ਪ੍ਰਸੰਗ ਉਸ ਸੰਘਰਸ਼ ਨਾਲ ਸੋਹਣੀ ਤਰ੍ਹਾਂ ਜੁੜ ਜਾਂਦਾ ਸੀ, ਇਸ ਤਰ੍ਹਾਂ ਨਾਲ ਇਹ ਪੰਜਾਬ ਦਾ ਇਤਿਹਾਸਕ ਨਾਵਲ ਹੀ ਸੀ।

ਪਰ ਭਾਈ ਵੀਰ ਸਿੰਘ ਨੇ ਸਦਭਾਵਨਾ ਨੂੰ ਸਿਖ ਸੰਪਰਦਾਇ ਤੋਂ ਬਾਹਰ ਬਹੁਤ ਘੱਟ ਜਾਣ ਦਿਤਾ ਹੈ। ਇਹੀ ਨਹੀਂ ਉਸ ਨੇ ਸਿਖ ਪਾਤਰਾਂ ਨੂੰ ਸਦਾ ਹੀ ਤੇ ਸਭਨੀਂ ਥਾਈਂ ਆਦਰਸ਼ਕ ਰੂਪ ਵਿਚ ਦਿਖਾਇਆ ਹੈ ਤੇ ਹਿੰਦੂ ਤੇ ਮੁਸਲਮਾਨ ਪਾਤਰਾਂ ਨੂੰ ਕੁਹਜੇ ਰੂਪਾਂ ਵਿਚ। ਹਿੰਦੂ ਪਾਤਰ ਉਹ ਚੰਗੇ ਹਨ ਜੋ ਸਿਖਾਂ ਦੇ ਸ਼ਲਾਘਾਕਾਰ ਤੇ ਸ਼ਰਧਾਲੂ ਹਨ, ਤੇ ਬਹੁਤ ਵਾਰੀ ਸਹਜਧਾਰੀ ਜਾਂ ਲੁਕਵੇਂ ਰੂਪ ਵਿਚ ਸਿਖ ਹਨ। ਇਹਨਾਂ ਵਿਚੋਂ ਸਭ ਤੋਂ ਉਤਮ ਪਦਵੀ ਵਾਲਾ ਦੀਵਾਨ ਕੌੜਾਮਲ ਇਕ ਇਤਿਹਾਸਕ ਵਿਅਕਤੀ ਹੈ, ਜਿਸ ਦੀ ਸੰਤਾਨ ਸਤਵੀਂ ਅਠਵੀਂ ਪੀੜੀ ਵਿਚ ਭਾਈ ਵੀਰ ਸਿੰਘ ਆਪ ਹਨ। ਪ੍ਰਤੀਤ ਹੁੰਦਾ ਹੈ ਕਿ ਦੀਵਾਨ ਕੌੜਾ ਮਲ ਇਕ ਸਹਜਧਾਰੀ ਸਿਖ ਸੀ, ਜਿਸ ਨੇ ਆਪਣੀ ਸਿਆਣਪ ਦੇ ਬਲ ਨਾਲ ਮੁਗਲ ਰਾਜ ਵਿਚ ਉਚੀ ਪਦਵੀ ਪ੍ਰਾਪਤ ਕੀਤੀ, ਇਥੋਂ ਤਕ ਕਿ ਕੁਝ ਸਮੇਂ ਲਈ ਉਹ ਲਾਹੌਰ ਦਾ ਸੂਬੇਦਾਰ ਵੀ ਬਣਾਇਆ ਗਇਆ। ਉਸ ਨੇ ਇਕ ਦੋ ਮੌਕਿਆਂ ਉਤੇ ਪੰਜਾਬ ਦੇ ਮੁਗਲ ਹਾਕਮਾਂ ਤੇ ਸਿਖਾਂ ਵਿਚ ਸੁਲਾਹ ਤੇ ਅਮਨ ਦੀ ਅਵਸਥਾ ਵੀ ਸਥਾਪਿਤ ਕੀਤੀ। ਛੇਕੜ ਉਹ ਅਹਮਦ ਸ਼ਾਹ ਅਬਦਾਲੀ ਦੇ ਵਿਰੁਧ ਮੁਗਲਾਂ ਤੇ ਸਿਖਾਂ ਦੋਹਾਂ ਦੇ ਆਗੂ ਦੇ ਰੂਪ ਵਿਚ ਲੜਦਾ ਰਣ-ਭੂਮੀ ਵਿਚ ਮਾਰਿਆ ਗਇਆ।

ਇਸ ਦੇ ਉਲਟ ਦੀਵਾਨ ਲਖਪਤ ਰਾਇ ਮੁਗਲ ਹਕੂਮਤ ਦਾ ਪੱਕਾ ਵਫ਼ਾਦਾਰ, ਉਹਨਾਂ ਦੀ ਕਲਾ ਦਾ ਪੁਰਜ਼ਾ ਹੋ ਕੇ ਸਿਖਾਂ ਉਤੇ ਅਤਿਆਚਾਰ ਕਰਦਾ ਹੈ ਤੇ ਸਿਖਾਂ ਦਾ ਖੁਰਾ ਖੋਜ ਮਿਟਾਣ ਲਈ ਸਦਾ ਤਤਪਰ ਰਹਿੰਦਾ ਹੈ। ਸਿਖਾਂ ਨਾਲ ਇਕ ਲੰਮੇ ਯੁਧ ਵਿਚ, ਜਿਸ ਨੂੰ ਸਿਖ ਛੋਟਾ ਘਲੂਘਾਰਾ ਆਖਦੇ ਹਨ, ਉਸ ਨੇ ਅੱਠ ਦਸ ਹਜ਼ਾਰ ਸਿਖ ਤਲਵਾਰ ਦੇ ਘਾਟ ਲੰਘਾਏ। ਸੰਮਤ ੧੮੦੪ ਵਿਚ ਜਦੋਂ ਅਹਿਮਦ ਸ਼ਾਹ ਅਬਦਾਲੀ ਲਾਹੌਰ ਨੂੰ ਜਿਤ ਕੇ ਪਰ ਸਰਹੰਦ ਦੇ ਨੇੜੇ ਆਕੇ ਦਿੱਲੀ ਦੀਆਂ ਫ਼ੌਜਾਂ ਨਾਲ ਟੱਕਰ ਦੀ ਸਮਰਥਾ ਨਾ ਰਖਦਾ ਹੋਇਆ ਵਾਪਸ ਚਲਾ ਗਇਆ ਸੀ, ਤਾਂ ਦੀਵਾਨ ਲਖਪਤ ਰਾਇ ਨੇ ਆਪਣੀ ਕਿਸਮਤ ਉਸ ਨਾਲ ਜੋੜ ਲਈ ਸੀ। ਕਹਿੰਦੇ ਹਨ ਕਿ ਦੁਰਾਨੀ ਜਾਂਦਾ ਹੋਇਆ ਲਖਪਤ ਨੂੰ ਲਾਹੌਰ ਦਾ ਸੂਬਾ ਬਣਾ ਗਇਆ ਸੀ, ਪਰ ਦਿੱਲੀ ਵਲੋਂ ਨਿਯਤ ਹੋਏ ਸੂਬੇਦਾਰ ਮੁਅਈਯਨਲ

ਮੁਲਕ ਨੇ, ਜਿਸ ਨੂੰ ਸਿਖ ਇਤਿਹਾਸਕ ਸ਼ਾਸਤਰਾਂ ਤੇ ਸਿਮ੍ਰਤੀ ਵਿਚ ਮੀਰ ਮੰਨੂੰ ਆਖਿਆ ਜਾਂਦਾ ਹੈ—ਦੀਵਾਨ ਲਖਪਤ ਰਾਇ ਨੂੰ ਕੈਦ ਕਰ ਲਇਆ ਅਤੇ ਉਸ ਉਤੇ ਤੀਹ ਲਖ ਜੁਰਮਾਨਾ ਕਰਕੇ ਉਸਦੀ ਸਾਰੀ ਜਾਇਦਾਦ ਕੁਰਕ ਕਰਨ ਤੋਂ ਉਪਰੰਤ ਕੁਝ ਬਕਾਇਆ ਰਕਮ ਬਦਲੇ ਦੀਵਾਨ ਕੌੜਾ ਮਲ ਦੇ ਸਪੁਰਦ ਕਰ ਦਿਤਾ। ਦੀਵਾਨ ਕੌੜਾ ਮਲ ਨੇ ਉਸ ਨੂੰ ਅਗੇ ਸਿੱਖਾਂ ਕੋਲ ਧੱਕ ਦਿਤਾ ਜਿਨ੍ਹਾਂ ਨੇ ਉਸ ਨੂੰ ਛੇ ਮਹੀਨੇ ਕੈਦ ਰਖਕੇ ਅਗਲੇ ਜਹਾਨ ਪੁਚਾ ਦਿਤਾ।

ਮੁਸਲਮਾਨਾਂ ਵਿਚੋਂ ਮਹੱਤਤਾ ਵਾਲੇ ਇਤਿਹਾਸਕ ਪਾਤਰ ਮੀਰ ਮੰਨੂੰ ਤੇ ਆਦੀਨਾ ਬੇਗ ਤੇ ਕੁਝ ਹੱਦ ਤਕ ਅਹਮਦ ਸ਼ਾਹ ਅਬਦਾਲੀ ਆਪ ਹਨ, ਭਾਵੇਂ ਸੰਕੇਤ ਹੋਰ ਕਈ ਰਾਜ-ਅਧਿਕਾਰੀਆਂ ਵਲ ਵੀ ਹਨ। ਇਹਨ੍ਹਾਂ ਇਤਿਹਾਸਕ ਪਾਤਰਾਂ ਦੇ ਸੰਬੰਧ ਕਿਧਰੇ ਕਿਧਰੇ ਕਲਪਿਤ ਸਿਖ ਪਾਤਰਾਂ ਨਾਲ ਵੀ ਦਰਸਾਏ ਗਏ ਹਨ। 'ਬਿਜੈ ਸਿੰਘ' ਵਿਚ ਮੀਰ ਮੰਨੂੰ ਬਿਜੈ ਸਿੰਘ ਦੀ ਪਤਨੀ ਸ਼ੀਲ ਕੌਰ ਉਤੇ ਮੋਹਿਤ ਹੋ ਜਾਂਦਾ ਹੈ, ਪਰ ਮੀਰ ਮੰਨੂੰ ਦੀ ਬੇਗਮ ਉਸਨੂੰ ਆਪਣੇ ਹਿਤ ਅਧੀਨ ਆਪਣੇ ਖ਼ਾਵੰਦ ਤੋਂ ਬਚਾਈ ਰਖਦੀ ਹੈ, ਤੇ ਫਿਰ ਸ਼ੀਲ ਕੌਰ ਦੇ ਭਾਗਾਂ ਨੂੰ ਮੀਰ ਮੰਨੂੰ ਸਿੰਘਾਂ ਦੇ ਪਿਛੇ ਇਕ ਮੁਹਿੰਮ ਵਿਚ ਗਇਆ ਹੋਇਆ ਘੋੜੇ ਉਤੋਂ ਡਿਗਕੇ ਮਰ ਜਾਂਦਾ ਹੈ। ਦੂਜੇ ਬੰਨੇ ਮੀਰ ਮੰਨੂੰ ਦੀ ਬੇਗਮ, ਮੁਰਾਦ ਬੇਗਮ, ਬਿਜੈ ਸਿੰਘ ਉਤੇ ਲੁਭਾਇਮਾਨ ਹੋ ਜਾਂਦੀ ਹੈ ਪਰ ਬਿਜੈ ਸਿੰਘ ਆਪਣੇ ਧਰਮ ਵਿਚ ਦ੍ਰਿੜ੍ਹ ਰਹਿੰਦਾ ਹੈ।

'ਸਤਵੰਤ ਕੌਰ' ਵਿਚ ਇਕ ਸਮੇਂ ਅਹਮਦ ਸ਼ਾਹ ਅਬਦਾਲੀ ਆਪ ਸਤਵੰਤ ਕਰ ਉਤੇ ਮੋਹਿਤ ਹੋ ਜਾਂਦਾ ਹੈ, ਤੇ ਜਦੋਂ ਸਤਵੰਤ ਕੌਰ ਮਹਿਲਾਂ ਵਿਚ ਅੱਗ ਲਗਣ ਤੋਂ ਲਾਭ ਉਠਾਕੇ ਕਾਬਲ ਤੋਂ ਨੱਸ ਨਿਕਲਦੀ ਹੈ, ਤਾਂ ਉਹ ਆਪਣੇ ਪੁਤਰ ਤੈਮੂਰ ਸ਼ਾਹ ਵਲ, ਜੋ ਉਸ ਸਮੇਂ ਲਾਹਰ ਵਿਚ ਸੀ, ਇਕ ਚਿਠੀ ਭੇਜਦਾ ਹੈ ਕਿ ਸਤਵੰਤ ਕੌਰ ਦਾ ਪਤਾ ਕਰੇ ਕਿ ਉਹ ਕਿਧਰੇ ਪੰਜਾਬ ਵਿਚ ਆਪਣੇ ਮਾਪਿਆਂ ਕੋਲ ਤਾਂ ਨਹੀਂ ਪਹੁੰਚ ਗਈ।

ਸਿੱਖਾਂ ਵਿਚੋਂ ਇਤਿਹਾਸਕ ਪਾਤਰ ਕਰੋੜਾ ਸਿੰਘ, ਜੱਸਾ ਸਿੰਘ ਤੇ ਕਪੂਰ ਸਿੰਘ ਆਦਿ ਜਥੇਦਾਰਾਂ ਦਾ ਕਿਤੇ ਕਿਤੇ ਬਹੁਤ ਸੰਖੇਪ ਕਥਨ ਆਉਂਦਾ ਹੈ, ਪਰ ਉਹਨਾਂ ਦਾ ਨਾਵਲ ਦੇ ਕਾਰਜ ਵਿਚ ਕੋਈ ਵਡੇਰਾ ਭਾਗ ਨਹੀਂ ਦਿਖਾਇਆ ਗਇਆ। ਇਹ ਸੰਕੋਚ ਸੁਭਾਵਕ ਤੇ ਆਵਸ਼ਕ ਵੀ ਸੀ, ਕਿਉਂਕਿ ਨਾਵਲਾਂ ਦੇ ਨਾਇਕ ਕਲਪਿਤ ਸਿਖ ਪਾਤਰ ਹਨ ਅਤੇ ਇਤਿਹਾਸਕ ਵਿਅਕਤੀਆਂ ਨੂੰ ਨਾਵਲ ਦੇ ਕਾਰਜ ਵਿਚ ਮੋਹਰੇ ਲਿਆਉਣ ਨਾਲ ਕਲਪਿਤ ਨਾਇਕਾ ਦੇ ਚਿਤਰ ਮਧਮ ਪੈ ਜਾਣੇ ਸਨ ਤੇ ਉਹਨਾਂ ਦੀ ਮਹੱਤਤਾ ਘਟ ਜਾਣੀ ਸੀ।

ਕਲਪਿਤ ਪਾਤਰਾਂ ਵਿਚ, ਜਿਵੇਂ ਉਪਰ ਦੱਸਿਆ ਗਇਆ ਹੈ, ਸਿਖ ਪਾਤਰ, ਨਾਇਕਾ ਤੋਂ ਬਿਨਾ ਹੋਰ ਵੀ, ਆਦਰਸ਼ਕ ਗੁਣ ਸੁਭਾਵ ਵਾਲੇ ਹਨ। ਕਾਰਣ ਇਹ ਹੈ ਕਿ

ਇਹਨਾਂ ਨਾਵਲਾਂ ਦਾ ਮੁਖ ਨਾਇਕ ਅਸਲ ਵਿਚ ਸਮੁੱਚਾ ਸਿਖ ਪੰਥ ਹੈ। ਸਿਖ ਵਿਸ਼ੇਸ਼ ਪਾਤਰਾਂ ਦੇ ਸੁਭਾਵਾਂ ਵਿਚ ਭਾਈ ਵੀਰ ਸਿੰਘ ਨੇ ਕੋਈ ਵਿਅਕਤਿਗਤ ਗੁਣ ਅੰਕਿਤ ਨਹੀਂ ਕੀਤੇ। ਸੁੰਦਰੀ, ਸ਼ੀਲ ਕੌਰ ਤੇ ਸਤਵੰਤ ਕੌਰ ਦੇ ਗੁਣ ਲਛਣ ਇਨ ਬਿਨ ਇਕੋ ਜਿਹੇ ਹਨ। ਫ਼ਰਕ ਕੇਵਲ ਉਹਨਾਂ ਨਾਲ ਵਾਪਰ ਰਹੀਆਂ ਘਟਨਾਵਾਂ ਵਿਚ ਹੈ। ਇਸੇ ਤਰ੍ਹਾਂ ਬਲਵੰਤ ਸਿੰਘ ਬਿਜੈ ਸਿੰਘ ਦੀ ਗੱਲ ਹੈ। ਇਹਨਾਂ ਤੋਂ ਉਪਰੰਤ ਕੁਝ ਹੋਰ ਇਹਨਾਂ ਦੇ ਸਹਾਇਕ ਸਿਖ ਪਾਤਰ ਹਨ ਜਿਵੇਂ ਬਿਜਲਾ ਸਿੰਘ ਆਦਿ ਸੂਹੀਏ ਤੇ ਧਰਮ ਕੌਰ ਆਦਿ ਸਿਖ ਜਥਿਆਂ ਵਿਚ ਸ਼ਾਮਲ ਕੁਝ ਹੋਰ ਇਸਤ੍ਰੀਆਂ। ਪਰ ਵਿਅਕਤੀਗਤ ਗੁਣ ਇਹਨਾਂ ਨੂੰ ਵੀ ਨਹੀਂ ਪ੍ਰਦਾਨ ਕੀਤੇ ਗਏ।

ਇਹ ਕਾਰਣ ਇਹਨਾਂ ਨਾਵਲਾਂ ਦਾ ਅਸਲ ਨਾਇਕ ਸਿਖ ਪੰਥ ਹੀ ਹੈ। ਅਤੇ ਇਹਨਾਂ ਵਿਚ ਥਾਉਂ ਪਰ ਥਾਉਂ ਸਿਖਾਂ ਦੇ ਸੁਭਾਵ ਤੇ ਚਲਨ ਦੀ ਮਹਮਾ ਕੀਤੀ ਗਈ ਹੈ। 'ਸੁੰਦਰੀ' ਵਿਚ ਜਦੋਂ ਸੁੰਦਰੀ ਪਹਿਲੀ ਵਾਰ ਸਿਖ ਜਥੇ ਵਿਚ ਆਕੇ ਸ਼ਾਮਿਲ ਹੁੰਦੀ ਹੈ ਤਾਂ ਜਥੇਦਾਰ ਸ਼ਾਮ ਸਿੰਘ ਸੰਗਤ ਨੂੰ ਦੱਸਦਾ ਹੈ, 'ਬੀਬੀ ਸੁਰਸਤੀ ਦਾ ਸੰਕਲਪ ਧਰਮ ਅਰਥ ਜੀਵਨ ਬਤੀਤ ਕਰਨ ਦਾ ਹੈ, ਅਰ ਘਰ ਬਾਹਰ, ਸੁਲਹ ਜੰਗ ਹਰ ਤਰ੍ਹਾਂ ਭਰਾਵਾਂ ਦੀ ਸੇਵਾ ਕਰਨੀ ਚਾਹੁੰਦੀ ਹੈ। ਇਸ ਕਰਕੇ ਇਸ ਨੂੰ ਅੰਮ੍ਰਿਤ ਛਕਾ ਕੇ ਸੰਗਤਾਂ ਵਿਚ ਸਾਂਝੀ ਕਰਦੇ ਹਾਂ ਅਰ ਆਪਣੀ ਧਰਮ ਭੈਣ ਬਣਾਉਂਦੇ ਹਾਂ।' ਇਸ ਤੋਂ ਉਪਰੰਤ ਕਰਤਾ ਵਲੋਂ ਇਹ ਭਾਸ਼ਨ ਹੈ 'ਹੇ ਸਿਖ ਧਰਮ ਦੇ ਸਜਨੋਂ, ਇਸ ਪਵਿਤਰ ਸਮੇਂ ਨੂੰ ਯਾਦ ਕਰਕੇ ਇਕ ਵੇਰੀ ਤਾਂ ਦੋ ਪਵਿਤਰ ਹੰਝ ਡੇਗ ਦੇਵੋ। ਉਹ ਕਿਹਾ ਪਵਿਤਰ ਸਮਾ ਸੀ, ਉਹ ਕਿਹੜਾ ਸਤਜੁਗ ਸੀ ਕਿ ਆਪਣੇ ਵਿਚ ਆਈ ਇਕ ਮੁਟਿਆਰ ਕਾਕੀ ਨੂੰ, ਸਾਰੀ ਫ਼ੌਜ ਨੇ ਪਵਿਤਰਤਾ ਦੀ ਦੇਵੀ ਤੇ ਸਕੀ ਭੈਣ ਵਾਲੀ ਭਾਵਨਾਂ ਨਾਲ ਵੇਖਿਆ ... ... ... ... ... ... ਇਹ ਪਵਿੱਤਰਤਾ ਸੀ ਜੋ ਸਤਿਗੁਰ੍ਹਾਂ ਨੇ ਸਿਖਾਈ ਸੀ। ਕੌਮ ਤਦੋਂ ਗੁਰੂ ਪ੍ਰੇਮ ਨਾਲ ਆਪਾਵਾਰ ਕੁਰਬਾਨੀਆਂ ਕਰਦੀ ਸੀ, ਗੁਰੂ ਪ੍ਰੇਮ ਨਾਲ ਪ੍ਰੋਤੀ ਪਈ ਸੀ ਤੇ ਨਾਮ ਬਾਣੀ ਦੇ ਆਸਰੇ ਜੀਉਂਦੀ ਸੀ।'

ਇਸੇ ਪੁਸਤਕ ਵਿਚ ਇਕ ਥਾਉਂ ਜਥੇਦਾਰ ਸ਼ਾਮ ਸਿੰਘ ਇਕ ਪੰਡਤ ਨੂੰ ਦਸਦਾ ਹੈ, 'ਸੁਣੋ, ਮਿਸ੍ਰ ਜੀ, ਸਾਡਾ ਧਰਮ ਪਖਪਾਤੀ ਨਹੀਂ ਹੈ, ਨਾ ਸਾਨੂੰ ਕਿਸੇ ਨਾਲ ਵੈਰ ਹੈ। ਹਿੰਦੂ ਮੁਸਲਮਾਨ ਕੀ, ਸਾਡੇ ਸਤਿਗੁਰਾਂ ਨੂੰ ਕਿਸੇ ਨਾਲ ਵੀ ਵੈਰ ਨਹੀਂ ਸੀ। ਸਾਰੀ ਸ੍ਰਿਸ਼ਟੀ ਸਾਨੂੰ ਇਕ ਸਮਾਨ ਹੈ। ਅਸਾਂ ਤਾਂ ਅਨਿਆਇ ਦਾ ਨਾਸ ਕਰਨਾ ਹੈ ਤੇ ਪੂਰਾ ਤੋਲਣਾ ਹੈ। ਇਸ ਵੇਲੇ ਜੋ ਹਾਕਮ ਜ਼ੁਲਮ ਕਰ ਰਹੇ ਹਨ, ਅਸਾਂ ਤਾਂ ਉਹਨਾਂ ਨੂੰ ਸੋਧਣਾ ਹੈ, ਉਹਨਾਂ ਨੂੰ ਸੋਧਣਾ ਜ਼ੁਲਮ ਨੂੰ ਸੋਧਣਾ ਹੈ।'

'ਸੁੰਦਰੀ' ਵਿਚ ਕਹਾਣੀ ਨੂੰ ਇਤਿਹਾਸਕ ਵਰਣਨ ਤੇ ਧਾਰਮਿਕ ਚਰਚਾ ਨਾਲ ਲੰਮਾ ਨਹੀਂ ਕੀਤਾ ਗਇਆ। ਸਿਖ ਪਾਤਰਾਂ ਨੂੰ ਆਦਰਸ਼ਕ ਰੰਗਾਂ ਵਿਚ ਪੇਸ਼ ਜ਼ਰੂਰ ਕੀਤਾ

ਗਇਆ ਹੈ, ਪਰ ਬਹੁਤੀ ਸਿਧੀ ਮਹਮਾਂ ਨਹੀਂ। ਬਿਜੈ ਸਿੰਘ ਵਿਚ ਜਿਥੇ ਇਤਿਹਾਸਕ ਵਰਣਨ ਤੇ ਧਾਰਮਿਕ ਚਰਚਾ ਦਾ ਆਕਾਰ ਵਧ ਗਇਆ ਹੈ, ਉਥੇ ਸਿਖਾਂ ਦੀ ਸਿਧੀ ਮਹਮਾ ਵੀ ਆ ਗਈ ਹੈ । ਉਦਾਹਰਣ ਵਜੋਂ 'ਬਿਜੈ ਸਿੰਘ' ਵਿਚ ਇਕ ਥਾਉਂ ਸਿਖਾਂ ਦੀ ਉਸਤਤ ਇਉਂ ਕੀਤੀ ਹੈ, 'ਨਾ ਇਲਾਕਾ, ਨਾ ਰਿਆਸਤ, ਨਾ ਖ਼ਜ਼ਾਨੇ, ਕੋਈ ਠਾਹਰ ਨਹੀਂ, ਕੋਈ ਸਹਾਇਤਾ ਨਹੀਂ, ਕੋਈ ਮਿਤਰ ਨਹੀਂ, ਹਿੰਦੂ ਮੁਸਲਮਾਨ ਸਭ ਵੈਰੀ, ਏਥੋਂ ਤਕ ਕਿ ਘਰ ਦੇ ਸੇਵਕ ਹਿੰਦਾਲੀ ਤੇ ਕਈ ਹੋਰ ਮੁਖ਼ਬਰ ਬਣੇ ਹੋਏ। ਐਸੀਆਂ ਡਰਾਉਣੀਆਂ ਹਾਲਤਾਂ ਵਿਚ ਜਿਸ ਕੌਮ ਨੇ ਅਟਕ ਤੋਂ ਲੈ ਕੇ ਸਹਾਰਨਪੁਰ ਤਕ ਅਰ ਮੁਲਤਾਨ ਤੇ ਸਿੰਧ ਤੋਂ ਲੈ ਕੇ ਕਾਂਗੜੇ, ਜੰਮੂ ਤੇ ਭਿੰਬਰ ਤਕ ਆਪਣਾ ਸਿੱਕਾ ਜਮਾ ਲਿਆ ਹੋਵੇ, ਅਰ ਦਿੱਲੀ, ਪਟੌਦੀ, ਦੂਜਾਨਾ, ਬੀਕਾਨੇਰ ਤੱਕ ਹੱਲੇ ਕੀਤੇ ਹੋਣ, ਉਸਨੇ ਮਰਹੱਟਿਆਂ ਤੋਂ ਕਿਤੇ ਵਧ ਬਹਾਦਰੀ ਦਿਖਲਾਈ ਹੈ, ਜਿਨ੍ਹਾਂ ਪਾਸ ਪਹਾੜੀ ਕਿਲ੍ਹੇ, ਪਹਾੜਾਂ ਵਿਚ ਲੁਕਣ ਦੇ ਥਾਂ, ਸੇਵਾ ਜੀ ਵਰਗੇ ਸਰਦਾਰ ਸਿਰ ਤੇ, ਫੇਰ ਇਕ ਦੂਜੇ ਦੇ ਮਗਰੋਂ ਲਾਇਕ ਪੁਰਖ ਹਾਦੀ ਬਣਦੇ ਰਹੇ, ਹਰ ਪ੍ਰਕਾਰ ਦੀ ਸਹਾਇਤਾ ਦੇ ਸਾਮਾਨ ਮੌਜੂਦ ਸਨ। ਜੋ ਕੁਰਬਾਨੀਆਂ ਸਿਖਾਂ ਨੇ ਕੀਤੀਆਂ, ਦੁਨੀਆਂ ਦੇ ਇਤਿਹਾਸ ਵਿਚ ਸਭ ਤੋਂ ਵਧੀਆ ਹਨ। ਇਕ ਹੋਰ ਥਾਉਂ ਜਦੋਂ ਮੁਰਾਦ ਬੇਗ਼ਮ ਬਿਜੈ ਸਿੰਘ ਨੂੰ ਆਪਣਾ ਆਪ ਤੇ ਲਾਹੌਰ ਦਾ ਰਾਜ ਪੇਸ਼ ਕਰਦੀ ਹੈ ਤਾਂ ਉਹ ਇਸ ਤਰ੍ਹਾਂ ਉੱਤਰ ਦਿੰਦਾ ਹੈ, 'ਪਰਜਾ ਮਾਤਾ, ਆਪ ਦੇ ਰਾਜ ਭਾਗ ਦੇਣ ਦਾ ਸ਼ੁਕਰੀਆ ਹੈ। ਪਰ ਮੈਂ ਉਸ ਕੌਮ ਵਿਚੋਂ ਹਾਂ ਜੋ ਆਪਣੇ ਡੌਲਿਆਂ ਉਪਰ ਭਰੋਸਾ ਰਖਦੀ ਹੈ। ਉਹਨਾਂ ਕਦੇ ਨਹੀਂ ਮੰਨਣਾ ਕਿ ਕਿਉਂ ਰਾਜ ਲਵੀਏ, ਜਦ ਰਾਜ ਲਵਾਂਗੇ, ਤਲਵਾਰ ਦੀ ਧਾਰ ਨਾਲ ਲਵਾਂਗੇ।'

'ਸਤਵੰਤ ਕੌਰ' ਵਿਚ ਤਾਂ ਇਤਿਹਾਸਕ ਪ੍ਰਸੰਗ ਤੇ ਧਾਰਮਿਕ ਚਰਚਾ ਬਹੁਤ ਲੰਮੀ ਹੋ ਜਾਂਦੀ ਹੈ। ਤਿੰਨ ਕੁ ਸੌ ਸਫ਼ੇ ਦੀ ਪੁਸਤਕ ਵਿਚ ਚਾਲੀ ਸਫ਼ੇ ਇਕ ਥਾਉਂ ਹੀ ਧਾਰਮਿਕ ਚਰਚਾ ਦੇ ਹਨ। ਚੌਦਾਂ ਸਫ਼ੇ ਇਕ ਹੋਰ ਥਾਉਂ ਹਨ ਅਤੇ ਹੋਰ ਵੀ ਕਈ ਥਾਈਂ ਬੜੀ ਵਿਸਤਰਿਤ ਚਰਚਾ ਹੈ। ਕੋਈ ਇਤਨੇ ਹੀ ਸਫ਼ੇ ਇਤਿਹਾਸਕ ਪ੍ਰਸੰਗ ਦੇ ਵੀ ਹੋਣਗੇ। 'ਬਿਜੈ ਸਿੰਘ' ਵਿਚ ਵੀ ਇਤਿਹਾਸਕ ਪ੍ਰਸੰਗ ਤੇ ਧਾਰਮਿਕ ਚਰਚਾ ਚੋਖੇ ਵਿਸਤਾਰ ਵਾਲੀ ਹੈ। 'ਸਤਵੰਤ ਕੌਰ' ਵਿਚ ਸਿਖਾਂ ਦੀ ਸਿਧੀ ਮਹਮਾ ਬਹੁਤ ਵਧੇਰੇ ਹੈ। ਉਦਾਹਰਣ ਵਜੋਂ ਜਦੋਂ ਸਤਵੰਤ (ਜਸਵੰਤ ਸਿੰਘ ਦੇ ਭੇਸ ਵਿਚ) ਕਾਫ਼ਲੇ ਦੇ ਨਿਗਾਹਬਾਨ ਆਗਾ ਖਾਂ ਨਾਲ ਗੱਲਾਂ ਕਰਦੀ ਹੈ, ਤਾਂ ਆਗਾ ਖਾਂ ਆਖਦਾ ਹੈ, 'ਮੈਂ ਪੱਕੀ ਤਰ੍ਹਾਂ ਸੁਣ ਲਿਆ ਹੈ ਕਿ ਸਿਖ ਸਦਾ ਸੱਚਾ ਹੈ, ਇਸ ਦੀ ਜ਼ਬਾਨ ਝੂਠ ਨਾਲ ਆਸ਼ਨਾ ਨਹੀਂ ਹੈ' ਅੱਗੇ ਚਲ ਕੇ ਆਗਾ ਖਾਂ ਦੀ ਦਾਈ ਜੋ ਜਨਮ ਦੀ ਪਹਾੜਨ ਤੇ ਫਿਰ ਆਗਾ ਖਾਂ ਦੇ ਸਿਖ ਪਿਤਾ ਮਾਤਾ ਪਾਸ ਨੌਕਰ ਰਹੀ ਤੇ ਹੁਣ ਸਤਵੰਤ ਕੌਰ ਵਾਲੇ ਕਾਫ਼ਲੇ ਨਾਲ ਇਕ ਸਾਂਈਂ ਦੇ ਵੇਸ ਵਿਚ ਜਾ ਰਹੀ ਹੈ, ਸਿਖਾਂ ਦੀ ਉਸਤਤ ਇਉਂ ਕਰਦੀ ਹੈ, 'ਹਿੰਦੂਆਂ ਵਿਚ ਤਾਂ ਇਤਨਾ ਬਲ ਨਹੀਂ ਰਿਹਾ। ਹਾਂ ਸਿਖ ਹਨ ਜੋ ਕੈਦ ਨਹੀਂ ਪੈਂਦੇ, ਜੇ ਕੋਈ ਫਸ ਵੀ ਜਾਵੇ ਤਾਂ ਰਸਤੇ ਵਿਚ ਹੀ ਇਹਨਾਂ ਨਾਲ ਲੜ

ਭਿੜਕੇ ਮਰ ਜਾਂਦਾ ਹੈ। ਜੇ ਕਿਤੇ ਬੁਰੇ ਹਾਲੀਂ ਇਥੇ ਆ ਹੀ ਪਹੁੰਚੇ ਤਾਂ ਮਰਨਾ ਹੀ ਕਬੂਲ ਕਰਦਾ ਹੈ। ਅਜੇ ਤਕ ਕਿਸੇ ਸਿਖ ਇਸਤਰੀ ਜਾਂ ਪੁਰਖ ਨੇ ਇਥੇ ਆ ਕੇ ਧਰਮ ਨਹੀਂ ਦਿਤਾ ਅਤੇ ਨਾ ਹੀ ਗੁਲਾਮੀ ਸਿਰ ਚਾਈ ਹੈ। ਖੁਲ੍ਹ ਦਾ ਪਿਆਰ ਤੇ ਧਰਮ ਦੀ ਆਣ ਇਹਨਾਂ ਵਿਚ ਜ਼ਰੂਰ ਹੈ। ਹਨ ਸਿਖ ਹਿੰਦੂ ਕੁਲ ਵਿਚੋਂ, ਪਰ ਅੰਮ੍ਰਿਤ ਛਕਦੇ ਹੀ ਹੋਰ ਦੇ ਹੋਰ ਹੋ ਜਾਂਦੇ ਹਨ।'

ਜਿਥੇ ਸਿਖਾਂ ਨੂੰ ਉਚੇ ਤੇ ਸੁੱਚੇ ਗੁਣਾਂ ਵਾਲੇ, ਸਤਵਾਦੀ ਤੇ ਸਦਾਚਾਰੀ ਦੱਸਿਆ ਗਇਆ ਹੈ, ਉਥੇ ਉਹਨਾਂ ਦੀ ਬਹਾਦਰੀ ਦੀ ਵੀ ਬਹੁਤ ਸ਼ਲਾਘਾ ਕੀਤੀ ਗਈ ਹੈ। ਸਿਖ, ਪੁਰਖ, ਇਸਤਰੀ, ਬਚੇ ਜਿਵੇਂ ਬਲਵੰਤ ਸਿੰਘ, ਬਿਜੈ ਸਿੰਘ, ਸੁੰਦਰੀ, ਸ਼ੀਲ ਕੌਰ ਤੇ ਸਤਵੰਤ, ਸ਼ੀਲ ਕੌਰ ਦਾ ਪੁਤਰ, ਵਰਿਆਮ ਸਿੰਘ, ਜਦੋਂ ਵੀ ਮੁਗਲਾਂ ਪਠਾਣਾਂ ਨਾਲ ਟਕਰ ਵਿਚ ਆਉਂਦੇ ਹਨ ਤਾਂ ਇਕੱਲਾ ਇਕੱਲਾ ਕਈਆਂ ਨੂੰ ਤਲਵਾਰ ਦੇ ਘਾਟ ਉਤਾਰਦਾ ਹੈ। ਸਿਖ ਇਸਤਰੀਆਂ ਆਪਣੇ ਦੁਸ਼ਮਨ ਮੁਗਲ ਪਠਾਣ ਸਿਪਾਹੀਆਂ ਉਤੇ ਜਦੋਂ ਉਹ ਜੰਗ ਵਿਚ ਜ਼ਖਮੀ ਹੋ ਜਾਂਦੇ ਹਨ ਦਇਆ ਨਾਲ ਉਹਨਾਂ ਦੀ ਮਲ੍ਹਮ ਪੱਟੀ ਵੀ ਕਰਦੀਆਂ ਹਨ। ਤੇ ਕਈ ਵਾਰੀ ਉਹਨਾਂ ਮੁਗ਼ਲਾਂ ਪਠਾਣਾਂ ਦੀ ਕ੍ਰਿਤਘਣਤਾ ਦੇ ਕਾਰਨ ਪਕੜੀਆਂ ਜਾਂਦੀਆਂ ਤੇ ਹੋਰ ਦੁਖ ਭੋਗਦੀਆਂ ਹਨ। ਉਹਨਾਂ ਇਸਤ੍ਰੀਆਂ ਨੂੰ ਸਰੀਰ ਦੀਆਂ ਵੀ ਬਹੁਤ ਰੂਪਵਾਨ ਵਿਖਾਇਆ ਹੈ ਤੇ ਜੋ ਵੀ ਮੁਗ਼ਲ ਪਠਾਣ ਖ਼ਾਨ, ਸਰਦਾਰ ਜਾਂ ਅਮੀਰ ਉਹਨਾਂ ਨੂੰ ਦੇਖਦਾ ਹੈ, ਉਹਨਾ ਉਤੇ ਮੋਹਿਤ ਹੋ ਜਾਂਦਾ ਹੈ।

ਇਸ ਦੇ ਉਲਟ ਪਠਾਣ ਤੇ ਮੁਗਲ ਸਿਪਾਹੀ ਤੇ ਅਹੁਦੇਦਾਰ ਵਧੇਰੇ ਕਰਕੇ ਕ੍ਰਿਤਘਣ ਤੇ ਦਗੇਬਾਜ਼ ਬਣਾ ਕੇ ਦਿਖਾਏ ਹਨ। ਸਤਵੰਤ ਕੌਰ ਨੂੰ ਪਹਿਲੀ ਵਾਰ ਚੁਕ ਕੇ ਲੈ ਜਾਣ ਵਾਲਾ ਪਠਾਣ ਹਾਕਮ ਉਹੀ ਸੀ ਜਿਸ ਨੂੰ ਉਸ ਨੇ ਖੂਹ ਵਿਚੋਂ ਡਿਗੇ ਹੋਏ ਨੂੰ ਕਢਿਆ ਸੀ ਅਤੇ ਕਈ ਦਿਨ ਸੇਵਾ ਕਰ ਕੇ ਰਾਜ਼ੀ ਕੀਤਾ ਸੀ। ਸੁੰਦਰੀ ਇਸੇ ਤਰਾਂ ਇਕ ਘਾਇਲ ਪਏ ਮੁਸਲਮਾਨ ਸਿਪਾਹੀ ਨੂੰ ਜੋ ਉਸ ਨੂੰ ਪਹਿਲੀ ਵਾਰੀ ਚੁਕਣ ਵਾਲੇ ਨਵਾਬ ਦਾ ਨੌਕਰ ਹੀ ਸੀ, ਆਪਣੇ ਡੇਰੇ ਲਿਜਾ ਕੇ ਕਈ ਦਿਨ ਸੇਵਾ ਕਰਦੀ ਹੈ ਤੇ ਨਵਾਂ ਨਰੋਆ ਹੋ ਜਾਣ ਉਤੇ ਵਾਪਸ ਭੇਜਦੀ ਹੈ। ਪਰ ਉਹ ਸਿਪਾਹੀ ਕੁਝ ਦਿਨਾਂ ਬਾਅਦ ਤਿੰਨ ਚਾਰ ਹੋਰ ਸਿਪਾਹੀ ਨਾਲ ਲੈ ਕੇ ਸੁੰਦਰੀ ਨੂੰ ਪਿਛੋਂ ਬਣ ਵਿਚ ਆਪਣੇ ਡੇਰੇ ਵਲ ਆਉਂਦੀ ਨੂੰ ਆ ਪਕੜਦਾ ਹੈ ਅਤੇ ਫਿਰ ਉਸੇ ਹਾਕਿਮ ਦੀ ਕੈਦ ਵਿਚ ਪਾ ਦੇਂਦਾ ਹੈ।

ਕੇਵਲ ਦੋ ਕਿਸਮ ਦੇ ਮੁਸਲਮਾਨ ਪਾਤਰ ਭਾਈ ਵੀਰ ਸਿੰਘ ਦੀ ਘ੍ਰਿਣਾ ਤੋਂ ਬਚੇ ਹਨ। ਇਕ ਸਾਂਈ ਸਾਬਰ ਸ਼ਾਹ ਜੋ ਸ਼ੀਲ ਕੌਰ ਤੇ ਵਰਿਆਮ ਸਿੰਘ ਨੂੰ ਇਕ ਮੁਗਲ ਹਾਕਿਮ ਦੀ ਕੈਦ ਵਿਚੋਂ ਛੁੜਾ ਲੈ ਜਾਂਦਾ ਹੈ। ਇਹ ਸਾਂਈ ਉਹਨਾਂ ਸੂਫੀਆਂ ਦਾ ਪ੍ਰਤਿਨਿਧ ਹੈ, ਜੋ ਆਪਣੀ ਧਾਰਮਿਕ ਉਦਾਰਤਾ ਦੇ ਕਾਰਣ ਮੁਸਲਮਾਨ ਹਾਕਿਮਾਂ ਦੇ ਜ਼ੁਲਮ ਤੋਂ ਕਦੀ ਕਦੀ ਹਿੰਦੂਆਂ ਤੇ ਸਿਖਾਂ ਦੀ ਖਲਾਸੀ ਕਰਵਾ ਦਿਤਾ ਕਰਦੇ ਸਨ। ਦੂਜੀ ਭਾਂਤ ਮੁਸਲਮਾਨ

ਇਸਤ੍ਰੀਆਂ ਦੀ ਹੈ, ਜਿਨ੍ਹਾਂ ਨਾਲ ਉਹਨਾਂ ਦੇ ਖਾਵੰਦ ਹਾਕਮ ਜਾਂ ਦੂਸਰੇ ਮੁਸਲਮਾਨ ਹਾਕਿਮ ਅਨਿਆਇ ਕਰਦੇ ਸਨ। ਇਕ ਅਜਿਹੀ ਮੁਸਲਮਾਨ ਇਸਤ੍ਰੀ 'ਬਿਜੈ ਸਿੰਘ' ਵਿਚ ਦਿਖਾਈ ਗਈ ਹੈ। ਪਰ ਅਜਿਹੀ ਇਸਤਰੀ ਦੀ ਸਭ ਤੋਂ ਚੰਗੀ ਮਿਸਾਲ ਕਾਬਲ ਦੇ ਇਕ ਖ਼ਾਨ ਅਸਮਤ-ਉਲਾ ਦੀ ਇਸਤਰੀ ਫ਼ਾਤਮਾ ਹੈ। ਫਾਤਮਾ ਉਤੇ ਉਸ ਦਾ ਖ਼ਾਵੰਦ ਇਕ ਭੈੜੀ ਸੌਂਕਣ ਦੀ ਚੁਕ ਵਿਚ ਆ ਕੇ ਅਤਿਆਚਾਰ ਕਰਦਾ ਹੈ। 'ਉਹ ਪੇਕਿਆਂ ਵਲੋਂ ਵੀ ਊਣੀ ਸੀ ਅਤੇ ਆਪਣੇ ਪਤੀ ਦੇ ਮੰਦ ਕਰਮਾਂ ਤੋਂ ਦੁਖੀ ਰਹਿੰਦੀ ਸੀ। ਪਤੀ ਦਾ ਪਿਆਰ ਘਟ ਹੋਣ ਕਰਕੇ ਸਹੁਰੇ ਸਾਕਾਂ ਵਿਚ ਵੀ ਉਸ ਨੂੰ ਪੂਰਾ ਆਦਰ ਨਹੀਂ ਸੀ ਮਿਲਦਾ। ਨੌਕਰ ਬਾਂਦੀਆਂ ਗੋਲੀਆਂ ਵੀ ਉਸ ਦਾ ਘਟ ਆਖਾ ਮੰਨਦੇ ਸਨ। ਇਕੋ ਅੱਖਾਂ ਦਾ ਤਾਰਾ ਪੁਤਰ ਸੀ ਜਿਸ ਨਾਲ ਦਿਲ ਪਰਚਾਉਂਦੀ ਸੀ।......ਅਠਾਂ ਪਹਿਰਾਂ ਵਿਚ ਜੇ ਕਦੇ ਕੋਈ ਖੁਸ਼ੀ ਦੀ ਘੜੀ ਆਉਂਦੀ ਤਾਂ ਉਹ ਆਪਣੇ ਦੁਲਾਰੇ ਦੇ ਪਿਆਰ ਵਿਚ ਬਿਹਬਲ ਹੋ ਜਾਣ ਦੀ ਸੀ। ਸਤਵੰਤ ਕੌਰ ਦੇ ਸ਼ੀਲ ਸੁਭਾਵ ਤੇ ਕੁਦਰਤੀ ਪਿਆਰ ਵਾਲੇ ਵਰਤਾਓ ਕਰਕੇ ਬਾਲਕ ਦਾ (ਜਿਸ ਨੂੰ ਲਾਡ ਨਾਲ ਗ਼ਨੀ ਕਿਹਾ ਕਰਦੇ ਸਨ) ਉਸ ਨਾਲ ਬਹੁਤ ਮੋਹ ਪੈ ਗਿਆ ਅਤੇ ਇਸੇ ਮੋਹ ਨੇ ਫ਼ਾਤਮਾ ਨੂੰ ਸਤਵੰਤ ਕੌਰ ਵਲ ਹੋਰ ਝੁਕਾਇਆ। ਫ਼ਾਤਮਾ ਦੀਆਂ ਉਦਾਸੀਆਂ ਵੇਲੇ ਸਤਵੰਤ ਕੌਰ ਦਾ ਨਾ ਅੱਕਣਾ ਅਤੇ ਉਸ ਦੇ ਚਿੜਚਿੜੇ ਸੁਭਾ ਤੋਂ ਪਰੇ ਨਾ ਹੋਣਾ, ਇਹ ਹੋਰ ਕਾਰਣ ਸਨ ਕਿ ਇਕ ਸਿਖ ਕੰਨਿਆ ਆਪਣੀ ਅਨਮਤੀ ਸੁਆਣੀ ਨੂੰ ਭਾਉਣ ਲਗ ਗਈ।"

ਭਾਈ ਵੀਰ ਸਿੰਘ ਦੀ ਕਲਾ ਲਈ ਬਹੁਤ ਚੰਗਾ ਹੁੰਦਾ ਜੇ ਉਹ ਇਹਨਾਂ ਨਾਵਲਾਂ ਵਿਚ ਸਾਬਰ ਸ਼ਾਹ ਵਰਗੇ ਫ਼ਕੀਰਾਂ ਤੇ ਫ਼ਾਤਮਾ ਵਰਗੀਆਂ ਇਸਤ੍ਰੀਆਂ ਨੂੰ ਵਧੇਰੇ ਗਿਣਤੀ ਵਿਚ ਪ੍ਰਵੇਸ਼ ਕਰਵਾਂਦਾ ਅਤੇ ਕੁਝ ਹੋਰ ਵੀ ਨੇਕ ਸੁਭਾਵ ਵਾਲੇ ਮੁਸਲਮਾਨ ਪਾਤਰਾਂ ਦੀ ਸਿਰਜਣਾ ਕਰਦਾ।

ਹਿੰਦੂ ਪਾਤਰਾਂ ਵਿਚ ਇਤਹਾਸਕ ਵਿਅਕਤੀ ਦੀਵਾਨ ਲਖਪਤ ਰਾਇ ਤੋਂ ਛੁਟ ਅਜਿਹੇ ਕੁਝ ਕਲਪਤਿ ਪਾਤਰ ਚੂਹੜ ਮਲ, ਰਾਮ ਲਾਲ ਅਥਵਾ ਬਿਜੈ ਸਿੰਘ ਦਾ ਪਿਤਾ, ਉਸ ਦਾ ਵਡਾ ਪੁਤਰ, ਰਾਮ ਲਾਲ ਦਾ ਵਡਾ ਭਰਾ, ਤੇ ਉਨ੍ਹਾਂ ਦੀ ਕੁਲ ਦਾ ਪਰੋਹਤ ਪੰਡਤ ਵੀ ਹਨ ਜਿਨ੍ਹਾਂ ਨੂੰ ਭਾਈ ਵੀਰ ਸਿੰਘ ਘਿਰਣਾ-ਮਈ ਰੰਗਾਂ ਵਿਚ ਚਿਤ੍ਰਦਾ ਹੈ। ਚੂਹੜ ਮਲ ਆਪਣੇ ਪੁਤਰ ਰਾਮ ਲਾਲ ਨੂੰ ਸਿਖ ਬਣ ਜਾਣ ਉਤੇ ਘਰੋਂ ਕਢ ਦਿੰਦਾ ਹੈ ਅਤੇ ਉਸ ਦਾ ਕੁਲ ਪਰੋਹਿਤ ਮੁਗ਼ਲਾਂ ਦਾ ਸੂਹੀਆ ਬਣ ਕੇ ਬਿਜੈ ਸਿੰਘ ਤੇ ਉਸ ਦੀ ਪਤਨੀ ਤੇ ਪੁਤਰ ਨੂੰ ਪਕੜਵਾਂਦਾ ਹੈ। ਇਸ ਦੇ ਉਲਟ ਦੀਵਾਨ ਕੌੜਾ ਮਲ ਜਿਹਾ ਇਕ ਕਲਪਿਤ ਪਾਤਰ ਲਾਲਾ ਲੀਲਾ ਰਾਮ ਵੀ ਹੈ, ਜਿਸ ਦੇ ਘਰ ਬਿਜੈ ਸਿੰਘ ਆਪਣੇ ਪਿਤਾ ਦੇ ਘਰੋਂ ਕਢੇ ਜਾਣ ਪਿਛੋਂ ਪਨਾਹ ਲੈਂਦਾ ਹੈ। ਭਾਈ ਵੀਰ ਸਿੰਘ ਦੇ ਸ਼ਬਦਾਂ ਵਿਚ, 'ਇਸ ਪੁਰਖ ਨੇ ਆਪਣਾ ਧਰਮ ਇਹ ਬਣਾਇਆ ਹੋਇਆ ਸੀ ਕਿ ਵੇਲੇ ਕੁਵੇਲੇ ਸਿੰਘਾਂ ਨੂੰ ਘਰ ਵਿਚ ਲੁਕਾ ਛਿਪਾ ਕੇ

ਆਸਰਾ ਦੇਵੇ। ਭਾਵੇਂ ਇਸ ਦਾ ਜੀ ਤਾਂ ਬਹੁਤ ਚਾਹੁੰਦਾ ਸੀ ਕਿ ਕੇਸਾ-ਧਾਰੀ ਸਿੰਘ ਸਜੇ ਪਰੰਤੂ ਪਰ-ਉਪਕਾਰ ਦੀ ਖ਼ਾਤਰ ਤਕਲੀਫ਼ ਝਲ ਕੇ ਵੀ ਤੇ ਇਹ ਖ਼ਿਆਲ ਕਰਕੇ ਕਿ ਭਾਵੇਂ ਹੋਰ ਜਨਮ ਵੀ ਧਾਰਨਾ ਪਵੇ, ਸਿੰਘਾਂ ਦੀ ਸਹਾਇਤਾ ਜ਼ਰੂਰ ਕਰਨੀ ਹੈ, ਇਸ ਨੇ ਆਪਣੇ ਆਪ ਨੂੰ ਸਹਿਜ ਧਾਰੀਆਂ ਦੀ ਸ਼ਕਲ ਵਿਚ ਰਖਿਆ ਹੋਇਆ ਸੀ।' ਭਾਈ ਵੀਰ ਸਿੰਘ ਦੇ ਨਾਵਲਾਂ ਵਿਚ ਜੇ ਅਜਿਹੇ ਕਈ ਹੋਰ ਪਾਤਰ ਆ ਜਾਂਦੇ ਤਾਂ ਇਹਨਾਂ ਦੀ ਕਹਾਣੀ ਵਧੇਰੇ ਭਰਪੂਰ ਤੇ ਰਸਮਈ ਬਣ ਜਾਂਦੀ ਅਤੇ ਸਿਖ, ਮੁਸਲਮਾਨ ਤੇ ਹਿੰਦੂ ਪਾਤਰਾਂ ਵਿਚ ਸਮਤੋਲ ਬਣ ਜਾਂਦਾ। ਪਰ ਸ਼ੋਕ ਦੀ ਗੱਲ ਹੈ ਕਿ ਭਾਈ ਵੀਰ ਸਿੰਘ ਨੇ ਸਿੱਖ ਪਾਤਰ ਸਾਰੇ ਆਦਰਸ਼ਕ, ਸੱਤ ਧਰਮੀ, ਬਲਵਾਨ, ਸੁੰਦਰ ਤੇ ਧਰਮੀ ਬਣਾਏ ਹਨ, ਮੁਸਲਮਾਨ ਸਿਵਾਏ ਇਕ ਦੋ ਤੋਂ ਮੰਦ-ਕਰਮੀ ਤੇ ਅਤਿਆਚਾਰੀ ਤੇ ਹਿੰਦੂ ਸਿਵਾਏ ਇਕ ਦੋ ਤੋਂ ਡਰਪੋਕ, ਖੁਸ਼ਾਮਦੀ ਤੇ ਸਮੇਂ ਦੇ ਪੁਤਰ ਬਣਾਏ ਹਨ।

## ੨

'ਸੁੰਦਰੀ' ਤੇ 'ਬਿਜੈ ਸਿੰਘ' ਦੋਹਾਂ ਦੀ ਗੋਂਦ ਬਹੁਤ ਸੰਖੇਪ ਤੇ ਸਰਲ ਹੈ। ਸੁਰਸਤੀ ਅਥਵਾ ਸੁੰਦਰੀ ਨੂੰ ਇਕ ਮੁਗ਼ਲ ਹਾਕਮ ਮੁਕਲਾਵਾ ਉਡੀਕਦੀ ਨੂੰ ਪੇਕੇ ਘਰੋਂ ਚੁਕ ਕੇ ਲੈ ਜਾਂਦਾ ਹੈ। ਉਸ ਮੁਗ਼ਲ ਪਾਸੋਂ ਉਸ ਦੇ ਭਰਾ ਬਲਵੰਤ ਸਿੰਘ ਦਾ ਜੱਥਾ ਸੁੰਦਰੀ ਨੂੰ ਛੁਡਾ ਲੈ ਜਾਂਦਾ ਹੈ। ਕੁਝ ਚਿਰ ਪਿਛੋਂ ਫੇਰ ਸੁੰਦਰੀ ਨੂੰ ਮੁਗ਼ਲ ਸਿਪਾਹੀਆਂ ਦੀ ਇਕ ਟੁੱਕੜੀ ਰਾਹ ਜਾਂਦੀ ਨੂੰ ਚੁਕ ਲੈ ਜਾਂਦੀ ਹੈ। ਪਰ ਜਦੋਂ ਇਹ ਸਿਪਾਹੀ ਸੁੰਦਰੀ ਨੂੰ ਡੋਲੀ ਵਿਚ ਪਾ ਕੇ ਇਕ ਬੇੜੀ ਉਤੇ ਨਦੀ ਪਾਰ ਕਰ ਰਹੇ ਹੁੰਦੇ ਹਨ, ਤਾਂ ਇਕ ਫਕੀਰ ਦੇ ਰੂਪ ਵਿਚ ਬਿਜਲਾ ਸਿੰਘ ਚਾਲਾਕੀ ਤੇ ਬਹਾਦਰੀ ਨਾਲ ਸੁੰਦਰੀ ਨੂੰ ਉਹਨਾਂ ਪਾਸੋਂ ਛੁਡਾ ਦੇਂਦਾ ਹੈ। ਪਰ ਸੰਦਰੀ ਇਹ ਨਾ ਜਾਣਦੀ ਹੋਈ ਕਿ ਸਾਈਂ ਦੇ ਰੂਪ ਵਿਚ ਬਿਜਲਾ ਸਿੰਘ ਹੀ ਹੈ, ਇਕਲੀ ਘੋੜੇ ਉਤੇ ਚੜ੍ਹ ਕੇ ਕਿਧਰੇ ਨੂੰ ਨਿਕਲ ਜਾਂਦੀ ਹੈ। ਥੱਕ ਟੁਟ ਕੇ ਉਹ ਬਾਹਰ ਜੰਗਲ ਵਿਚ ਹੀ ਇਕ ਥਾਉਂ ਛੰਭ ਦੇ ਕੰਢੇ ਸੌਂ ਜਾਂਦੀ ਹੈ। ਜਾਗਦੀ ਹੈ ਤਾਂ ਉਹ ਫਿਰ ਆਪਣੇ ਆਪ ਨੂੰ ਮੁਗ਼ਲ ਸਵਾਰਾਂ ਦੇ ਜਥੇ ਵਿਚ ਘਿਰੀ ਹੋਈ ਦੇਖਦੀ ਹੈ। ਇਸ ਸਮੇਂ ਉਹ ਆਪਣੇ ਵੀਰ ਨੂੰ ਯਾਦ ਕਰਦੀ ਹੈ ਤੇ ਦੇਵ ਨੇਤ ਬਲਵੰਤ ਸਿੰਘ ਦਾ ਜੱਥਾ ਵੀ ਇਥੇ ਆ ਜਾਂਦਾ ਹੈ ਜੋ ਸੁੰਦਰੀ ਨੂੰ ਮੁਗ਼ਲਾਂ ਤੋਂ ਛੁਡਾ ਲੈਂਦਾ ਹੈ। ਫਿਰ ਕੁਝ ਚਿਰ ਬਾਅਦ ਜਦੋਂ ਸਿਖ ਮੀਰ ਮੰਨੂੰ ਦੀ ਸਹਾਇਤਾ ਵਿਚ ਅਹਮਦ ਸ਼ਾਹ ਅਬਦਾਲੀ ਦੀ ਫ਼ੌਜ ਨਾਲ ਲੜਦੇ ਹਨ ਤਾਂ ਸੁੰਦਰੀ ਯੁਧ ਵਿਚ ਘਾਇਲ ਹੋ ਕੇ ਡਿਗ ਪੈਂਦੀ ਹੈ ਤੇ ਉਹੀ ਹਾਕਿਮ ਰਣਭੂਮੀ ਵਿਚੋਂ ਨੱਸਣ ਸਮੇਂ ਸੁੰਦਰੀ ਨੂੰ ਬੇ-ਸੁੱਧ ਪਈ ਨੂੰ ਦੇਖ ਲੈਂਦਾ ਹੈ, ਉਸ ਨੂੰ ਚੁਕ ਕੇ ਲੈ ਜਾਂਦਾ ਹੈ ਤੇ ਆਪਣੇ ਨਗਰ ਭੇਜ ਦਿੰਦਾ ਹੈ। ਉਥੇ ਕੁਝ ਚਿਰ ਪਿਛੋਂ

ਸੁੰਦਰੀ ਰਾਜ਼ੀ ਹੋ ਜਾਂਦੀ ਹੈ ਤਾਂ ਇਕ ਦਿਨ ਫਿਰ ਬਲਵੰਤ ਸਿੰਘ ਸੌ ਕੁ ਸਿਖਾਂ ਦਾ ਜਥਾ ਲੈ ਕੇ ਉਸਨੂੰ ਛੁਡਾਉਣ ਆ ਜਾਂਦਾ ਹੈ। ਇਸ ਸਮੇਂ ਹੋਈ ਲੜਾਈ ਵਿਚ ਸੁੰਦਰੀ ਮੁਗ਼ਲ ਹਾਕਿਮ ਦੇ ਪੰਜੇ ਵਿਚੋਂ ਨਿਕਲ ਤਾਂ ਜਾਂਦੀ ਹੈ ਪਰ ਉਸੇ ਹਾਕਿਮ ਦੀ ਤਲਵਾਰ ਨਾਲ ਸਖ਼ਤ ਜ਼ਖਮੀ ਹੋ ਕੇ, ਇਸ ਘਾਉ ਤੋਂ ਉਹ ਰਾਜ਼ੀ ਨਹੀਂ ਹੁੰਦੀ ਤੇ ਅੰਤ ਆਪਣੇ ਭਰਾਵਾਂ ਤੇ ਪੰਥ ਦੀ ਸਪੁਰਦਗੀ ਵਿਚ ਦੇਹ ਛਡ ਦੇਂਦੀ ਹੈ। ਇਸ ਸੰਖੇਪ ਜਿਹੀ ਕਹਾਣੀ ਨੂੰ ਭਾਈ ਵੀਰ ਸਿੰਘ ਨੇ ਪਹਿਲਾਂ ਦੀਵਾਨ ਲਖਪਤ ਰਾਇ ਤੇ ਸਿੰਘਾਂ ਵਿਚਕਾਰ ਹੋਈ ਵੱਡੀ ਲੜਾਈ (ਜਿਸ ਨੂੰ ਸਿਖ ਇਤਿਹਾਸ ਵਿਚ ਛੋਟਾ ਘਲੂਘਾਰਾ ਆਖਿਆ ਜਾਂਦਾ ਹੈ) ਦੇ ਵਰਣਨ ਨਾਲ ਤੇ ਫਿਰ ਦੀਵਾਨ ਕੌੜਾ ਮੱਲ ਦੇ ਯਤਨਾਂ ਰਾਹੀਂ ਮੀਰ ਮੰਨੂੰ ਤੇ ਸਿਖਾਂ ਦੀ ਆਪਸ ਵਿਚ ਸੁਲਾਹ ਹੋ ਜਾਣ ਉਤੇ ਅਹਮਦ ਸ਼ਾਹ ਅਬਦਾਲੀ ਵਿਰੁਧ ਸਾਂਝੀ ਲੜਾਈ ਦੇ ਵਰਣਨ ਨਾਲ ਵਿਸਤਰਿਤ ਕੀਤਾ ਹੈ। ਕੁਝ ਹੋਰ ਦੀਵਾਨ ਕੌੜਾ ਮੱਲ ਤੇ ਸਿੰਘਾਂ ਦੇ ਪਰਸਪਰ ਸਬੰਧਾਂ ਦਾ ਵਿਵਰਣ ਵੀ ਮਿਲਾਇਆ ਗਇਆ ਹੈ।

'ਬਿਜੈ ਸਿੰਘ' ਦੀ ਕੇਂਦਰੀ ਕਹਾਣੀ ਵੀ ਇਸੇ ਭਾਂਤ ਦੀ ਸੰਖੇਪ ਤੇ ਸਾਦੀ ਹੈ। ਬਿਜੈ ਸਿੰਘ, ਸ਼ੀਲ ਕੌਰ ਤੇ ਵਰਿਆਮ ਸਿੰਘ ਤਿੰਨ ਵਾਰੀ ਮੁਗ਼ਲਾਂ ਦੀ ਕੈਦ ਵਿਚ ਪੈਂਦੇ ਹਨ ਤੇ ਤਿੰਨੇ ਵਾਰੀ ਛੁਡਾ ਲਏ ਜਾਂਦੇ ਹਨ, ਭਾਵੇਂ ਸ਼ੀਲ ਕੌਰ ਤੇ ਵਰਿਆਮ ਸਿੰਘ ਨੇ ਇਹਨਾਂ ਤਿੰਨਾਂ ਵਿਚੋਂ ਇਕ ਵਾਰ ਸਾਈਂ ਸਾਬਰ ਸ਼ਾਹ ਦੀ ਕਿਰਪਾ ਨਾਲ ਛੁਟਕਾਰਾ ਪਾਇਆ ਸੀ। ਅੰਤ ਬਿਜੈ ਸਿੰਘ ਅਹਮਦ ਸ਼ਾਹ ਅਬਦਾਲੀ ਦੇ ਇਕ ਹਮਲੇ ਪਿਛੋਂ ਉਸ ਦੇ ਨਿਯਤ ਕੀਤੇ ਜਲੰਧਰ ਦੇ ਹਾਕਮ ਨਾਸਰਦੀਨ ਨਾਲ ਸਿਖਾਂ ਦੀ ਇਕ ਲੜਾਈ ਵਿਚ ਬੁਰੀ ਤਰ੍ਹਾਂ ਜ਼ਖ਼ਮੀ ਹੋ ਜਾਂਦਾ ਹੈ। ਭਾਵੇਂ ਮੈਦਾਨ ਵਿਚੋਂ ਸਿੰਘ ਉਸਨੂੰ ਚੁਕ ਲੈ ਆਉਂਦੇ ਹਨ ਪਰ ਡੇਰੇ ਆ ਕੇ ਉਸ ਦਾ ਅੰਤ ਹੋ ਜਾਂਦਾ ਹੈ। ਇਸ ਕਹਾਣੀ ਨੂੰ ਵੀ ਕਈ ਭਾਂਤ ਦੇ ਵਿਵਰਣ ਨਾਲ ਤੇ ਅਹਮਦ ਸ਼ਾਹ ਅਬਦਾਲੀ ਤੇ ਅਦੀਨਾ ਬੇਗ ਆਦਿ ਨਾਲ ਸਿਖਾਂ ਦੀਆਂ ਲੜਾਈਆਂ ਦੇ ਵਰਣਨ ਨਾਲ ਭਰਿਆ ਗਇਆ ਹੈ।

'ਸਤਵੰਤ ਕੌਰ' ਦੀ ਕਹਾਣੀ ਦਾ ਵਿਸਤਾਰ ਕੁਝ ਵਖਰਾ ਹੈ, ਪਰ ਵਿਸ਼ਾ ਇਹ ਹੀ ਹੈ ਇਕ ਸਿਖ ਲੜਕੀ ਦਾ ਮੁਗ਼ਲਾਂ, ਪਠਾਣਾਂ ਦੇ ਪੰਜੇ ਵਿਚ ਫਸ ਕੇ ਕਾਬਲ ਚਲੇ ਜਾਣਾ, ਉਥੇ ਕਈ ਕਿਸਮ ਦੇ ਦੁਖ ਤੇ ਕਲੇਸ਼ ਸਹਿਣਾ ਤੇ ਪਠਾਣ ਹਾਕਮਾਂ ਤੋਂ ਇਥੋਂ ਤਕ ਕਿ ਅਹਮਦ ਸ਼ਾਹ ਅਬਦਾਲੀ ਵਲੋਂ ਵਿਆਹ ਦੇ ਲਾਲਚ ਨੂੰ ਠੁਕਰਾ ਦੇਣਾ। ਇਸ ਉਪਨਿਆਸ ਵਿਚ ਆਗਾ ਖਾਨ ਦੀ ਕਹਾਣੀ ਇਕ ਸਹਾਇਕ ਕਥਾ ਦੇ ਰੂਪ ਵਿਚ ਪਾਈ ਗਈ ਹੈ, ਜਿਸ ਨਾਲ ਉਪਨਿਆਸ ਦੀ ਰੋਚਕਤਾ ਵਿਚ ਵਾਧਾ ਜ਼ਰੂਰ ਹੋਇਆ ਹੈ, ਪਰ ਧਾਰਮਿਕ ਚਰਚਾ ਤੇ ਇਤਿਹਾਸਕ ਸਮਾਚਾਰ ਇਸ ਵਿਚ 'ਬਿਜੈ ਸਿੰਘ' ਨਾਲੋਂ ਵੀ ਵਧੇਰੇ ਮਿਕਦਾਰ ਵਿਚ ਹਨ।

ਆਪਣੇ ਸਮੇਂ ਦੇ ਸਿਖਾਂ ਦੀ ਅਧੋ-ਗਤ ਦਸ਼ਾ ਦਾ ਪੁਰਾਣੇ ਸਿਖਾਂ ਦੀ ਉਚ ਗਤੀ

ਨਾਲ ਟਾਕਰਾ ਕਰਕੇ ਸਿਖੀ ਉਪਦੇਸ਼ ਦੇਣਾ ਵੀ ਇਹਨਾਂ ਉਪਨਿਆਸਾਂ ਦਾ ਚੋਖਾ ਭਾਗ ਹੈ। ਉਦਾਰਹਣ ਵਜੋਂ 'ਸੁੰਦਰੀ' ਵਿਚ ਸੰਦਰੀ ਦੀ ਬਹਾਦਰੀ, ਸਤ-ਧਰਮ ਤੇ ਦ੍ਰਿੜ੍ਹਤਾ ਦਾ ਵਰਣਨ ਕਰਕੇ ਆਪਣੇ ਸਮੇਂ ਦੀਆਂ ਸਿਖ ਇਸਤ੍ਰੀਆਂ ਨੂੰ ਇਸ ਤਰ੍ਹਾਂ ਟਕੋਰ ਕੀਤੀ ਹੈ : ਹੇ ਅੱਜ ਕਲ੍ਹ ਦੀਆਂ ਸੋਨੇ ਨਾਲ ਪੀਲੀਆਂ ਹੋ ਕੇ ਸੁਖ ਵਿਚ ਬੈਠੀਓ ਸਿਖਣੀਓ, ਗ਼ਰੀਬ ਤੇ ਅਮੀਰ ਸਿਖਾਂ ਦੀਆਂ ਧੀਓ, ਭੈਣੋ ਅਤੇ ਮਾਵੋਂ, ਜ਼ਰਾ ਆਪਣੀ ਵਡੇਰੀ ਸੁੰਦਰੀ ਦੇ ਸਿਦਕ ਤੇ ਕਸ਼ਟਾਂ ਵਲ ਵੇਖੋ, ਕਿੰਨ੍ਹਾਂ ਔਕੜਾਂ ਵਿਚ ਫਸਦੀ ਹੈ ਤੇ ਧਰਮੋਂ ਨਹੀਂ ਹਾਰਦੀ......ਜ਼ਰਾ ਆਪਣੀ ਵੱਲ ਤੱਕੋ ਤੇ ਦੇਖੋ ਕਿ ਸਿੱਖ ਕੌਮ ਦਾ ਘਾਟਾ ਤੁਹਾਡੇ ਹੀ ਹੱਥੋਂ ਹੋ ਰਿਹਾ ਹੈ ਕਿ ਨਹੀਂ। ਆਪਣੇ ਪਰਮੇਸ਼ਰ ਤੇ ਸਤਿਗੁਰਾਂ ਨੂੰ ਤਿਆਗ ਕੇ ਪਥਰਾਂ, ਬਿਰਛਾਂ, ਠਾਕਰਾਂ ਮੜ੍ਹੀਆਂ ਤੇ ਪੀਰਾਂ ਨੂੰ ਪੂਜਦੀਆਂ ਹੋ, ਸਿੰਘ ਧਰਮ ਤੋਂ ਗ਼ਾਫ਼ਿਲ ਹੋ ਕੇ ਦੂਜੇ ਧਰਮ ਵਿਚ ਰਲਦੀਆਂ ਹੋ, ਆਪ ਸਤਿਗੁਰਾਂ ਤੋਂ ਬੇਮੁਖ ਹੋ ਕੇ ਆਪਣੀ ਸੰਤਾਨ ਨੂੰ ਵੀ ਦੂਜੇ ਧਰਮ ਦੀ ਸਿਖਿਆ ਦਿੰਦੀਆਂ ਹੋ। ਤੁਹਾਡੀ ਔਲਾਦ ਵੱਡੀ ਹੋ ਕੇ ਤੁਹਾਡੇ ਵਰਗੀ ਕਚ-ਘਰੜ ਹੋਊ, ਸਿਰੋਂ ਸਿੱਖ, ਗਲੋਂ ਬ੍ਰਾਹਮਣ ਤੇ ਤੇੜੋਂ ਮੁਸਲਮਾਨ।......ਤੁਸਾਂ ਗੁਰਾਂ ਦੇ ਅੰਮ੍ਰਿਤ ਨੂੰ ਤਿਆਗ ਕੇ ਭੇਖੀ ਸਾਧਾਂ ਦੀ ਜੂਠ ਖਾਣੀ ਚੰਗਾ ਜਾਣਿਆ, ਤੁਸਾਂ ਪੁਤਰਾਂ ਨੂੰ ਅੰਮ੍ਰਿਤ ਤੋਂ ਬੇਮੁਖ ਕਰਕੇ ਜੰਞੂ ਖੁਆਏ ਤੇ ਧੋਤੀਆਂ ਪਹਿਨਾਈਆਂ।......ਸਿੰਘਣੀਆਂ ਵਾਲੇ ਮੋਟੇ ਤੇ ਸਾਫ਼ ਬਸਤਰ ਛੱਡ ਕੇ ਤੁਸਾਂ ਪਤਲੇ ਕਪੜੇ ਪਹਿਨ ਕੇ ਹਾਸੇ ਕਰਵਾਏ।...... ਆਪਣੇ ਮਨ ਵਿਚੋਂ ਮਿਲਗੋਭੇ ਨੂੰ ਕਢ ਕੇ ਨਿਰੋਲ ਸਿੰਘਣੀਆਂ ਬਣੋ, ਧਨ ਪਿਛੇ ਧੀਆਂ ਅਨ-ਮਤੀਆਂ ਦੇ ਘਰੀਂ ਨਾ ਪਾਓ।......ਆਓ, ਕੁਝ ਤਾਂ ਆਪਣਾ ਤੇ ਆਪਣੀ ਸੰਤਾਨ ਦਾ ਭਲਾ ਕਰੋ। ਸੁੰਦਰੀ ਵਰਗੀਆਂ ਬਹਾਦਰ, ਸੁੰਦਰੀ ਵਰਗੀਆਂ ਸੱਚੀਆਂ ਸਿੰਘਣੀਆਂ, ਸੁੰਦਰੀ ਵਰਗੀਆਂ ਜਤਸਤ ਵਾਲੀਆਂ ਬਣੋ, ਅਤੇ ਆਪਣੀ ਸੰਤਾਨ ਨੂੰ ਸੱਚੇ ਸਿੰਘ ਬਣਾਓ, ਨਹੀਂ ਤਾਂ ਤੁਸੀਂ ਆਪਣੇ ਪਤੀਆਂ ਲਈ ਅਮਰ ਵੇਲ ਹੋ ਜੋ ਜਿਸ ਬੂਟੇ ਤੇ ਹੁੰਦੀ ਹੈ ਉਸ ਨੂੰ ਮੁਕਾ ਕੇ ਆਪ ਵੀ ਮੁਕ ਜਾਂਦੀ ਹੈ।"

ਇਸੇ ਤਰ੍ਹਾਂ 'ਬਿਜੈ ਸਿੰਘ' ਵਿਚ ਸ਼ੀਲ ਕੌਰ ਦੀ ਮਿਸਾਲ ਦੇ ਕੇ ਆਪਣੇ ਸਮੇਂ ਦੇ ਸਿਖਾਂ ਸਿਖਣੀਆਂ ਨੂੰ ਉਪਦੇਸ਼ ਕੀਤਾ ਹੈ : "ਅਜ ਕਲ੍ਹ ਦੇ ਸਿੰਘ ਸਿੰਘਣੀਆਂ ਨੂੰ ਸ਼ੀਲਾ ਦੀ ਇਸ ਦਸ਼ਾ ਤੋਂ ਸਿਖਿਆ ਲੈਣੀ ਚਾਹੀਦੀ ਹੈ। ਤੁਰਕਾਂ ਦੇ ਵੈਰ ਤੋਂ ਸਿਖਾਂ ਦਾ ਉਸ ਸਮੇਂ ਕੁਝ ਨਹੀਂ ਵਿਗੜਿਆ ਪਰ ਅੱਜ ਕਲ੍ਹ ਹੋਰ ਤਰ੍ਹਾਂ ਦੇ ਧਰਮ ਆਏ ਹਨ ਜੋ ਮਿਠਤ ਨਾਲ, ਲੋੜ ਨਾਲ, ਧਰਮ ਹਾਨ ਕਰਨ ਦੀ ਕਰ ਰਹੇ ਹਨ, ਇਨ੍ਹਾਂ ਤੋਂ ਡਰੋ, ਇਹ ਬੁਰਾ ਅਸਰ ਕਰਦੇ ਹਨ। ਇਨ੍ਹਾਂ ਦੇ ਪਿਆਰ ਨੂੰ ਨਾ ਭੁਲੋ। ਉਹਨਾਂ ਦੇ ਤੁਹਫ਼ੇ, ਉਹਨਾਂ ਦੇ ਮਿਠੇ ਬਚਨ, ਉਹਨਾਂ ਦੇ ਆਦਰ ਤੁਹਾਨੂੰ ਖਾ ਜਾਣਗੇ.....ਹੇ ਨਰਮ ਚਿਤ ਵਾਲੀਓ ਬੀਬੀਓ, ਠੱਗ ਪੁਰਸ਼ ਸੁਹਣੀਆਂ ਸੂਰਤਾਂ ਬਣਾ ਕੇ ਕਈ ਪ੍ਰਕਾਰ ਦੇ ਦਾਉ ਪੇਚ ਖੇਲਦੇ ਹਨ।......ਇਹ ਨਾ ਸਮਝਣਾ ਨਿਰੇ ਪਾਖੰਡੀ ਲੋਕ ਅਰ ਓਪਰੇ ਇਹ ਯਤਨ ਕਰਦੇ ਹਨ। ਨੇੜੇ ਦੇ ਸਾਕ, ਹਥਾਂ ਦੇ ਖਿਡਾਏ, ਘਰ ਦੇ ਲਾਗੀ, ਘਰਾਂ ਦੇ ਕਾਮੇ ਤੇ ਨੇੜੇ ਦੇ

ਸੰਬੰਧੀ ਇਕ੍ਰੂਰ ਦੇ ਰੰਗ ਖੇਡਦੇ ਹਨ। ਪਰ ਖਬਰਦਾਰ ਇਸ ਕਲੂਕਾਲ ਵਿਚ ਕਿਸੇ ਗੱਲੇ ਧਰਮ ਨਹੀਂ ਹਾਰਨਾ। ਸੰਸਾਰਕ ਸੁਖ ਛਿਨ-ਭੰਗਰ ਹਨ, ਸੰਸਾਰਕ ਸੁਖਾਂ ਦਾ ਅੰਤ ਕੌੜਾ ਹੈ। ਸੰਸਾਰ ਦੇ ਆਨੰਦ ਭੋਗਣ ਨਾਲ ਕਲੇਸ਼ ਹੁੰਦਾ ਹੈ। ਪਰ ਧਰਮ ਲੋਕ ਪ੍ਰਲੋਕ ਦੇ ਸੁਖ ਦੇਣ ਵਾਲਾ ਹੈ। ਤਾਂ ਤੇ ਧਰਮ ਨੂੰ ਪਾਲੋ, ਧਰਮ ਦੀਆਂ ਖੁਸ਼ੀਆਂ ਭੋਗੋ, ਧਰਮ ਦਾ ਸੁਖ ਮਾਣੋ। ਅਧਰਮ ਭਾਵੇਂ ਦੁਸ਼ਮਣ ਬਣ ਕੇ ਆਵੇ, ਭਾਵੇਂ ਸਜਣ ਬਣ ਕੇ ਆਵੇ, ਉਸ ਤੋਂ ਇਉਂ ਬਚੋ ਜਿਕੁਰ ਜ਼ਹਿਰੀ ਸੱਪ ਹੈ।"

ਇਸ ਸਿਖਿਆ ਦੇ ਪ੍ਰਸੰਗ ਹੇਠਾਂ ਇਕ ਨਿਮਨ-ਟਿਪਣੀ ਇਉਂ ਦਿਤੀ ਹੈ। "........ਇਸ ਪੁਸਤਕ ਛਪਣ ਸਮੇਂ ਬਦੇਸ਼ੀ ਕ੍ਰਿਸਚਨਾਂ ਵਲੋਂ ਲਾਲਚ ਤੇ ਤਰ੍ਹਾਂ ਤਰ੍ਹਾਂ ਦੇ ਭੁਲੇਵੇਂ ਲੋਕਾਂ ਨੂੰ ਆਪਣੇ ਮਤ ਵਿਚ ਖਿਚਣ ਦੇ ਮਿਲਦੇ ਸੇ' (੧੮ਵਾਂ ਸੰਸਕਰਣ ੧੯੫੪)। ਇਸੇ ਤਰ੍ਹਾਂ 'ਸੁੰਦਰੀ' ਵਿਚੋਂ ਉਪਰ ਦਿਤੇ ਗਏ ਪ੍ਰਸੰਗ ਹੇਠਾਂ ਟਿਪਣੀ ਦਿਤੀ ਗਈ ਹੈ: "ਇਹ ਅੱਜ ਤੋਂ ਤੀਹ ਚਾਲੀ ਵਰ੍ਹੇ ਪਹਿਲੇ ਸਿੰਘਣੀਆਂ ਦੇ ਗਿਰਾਉ ਦੇ ਨਕਸ਼ੇ ਹਨ ਜਦੋਂ ਇਹ ਪੋਥੀ ਲਿਖੀ ਗਈ ਸੀ, ਹੁਣ (੧੯੩੩ ਈ:) ਸਿੰਘਣੀਆਂ ਨੇ ਆਪਾ ਸਾਂਭ ਲਿਆ ਹੈ। ਪਰ ਸਿੰਘ ਸਿੰਘਣੀਆਂ ਦਾ ਝੁਕਾਉ ਪਛਮੀ ਫ਼ੈਸ਼ਨਾਂ ਤੇ ਯੂਰਪੀਨਾਂ ਦੀਆਂ ਨਕਲਾਂ ਵਲ ਪੈ ਰਿਹਾ ਹੈ ਤੇ ਸਿਖੀ ਵਲੋਂ ਢਿਲੇ ਪੈਣ ਦੇ ਨਵੇਂ ਆਸਾਰ ਬਝ ਰਹੇ ਹਨ।"

'ਬਿਜੈ ਸਿੰਘ' ਵਿਚ ਇਕ ਹੋਰ ਥਾਂ ਉਸ ਸਮੇਂ ਦੀਆਂ ਸਿਖ ਇਸਤ੍ਰੀਆਂ ਤੇ ਆਪਣੇ ਸਮੇਂ ਦੀਆਂ ਸਿਖ ਇਸਤ੍ਰੀਆਂ ਦਾ ਟਾਕਰਾ ਇਉਂ ਕੀਤਾ ਹੈ: "ਇਹ ਤ੍ਰੀਮਤਾਂ ਪੀਲੀਆਂ ਭੂਕ ਵਹਿਮਣਾਂ, ਭਰਮਣਾਂ, ਡਰ ਦੀਆਂ ਪੁਤਲੀਆਂ, ਅਨਮਤਣਾਂ ਤੇ ਗੁਰੂ ਤੋਂ ਬੇਖਬਰੀਆਂ ਨਹੀਂ ਸਨ। ਇਨ੍ਹਾਂ ਦੇ ਹਿਰਦੇ ਵਿਚ ਧਰਮ ਦਾ ਪੂਰਾ ਅਸਰ ਸੀ। ਇਹ ਇਕ ਪਰਮੇਸ਼ਰ ਤੋਂ ਬਿਨਾਂ ਕਿਸੇ ਪਰ ਨਿਸ਼ਚਾ ਨਹੀਂ ਰਖਦੀਆਂ ਸਨ। ਸਿਵਾ ਪਰਮੇਸ਼ਰ ਨਾਲ ਪਿਆਰ ਕਰਨ ਦੇ ਕਿਸੇ ਫੋਕਟ ਕਰਮ ਵਿਚ ਨਹੀਂ ਲਗਦੀਆਂ ਸਨ। ਇਨ੍ਹਾਂ ਲਈ ਇਹ ਧਰਮ ਸੱਚੀ ਖ਼ੁਸ਼ੀ ਦਾ ਕਾਰਣ ਸੀ। ਇਹ ਸੰਸਾਰਕ ਸੁਖਾਂ ਦੀ ਖਾਤਰ ਧਰਮ ਤੋਂ ਮੂੰਹ ਮੋੜਨ ਦਾ ਸੁਪਨੇ ਵਿਚ ਵੀ ਖਿਆਲ ਨਹੀਂ ਕਰਦੀਆਂ ਸਨ। ਇਹ ਉਹ ਮਾਵਾਂ ਨਹੀਂ ਸਨ ਜੋ ਪੁਤਰ ਲੈਣ ਪਿਛੇ ਮੜ੍ਹੀਆਂ ਮਸਾਣਾਂ ਜਾਦੂਆਂ ਦੇ ਮਗਰ ਫਿਰਨ। ਇਹ ਉਹ ਮਾਵਾਂ ਸਨ ਜੋ ਪੁਤਰਾਂ ਦੇ ਕਮਰਕਸੇ ਕਰਾਕੇ ਜੰਗ ਵਿਚ ਭੇਜਿਆ ਕਰਦੀਆਂ ਸਨ। ਇਹ ਉਹ ਵਹੁਟੀਆਂ ਨਹੀਂ ਸਨ ਜੋ ਫ਼ੈਸ਼ਨਾਂ ਦੇ ਮਗਰ ਲਗ ਕੇ ਆਪਣੇ ਆਪ ਨੂੰ ਸ਼ਿੰਗਾਰਾਂ ਵਿਚ ਸੁਟ ਕੇ ਖਿਡੌਣਿਆਂ ਵਰਗੀ ਫਬਨ ਨੂੰ ਆਪਣਾ ਜੀਵਨ ਬਣਾ ਲੈਣ, ਸਗੋਂ ਇਹ ਉਹ ਵਹੁਟੀਆਂ ਸਨ ਜੋ ਭਾਂਜ ਖਾ ਕੇ ਨੱਸੇ ਹੋਏ ਜੀਉਂਦੇ ਪਤੀ ਨੂੰ ਵੇਖਣ ਨਾਲੋਂ ਬਹਾਦਰੀ ਵਿਚ ਸ਼ਹੀਦ ਹੋਏ ਨੂੰ ਵੇਖ ਕੇ ਖੁਸ਼ ਹੁੰਦੀਆਂ ਸਨ।'

ਇਸੇ ਤਰ੍ਹਾਂ ਉਸ ਸਮੇਂ ਦੇ ਸਿਖਾਂ ਦੀ ਉਸਤਤ 'ਬਿਜੈ ਸਿੰਘ' ਵਿਚ ਹੀ ਇਉਂ ਕੀਤੀ ਹੈ: "ਖਾਲਸਾ ਜੀ, ਕਿਆ ਆਪ ਦੇ ਹਿਰਦੇ ਵਿਚ ਆਪਣੇ ਵਡਿਆਂ ਦਾ ਇਸ ਨਿਡਰ ਬਹਾਦਰੀ ਅਰ ਨਿਸਚੇ ਵਲ ਵੇਖ ਕੇ ਕੁਝ ਪ੍ਰੇਮ ਨਹੀਂ ਪੈਦਾ ਹੁੰਦਾ? ਕਿਆ

ਬੇਪਰਵਾਹੀ ਰੂਪੀ ਜਿਲ੍ਹਣ ਨਾਲ ਦਬੇ ਹੋਏ ਹੰਝੂਆਂ ਦੇ ਖੂਹ ਦਾ ਕੜ ਪਾਟ ਕੇ ਅਖਾਂ ਥੀਂ ਪ੍ਰਵਾਹ ਨਹੀਂ ਚਲਦਾ ? ਵੇਖੋ ਇਹ ਬਹਾਦਰ ਜੋ ਕਿ ਧੀਰਜ ਤੇ ਨਿਸ਼ਚੇ ਵਿਚ ਗੁਤੇ ਹੋਏ, ਪਤਿ-ਬ੍ਰਤਾ ਇਸਤ੍ਰੀ ਵਾਂਗੂੰ ਸੱਚ ਨਾਲ ਸਤੀ ਹੋਣ ਨੂੰ ਤਿਆਰ ਹਨ, ਕੈਸੇ ਪੱਕੇ ਸਿੰਘ ਹਨ। ਘਰ, ਬਾਰ, ਦੌਲਤ, ਸਭ ਨੂੰ ਛਡ ਕੇ ਮੌਤਾਂ ਕਬੂਲ ਰਹੇ ਹਨ। ਇਨ੍ਹਾਂ ਦਾ ਇਸ ਬਹਾਦਰੀ ਨਾਲ ਜਿੰਦ ਦੇਣਾ ਬਾਕੀ ਦੇ ਸਾਰੇ ਪੰਥ ਲਈ ਹੌਂਸਲੇ ਦੇ ਕਾਰਣ ਹੁੰਦਾ ਸੀ ਅਰ ਸਾਰੇ ਜਿਉਂਦੇ ਭਰਾਵਾਂ ਦੇ ਹੌਂਸਲੇ ਨੂੰ ਹੋਰ ਪਕਿਆਂ ਕਰ ਕੇ ਧਰਮ ਹਿਤ ਸਿਰ ਦੇਣ ਲਈ ਵਧੀਕ ਤਿਆਰ ਕਰਦਾ ਸੀ। ਇਨ੍ਹਾਂ ਕਦੀ ਪਿੱਠ ਨਾ ਦੇਣ ਵਾਲੇ ਹਠੀਆਂ ਦੇ ਜੋਸ਼ ਨੇ ਭਾਰਤ ਵਰਸ਼ ਨੂੰ ਮੁਗ਼ਲਾਂ ਦੇ ਅੰਤਲੇ ਜ਼ੁਲਮੀ ਰਾਜ ਤੋਂ ਛੁਡਾਇਆ। ਧੰਨ ਸਨ ਇਹ ਸਿੰਘ ਬਹਾਦਰ, ਸਤਾਏ ਜਾਂਦੇ ਪਰ ਹੋਰ ਕਰੜੇ ਹੁੰਦੇ ਸਨ, ਵਢੀਂਦੇ ਸਨ ਅਰ ਹੋਰ ਵਧਦੇ ਸਨ, ਮੁਕਾਏ ਜਾਂਦੇ ਸਨ ਅਰ ਅਮੁਕ ਹੁੰਦੇ ਸਨ। ਮੌਤ ਇਹਨਾਂ ਪੁਰ ਅੰਮ੍ਰਿਤ ਦਾ ਅਸਰ ਕਰਦੀ ਸੀ, ਤਲਵਾਰ ਦੀ ਆਬਦਾਰ ਧਾਰ ਪੁਰ ਖੇਡਣਾ ਇਨ੍ਹਾਂ ਲਈ ਆਬਿਹਯਾਤ ਦਾ ਪੀਣਾ ਹੁੰਦਾ ਸੀ। ਜਿਉਂ ਜਿਉਂ ਅਕਾਏ ਤੇ ਦੁਖਾਏ ਜਾਂਦੇ ਸਨ, ਉਹ ਨਰਸ਼ੇਰ ਵਾਂਗ ਤਿਉਂ ਤਿਉਂ ਭੂਏ ਹੁੰਦੇ ਜਾਂਦੇ ਸਨ। ਆਤਮ ਵਿਦਿਆ ਦੇ ਕਥਨ ਮੂਜਬ ਮੌਤ ਇਨ੍ਹਾਂ ਲਈ ਨਵਾਂ ਜਨਮ ਹੁੰਦੀ ਸੀ।'

ਇਕ ਹੋਰ ਥਾਉਂ ਪੁਰਾਣੇ ਸਿਖਾਂ ਦੇ ਟਾਕਰੇ ਵਿਚ ਨਵੇਂ ਸਿਖਾਂ ਬਾਰੇ ਸ਼ਕਾਇਤ ਕੀਤੀ ਗਈ ਹੈ : "ਅੱਜ ਕੱਲ੍ਹ ਤਾਂ ਅਨੇਕਾਂ ਘਰਾਣੇ ਸ਼ਰਾਬ ਆਦਿ ਕੁਕਰਮਾਂ ਦੇ ਸ਼ਿਕਾਰ ਹੋ ਗਏ ਹਨ ਤੇ ਫ਼ੈਸ਼ਨਾਂ ਤੇ ਦਿਖਾਵਿਆਂ ਮਗਰ ਲਗ ਕੇ ਗਿਰ ਰਹੇ ਹਨ। ਕਈ ਅਯਾਸ਼ੀਆਂ ਵਿਚ ਪੈ ਕੇ ਜਾਗੀਰਾਂ ਤੇ ਵੱਡਿਆਂ ਦੀਆਂ ਕਮਾਈਆਂ ਰੁੜ੍ਹਾ ਰੁੜ੍ਹਾ ਕੇ ਕੰਗਾਲ ਹੋਈ ਜਾਂਦੇ ਹਨ।

## ੩.

ਇਨ੍ਹਾਂ ਉਪਨਿਆਸਾਂ ਵਿਚ ਭਾਈ ਵੀਰ ਸਿੰਘ ਨੇ ਸੰਵਾਦ ਦਾ ਚੋਖਾ ਪ੍ਰਯੋਗ ਕੀਤਾ ਹੈ। ਇਸ ਸੰਵਾਦ ਦੀਆਂ ਤਿੰਨ ਵੰਨਗੀਆਂ ਵੱਖ ਵੱਖ ਕੀਤੀਆਂ ਜਾ ਸਕਦੀਆਂ ਹਨ। ਇਕ ਵੰਨਗੀ ਉਹ ਹੈ ਜਿਸ ਵਿਚ ਸਿਖ ਧਰਮ ਦੇ ਉਦੇਸ਼ਾਂ ਤੇ ਨਿਯਮਾਂ ਬਾਰੇ ਚਰਚਾ ਕੀਤੀ ਗਈ ਹੈ, ਜਿਸ ਵਿਚ ਇਕ ਵਧੇਰੇ ਸਿਖਿਅਤ ਜਾਂ ਪ੍ਰਪਕ ਵਿਅਕਤੀ ਦੂਜੇ ਘਟ ਸਿਖਿਅਤ ਜਾਂ ਪ੍ਰਪਕ ਨੂੰ ਸਿਖਿਆ ਦਿੰਦਾ ਹੈ। ਜਾਂ ਇਕ ਸਿਖ ਵਿਰੋਧੀ ਸ਼ੰਕਾਵਾਦੀ ਅਨਮਤੀਏ ਨੂੰ ਸਿਖ ਧਰਮ ਦੀ ਵਡਿਆਈ ਦਸਦਾ ਹੈ। ਇਸ ਦਾ ਉਦਾਹਰਣ 'ਬਿਜੈ ਸਿੰਘ' ਵਿਚ ਬਿਜੈ ਸਿੰਘ ਦਾ ਆਪਣੀ ਮਾਤਾ ਨਾਲ ਕੋਈ ਦਸ ਸਫੇ ਦਾ ਸੰਵਾਦ ਹੈ ਜਿਸ ਵਿਚ ਮਾਤਾ ਉਸ ਨੂੰ ਸਿਖ ਧਰਮ ਬਾਰੇ ਸੰਕੋਚਵਾਨ ਹੋਣ ਲਈ ਆਖਦੀ ਹੈ ਤੇ ਉਹ

ਉਸ ਪਾਸ ਸਿਖ ਧਰਮ ਦੀ ਬੜੇ ਸਿਦਕ ਤੇ ਪ੍ਰੇਮ ਨਾਲ ਵਿਆਖਿਆ ਕਰਦਾ ਹੈ। ਇਸ ਸੰਵਾਦ ਵਿਚ ਪਿਛੋਂ ਜਾ ਕੇ ਬਿਜੈ ਸਿੰਘ ਦਾ ਪਿਤਾ, ਘਰ ਦਾ ਪੁਰੋਹਿਤ, ਬਿਜੈ ਸਿੰਘ ਦੀ ਇਸਤ੍ਰੀ ਤੇ ਪੁਤਰ ਵੀ ਸ਼ਾਮਿਲ ਹੋ ਜਾਂਦੇ ਹਨ ਤੇ ਸੰਵਾਦ ਨਾਟਕੀ ਬਣ ਜਾਂਦਾ ਹੈ। ਇਸੇ ਤਰ੍ਹਾਂ ਦੇ ਦੋ ਹੋਰ ਲੰਮੇਂ ਸੰਵਾਦ 'ਸਤਵੰਤ ਕੌਰ' ਵਿਚ ਹਨ, ਇਕ ਸਤਵੰਤ ਕੌਰ ਦੇ ਪਿਤਾ ਹਿੰਮਤ ਸਿੰਘ ਤੇ ਮਾਤਾ ਬਸੰਤ ਕੌਰ ਵਿਚ ਹੁੰਦਾ ਹੈ ਜੋ ਤੀਹ ਸਫ਼ੇ ਤੋਂ ਵੀ ਵਧ ਲੰਮਾ ਇਕ ਪੂਰਾ ਕਾਂਡ ਹੈ ਜਿਸ ਵਿਚ ਬਸੰਤ ਕੌਰ ਆਪਣੀ ਧੀ ਦੇ ਵਿਛੋੜੇ ਬਿਚ ਬਿਹਬਲ ਹੋਈ ਮਰਨ ਦੀ ਇਛਾ ਕਰਦੀ ਹੈ। ਉਸ ਦਾ ਪਤੀ ਹਿੰਮਤ ਸਿੰਘ ਮਰਨ ਦੀ ਇਛਾ ਨੂੰ ਸਿਖੀ ਉਦੇਸ਼ ਦੇ ਵਿਰੁਧ ਦਸਦਾ ਹੋਇਆ ਉਸ ਨੂੰ ਸਦਾ ਸਮਾਨ ਅਵਸਥਾ ਵਿਚ ਰਹਿਣ ਦਾ ਉਪਦੇਸ਼ ਕਰਦਾ ਹੈ ਤੇ ਅੰਤ ਗੱਲ ਸਾਧ ਸੰਗਤ ਵਿਚ ਮਿਲ ਕੇ ਸਿਮਰਨ ਉਤੇ ਮੁਕਦੀ ਹੈ। ਹਿੰਮਤ ਸਿੰਘ ਆਪਣੀ ਪਤਨੀ ਨੂੰ ਦਸਦਾ ਹੈ, 'ਸ੍ਰੀ ਗੁਰੂ ਜੀ ਨੇ ਸੁਰਤ ਤੇ ਲਹਾਉ ਚੜ੍ਹਾਉ ਪਰ ਸੁਖਮਨੀ ਸਾਹਿਬ ਵਿਚ ਸਾਫ਼ ਦੱਸਿਆ ਹੈ ਕਿ ਇਹ ਹੇਠਾਂ ਉਤਾਹਾਂ ਹੁੰਦੀ ਰਹਿੰਦੀ ਹੈ, ਇਸ ਗੱਲ ਤੋਂ ਨਿਰਾਸ਼ ਨਹੀਂ ਹੋਣਾ ਚਾਹੀਦਾ। ਦਾਰੂ ਇਸ ਦਾ ਸਦਾ ਸਿਮਰਨ ਵਿਚ ਰਹਿਣਾ ਹੈ ਅਤੇ ਸਤਿਸੰਗ ਕਰਨਾ ਹੈ, ਜੈਸਾ ਉਥੇ ਦੱਸਿਆ ਹੈ, 'ਕਬਹੂੰ ਸਾਧ ਸੰਗਤ ਇਹੋ ਪਾਵੈ। ਉਸ ਅਸਥਾਨ ਬਹੁਤ ਨਹਿ ਆਵੈ।' ਇਸ ਉਤੇ ਬਸੰਤ ਕੌਰ ਪ੍ਰਾਰਥਕ ਹੁੰਦੀ ਹੈ, 'ਸਿਰਤਾਜ ਜੀ, ਅੱਜ ਕਲ੍ਹ ਜੇ ਹੋ ਸਕੇ ਤਾਂ ਖ਼ਾਸ ਪ੍ਰਬੰਧ ਕਰੋ ਜਿਸ ਨਾਲ ਨਿਰੰਤਰ ਘਰ ਵਿਚ ਕੀਰਤਨ ਦਾ ਸਾਧਨ ਬਣੇ ਅਤੇ ਮਨ ਸਾਧ ਸੰਗਤ ਦੇ ਚਰਨਾਂ ਵਿਚ ਰਹੇ।

ਇਸ ਦੇ ਉੱਤਰ ਵਿਚ ਹਿੰਮਤ ਸਿੰਘ ਆਖਦਾ ਹੈ, 'ਸਤਿਬਚਨ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਰਖਾਉਂਦੇ ਹਾਂ ਤੇ ਪਿਆਰਿਆਂ ਨੂੰ ਸਦ ਭੇਜਦ ਹਾਂ।' ਦੂਜਾ ਅਜਿਹਾ ਲੰਮਾ ਸੰਵਾਦ ਸਤਵੰਤ ਕੌਰ ਜੋ (ਜਸਵੰਤ ਸਿੰਘ ਦੇ ਵੇਸ ਵਿਚ ਹੈ), ਆਗਾ ਖਾਨ ਤੇ ਉਹ ਦੀ ਦਾਈ (ਜੋ ਸਾਈਂ ਦੇ ਵੇਸ ਵਿਚ ਹੈ) ਵਿਚਕਾਰ ਹੁੰਦਾ ਹੈ ਤੇ ਟੁਟ ਕੇ ਚੌਂਹ ਕਾਂਡਾਂ ਵਿਚ ਫੈਲਿਆ ਹੋਇਆ ਹੈ। ਅਜਿਹਾ ਇਕ ਹੋਰ ਸੰਵਾਦ ਬਿਜੈ ਸਿੰਘ ਤੇ ਮੁਰਾਦ ਬੇਗਮ ਵਿਚ ਹੁੰਦਾ ਹੈ ਜਿਸ ਵਿਚ ਮੁਰਾਦ ਬੇਗਮ ਬਿਜੈ ਸਿੰਘ ਨੂੰ ਆਪਣਾ ਪ੍ਰੇਮ ਸਵੀਕਾਰ ਕਰਨ ਲਈ ਮਨਾਉਂਦੀ ਹੈ। ਬਿਜੈ ਸਿੰਘ ਆਪਣੇ ਸਤਿ ਉਤੇ ਅਡੋਲ ਰਹਿੰਦਾ ਹੋਇਆ ਉਸ ਨੂੰ ਆਪਣੇ ਉਤਰਾਂ ਰਾਹੀਂ ਕਈ ਭਾਂਤ ਦਾ ਉਪਦੇਸ਼ ਕਰਦਾ ਹੈ।

ਸੰਵਾਦ ਦੀ ਦੂਜੀ ਵੰਨਗੀ ਇਕੋ ਵਰਗ ਦੇ ਵਿਅਕਤੀਆਂ ਵਿਚ ਆਪਸ ਵਿਚ ਹੁੰਦੀ ਹੈ, ਜਦੋਂ ਉਹ ਕਿਸੇ ਕਿਸਮ ਦੀਆਂ ਸਲਾਹਾਂ ਕਰਦੇ ਹਨ, ਜਿਵੇਂ 'ਬਿਜੈ ਸਿੰਘ' ਵਿਚ ਲਾਲਾ ਲੀਲਾ ਰਾਮ ਦੇ ਘਰ ਬਿਜੈ ਸਿੰਘ ਤੇ ਹੋਰ ਸਿੰਘਾਂ ਵਿਚ ਜੋ ਉਸ ਦੇ ਘਰ ਲੁਕੇ ਹਨ, ਹੁੰਦਾ ਹੈ ਜਾਂ 'ਸਤਵੰਤ ਕੌਰ' ਵਿਚ ਸਤਵੰਤ ਕੌਰ (ਜਸਵੰਤ ਸਿੰਘ ਦੇ ਵੇਸ ਵਿਚ) ਤੇ ਆਗਾ ਖਾਨ ਦੀ ਦਾਈ (ਸਾਂਈ) ਵਿਚ ਜਾਂ 'ਸੁੰਦਰੀ' ਵਿਚ ਸ਼ਾਮ ਸਿੰਘ, ਵਿਨੋਦ ਸਿੰਘ, ਦੀਪ

ਸਿੰਘ ਆਦਿ ਸਿਖਾਂ ਵਿਚ।

ਤੀਜੀ ਵੰਨਗੀ ਵਧੇਰੇ ਨਾਟਕੀ ਸੰਵਾਦ ਦੀ ਹੈ ਜੋ ਆਮ ਕਰਕੇ ਸੰਖੇਪ ਹੁੰਦਾ ਹੈ ਅਤੇ ਦੋ ਵਿਰੋਧੀਆਂ ਜਾਂ ਵਖਰੀ ਵਖਰੀ ਧੁਨ ਜਾਂ ਵਖਰੇ ਵਖਰੇ ਵਿਚਾਰਾਂ ਵਾਲਿਆਂ ਵਿਚ ਹੁੰਦਾ ਹੈ, 'ਸੁੰਦਰੀ' ਵਿਚ ਲਖਪਤ ਰਾਇ ਤੇ ਕਰੋੜਾ ਮਲ ਵਿਚਕਾਰ ਹੈ, 'ਬਿਜੈ ਸਿੰਘ ਤੇ ਮਿਸਰ ਵਿਚ ਜਾਂ ਮੁਰਾਦ ਬੇਗਮ ਤੇ ਸ਼ੀਲਾ ਵਿਚ ਹੈ। ਇਹੋ ਜਿਹੇ ਸੰਖੇਪ ਸੰਵਾਦ ਤਿੰਨਾਂ ਹੀ ਉਪਨਿਆਸਾਂ ਵਿਚ ਕਈ ਥਾਂਈ ਆਏ ਹਨ।

ਸਮੁਚੇ ਰੂਪ ਵਿਚ ਇਨ੍ਹਾਂ ਉਪਨਿਆਸਾਂ ਵਿਚ ਸੰਵਾਦ ਨਾਟਕੀ ਗੁਣ ਤਾਂ ਭਾਵੇਂ ਘਟ ਹੈ ਪਰ ਇਹ ਇਨ੍ਹਾਂ ਵਿਚਲੀ ਸਾਧਾਰਨ ਬਿਰਤਾਂਤਕ ਗੱਦ ਨਾਲੋਂ ਵਧੇਰੇ ਰੋਚਕ ਅਤੇ ਸਰਲ ਹਨ। ਅਸਲ ਵਿਚ ਭਾਈ ਵੀਰ ਸਿੰਘ ਦੀ ਇਨ੍ਹਾਂ ਉਪਨਿਆਸਾਂ ਵਿਚ ਸ਼ੈਲੀ ਸਮੁਚੇ ਰੂਪ ਵਿਚ ਘਟ ਜਾਂ ਵਧ ਸੰਵਾਦਕ ਹੈ, ਜਿਸ ਕਾਰਣ ਵਿਰ੍ਤਾਂਤ ਵਿਚ ਇਹ ਕਈ ਵਾਰ ਕੁਝ ਵਧ ਜਾਂਦੀ ਹੈ ਜਦੋਂ ਕਿਸੇ ਇਤਿਹਾਸਕ ਘਟਨਾ ਜਾਂ ਸਥਿਤੀ, ਯੁਧ ਆਦਿ ਦਾ ਵਰਨਣ ਕੀਤਾ ਗਇਆ ਹੈ। ਇਸ ਦਾ ਕਾਰਣ ਭਾਵੇਂ ਇਹ ਹੈ ਕਿ ਭਾਈ ਵੀਰ ਸਿੰਘ ਦਾ ਇਤਿਹਾਸਕ ਗਿਆਨ ਚੰਗਾ ਸੁਲਝਿਆ ਹੋਇਆ ਹੈ।

ਪਰ ਇਸ ਦਾ ਭਾਵ ਇਹ ਨਹੀਂ ਕਿ ਭਾਈ ਵੀਰ ਸਿੰਘ ਦੀ ਕੋਈ ਵਿਗਿਆਨਿਕ ਇਤਿਹਾਸਕ ਸੂਝ ਹੈ। ਭਾਈ ਵੀਰ ਸਿੰਘ ਦੀ ਸੂਝ ਅਨੁਸਾਰ ਮੁਗ਼ਲ ਸਿਖ ਸੰਘਰਸ਼ ਦੇ ਕਾਰਣ ਆਰਥਿਕ ਜਾਂ ਰਾਜਸੀ ਨਹੀਂ, ਇਸ ਦਾ ਮੂਲ ਕਾਰਣ ਮੁਗਲ ਰਾਜਾ ਸ਼ਰੇਣੀ ਦਾ ਅਤਿਆਚਾਰ ਤੇ ਸਿਖਾਂ ਵਲੋਂ ਉਸ ਅਤਿਆਚਾਰ ਦਾ ਧਾਰਮਿਕ ਵਿਰੋਧ ਹੈ। ਭਾਈ ਵੀਰ ਸਿੰਘ ਇਸ ਸੰਘਰਸ਼ ਦੇ ਆਰਥਿਕ ਤੇ ਸ਼ਰੇਣੀ ਪੱਖ ਬਾਰੇ ਅਸਲੋਂ ਅਣਜਾਣ ਹੈ ਤੇ ਨਾ ਹੀ ਉਸ ਇਸ ਇਤਿਹਾਸਕ ਸੰਘਰਸ਼ ਵਿਚ ਕੋਈ ਸੰਸਾਰਕ ਅਰਥ ਰਖਣ ਵਾਲੀ ਪ੍ਰਕ੍ਰਿਆ ਦੀ ਚੇਤਨਤਾ ਰਖਦਾ ਹੈ।

ਭਾਈ ਵੀਰ ਸਿੰਘ ਦੇ ਪ੍ਰਾਕ੍ਰਿਤ ਵਰਨਣ ਵਿਚ ਕੋਈ ਕਥਨ ਯੋਗ ਵਿਸ਼ੇਸ਼ਤਾ ਤਾਂ ਨਹੀਂ, ਪਰ ਇਹ ਵਰਨਣ ਕਾਫੀ ਸੁਚੱਜਾ ਅਤੇ ਸਯੋਗ ਹੁੰਦਾ ਹੈ। ਭਾਈ ਵੀਰ ਸਿੰਘ ਪ੍ਰਕ੍ਰਿਤੀ ਵਿਚ ਇਕ ਪਰਾਸਰੀਰਕ ਚੇਤਨਤਾ ਵੀ ਭਰ ਦਿੰਦਾ ਹੈ। ਜਿਹੜੀ ਇਕ ਸੀਮਿਤ ਅਰਥਾਂ ਵਿਚ ਰੋਚਕ ਹੈ ਭਾਵੇਂ ਇਸ ਵਿਚ ਕੋਈ ਕਲਾਤਮਕ ਮਹਾਨਤਾ ਨਹੀਂ ਦੇਖੀ ਜਾ ਸਕਦੀ। ਇਕ ਕਥਨਯੋਗ ਦ੍ਰਿਸ਼ 'ਬਿਜੈ ਸਿੰਘ' ਵਿਚ ਰਾਤ ਦੀ ਅਨ੍ਹੇਰੀ ਦਾ ਹੈ ਜਿਸ ਦਾ ਵਰਨਣ ਇਉਂ ਕੀਤਾ ਗਇਆ ਹੈ :

'ਚੰਦ-ਵਿਹੂਣੀ ਵਿਧਵਾ ਰਾਤ ਪਤੀਹੀਨ ਇਸਤ੍ਰੀ ਦੇ ਦੁਖਿਤ ਹਿਰਦੇ ਵਾਂਗ ਦੁਖੀ ਹੈ ਤੇ ਠੰਡੇ ਸਾਹ ਭਰ ਰਹੀ ਹੈ ਤੇ ਸੋਗ ਦੀ ਨੀਲੀ ਚੱਦਰ ਤਾਣੀ ਹੋਈ ਸੂ। ਅਣਪੂਰੀਆਂ ਆਸਾਂ ਦੀ ਘਬਰਾਹਟ ਵਰਗਾ ਹਨੇਰਾ ਚਾਰ ਚੁਫੇਰੇ ਫੈਲ ਗਇਆ ਹੈ। ਜਿਵੇਂ ਕਿਸੇ ਬਾਲੀ ਦੇ ਹੱਥੋਂ ਫੁਲਿਆਂ ਦਾ ਛਿਕੂ ਡੁਲ੍ਹ ਕੇ ਫੁਲਿਆਂ ਨੂੰ ਤਿੜਰ ਬਿਤਰ ਕਰ ਦਿੰਦਾ ਹੈ, ਤਿਵੇਂ

ਕੁਦਰਤ ਬਾਲੀ ਦੇ ਫੁੱਲੇ, ਇਹ ਤਾਰੇ, ਤਿਤਰ ਬਿਤਰ ਡੁਲ੍ਹੇ ਪਏ ਹਨ। ਪਸ਼ੂ ਪੰਛੀ ਸਹਮੇ ਤੇ ਚੁਪ ਚਾਪ ਸੁੰਨ ਵੱਟਾ ਹੋਏ ਪਏ ਹਨ। ਬਿਰਛ ਮਾਨੋ ਚਿੰਤਾ ਵਿਚ ਟਾਹਣ ਸਿੱਟੀ ਖੜੇ ਹਨ ਰਾਤ ਦੀ ਸਹੇਲੀ ਕੁਦਰਤ ਦੀ ਸਾਥਣ ਦੇ ਦੁਖ ਵਿਚ ਐਸੀ ਦਰਦ ਵੰਡਾ ਰਹੀ ਹੈ ਕਿ ਮਾਨੋ ਉਸੇ ਦਾ ਹੀ ਰੂਪ ਹੋ ਰਹੀ ਹੈ।

'ਹੁਣ ਹਨੇਰੀ ਦੇ ਹੋਰ ਵਧਣ ਨਾਲ ਬਦਲ ਆ ਗਏ। ਅਗੇ ਤਾਂ ਹਨੇਰੀ ਦੀ ਦੀ ਭਿਆਨਕ ਆਵਾਜ਼ ਹਾਇ ਹਾਇ ਦਾ ਨਕਸ਼ਾ ਬੰਨ੍ਹ ਰਹੀ ਸੀ, ਹੁਣ ਬਦਲਾਂ ਦੀ ਕਿਣਮਿਣ ਨੇ ਅਥਰੂ ਵੀ ਵਗਾਉਣੇ ਸ਼ੁਰੂ ਕਰ ਦਿਤੇ। ਘਟਾ ਦੀ ਗਰਜ ਨਾਲ ਪਿਟਣ ਵਾਗੂੰ ਆਵਾਜ਼ ਆ ਰਹੀ ਹੈ, ਇਸ ਦੀ ਧਰਧਕ ਦੀ ਆਵਾਜ਼ ਨਾਲ ਦੁਨੀਆਂ ਕੰਬ ਰਹੀ ਹੈ। ਬਿਰਛਾਂ ਦੇ ਟਾਹਣ ਹੁਣ ਧਰਤੀ ਪਰ ਢੈ ਢੈ ਕੇ ਡਿਗ ਰਹੇ ਹਨ। ਹਾਇ, ਦੁਖੀ ਰਾਤ! ਤੇਰਾ ਤਾਂ ਕਾਲਜਾ ਭੀ ਪਾਟ ਪਇਆ, ਅੰਦਰਲੇ ਜ਼ਖ਼ਮ ਐਸੇ ਚਮਕੇ ਕਿ ਚੰਦ ਵੀ ਨਹੀਂ ਕਦੀ ਚਮਕਿਆ, ਹਾਂ, ਰਾਤ ਦਾ ਕਲੇਜਾ ਪਾਟਾ, ਲੋਕਾਂ ਦੇ ਭਾਣੇ ਬਿਜਲੀ ਕੜਕਣ ਲਗੀ। ਹੇ ਕਾਲੀ ਰਾਤ! ਤੇ ਪਾਪਾਂ ਦੀ ਮਾਂ! ਜਹਾਨ ਦੇ ਉਪਦ੍ਰਵ ਤੇਰੇ ਵਿਚ ਹੁੰਦੇ ਹਨ। ਆਪਣੇ ਦੁਖਾਂ ਨਾਲ ਆਪਣਾ ਆਪ ਜਾਲ, ਗ਼ਰੀਬਾਂ ਜੀਵਾਂ ਨੂੰ ਕਿਉਂ ਦੁਖ ਦਿੰਦੀ ਹੈਂ ਆਜ ਤੂੰ ਆਪ ਇਸ ਤਰ੍ਹਾਂ ਪਿੱਟ ਰਹੀ ਹੈਂ, ਕਦੇ ਤੇਰੇ ਕਾਲੇ ਹਿਰਦੇ ਵਿਚ ਬੀ ਤਰਸ ਆਉਂਦਾ ਹੈ ਜਦੋਂ ਤੇਰੀ ਸ਼ਹ ਪਾ ਕੇ ਚੋਰ ਘਰ ਭੰਨ ਲਿਜਾਂਦੇ ਹਨ ਤੇ ਵਿਚਾਰੇ ਬੇਗੁਨ੍ਹਾਹ ਸੁਤੇ ਪਏ ਖਾਕਸ਼ਾਹ ਹੋ ਜਾਂਦੇ ਹਨ? ਹਾਂ, ਜਦੋਂ ਗਰੀਬ ਰਾਹੀ ਲੁਟੇ ਜਾਂਦੇ ਹਨ? ਹੇ ਰਾਤ! ਤੂੰ ਡਾਕੂਆਂ ਨੂੰ ਸਹਾਰਾ ਦਿੰਦੀ ਹੈਂ, ਤੂੰ ਖ਼ੂਨ ਕਰਨ ਵਿਚ ਮਦਦ ਦਿੰਦੀ ਹੈਂ, ਜਿਸ ਵੇਲੇ ਕਿ ਉਹ ਸੱਜੇ ਹੱਥ ਵਿਚ ਤਲਵਾਰ ਚੁਕਦਾ ਹੈ, ਤੂੰ ਖੱਬਾ ਹੱਥ ਬਣ ਉਸ ਦੇ ਦੁਸ਼ਟ ਕਰਮ ਵਿਚ ਸਹਾਇਤਾ ਕਰਦੀ ਹੈਂ। ਕਈ ਸਤਵੰਤੀਆਂ ਤੇ ਸਤ ਦੇ ਖਲਵਾੜੇ ਤੇਰੇ ਕਾਲੇ ਹਨੇਰੇ ਵਿਚ ਦੁਸ਼ਟਾਂ ਦੇ ਹਥੋਂ ਫੂਕੇ ਜਾਂਦੇ ਹਨ। ਤੇਰੇ ਹਨੇਰੇ ਵਿਚ ਅਨੇਕਾਂ ਵਿਧਵਾ ਤੇ ਅਨੇਕਾਂ ਅਨਾਥ ਹੋਏ। ਅਜੇ ਤੈਨੂੰ ਕੁਝ ਪਤਾ ਲਗਾ ਹੈ ਕਿ ਕਿਸੇ ਦਾ ਦਿਲ ਦੁਖਾਉਣਾ ਕੀ ਚੀਜ਼ ਹੁੰਦਾ ਹੈ? ਦੇਖ ਤੇਰੇ ਬੁਰੇਪਨ ਦਾ ਕੈਸਾ ਸਹਮਵਾਂ ਅਸਰ ਹੈ ਕਿ ਜੀਵ ਜੰਤੂ ਸਭ ਤੋਪ ਦੀ ਆਵਾਜ਼ ਸੁਣ ਕੇ ਡਰੇ ਹੋਏ ਕਾਇਰ ਵਾਂਗ ਬੇਸੁਧ ਹੋਏ ਪਏ ਹਨ। ਹੇ ਸਾਕਤ ਪੁਰਖ ਦੀ ਕਾਲੀ ਕੰਬਲੀ ਵਰਗੀ ਕਾਲੀ ਰਾਤ, ਤੈਨੂੰ ਸੰਗਤ ਦਾ ਅਸਰ ਬੀ ਨਹੀਂ ਹੋਇਆ। ਚੰਦ ਤੇਰਾ ਪਤੀ ਨੂਰ ਛਹਬਰਾਂ ਲਾਉਂਦਾ ਹੈ ਅਰ ਬੇਅੰਤ ਸਮੇਂ ਤੋਂ ਤੇਰੇ ਨਾਲ ਰਹਿੰਦਾ ਹੈ, ਪਰ ਤੂੰ ਕਾਲੀ ਦੀ ਕਾਲੀ ਰਹੀ। ਪਤੀ ਦੇ ਡਰ ਦੀ ਮਾਰੀ ਉਸ ਦੇ ਸਾਹਮਣੇ ਤਾਂ ਤੂੰ ਚਿੱਟੀ ਸ਼ਕਲ ਬਣਾਉਂਦੀ ਹੈਂ ਪਰ ਤੇਰਾ ਹਨੇਰਾ ਖੱਡਾਂ, ਕੰਦਰਾਂ ਬਿਰਛਾਂ ਅਰ ਲੁਕਵੇਂ ਥਾਵਾਂ ਪੁਰ ਛਿਪਿਆ

ਇਸ ਤੱਕ ਵਿਚ ਰਹਿੰਦਾ ਹੈ ਕਿ ਕਦ ਚੰਦ ਜਾਵੇ ਤੇ ਕਦ ਉਹ ਨਿਕਲੇ। ਜੇ ਤੂੰ ਭਲੀ ਹੁੰਦੀ ਤਾਂ ਤੇਰੀ ਕਾਲਕ ਚੰਦ ਦੀ ਚਾਂਦਨੀ ਦੇ ਸੰਗ ਨਾਲ ਦੂਰ ਹੋ ਜਾਂਦੀ। ਪਰ ਤੂੰ ਕਾਲੀ ਦੀ ਕਾਲੀ ਰਹੀ ਖਬਰੇ ਤੇਰੀ ਕੁਸੰਗਤ ਦੇ ਅਸਰ ਨਾਲ ਹੀ ਤਾਂ ਚੰਦ ਵਿਚ ਛਾਈਆਂ ਨਹੀਂ ਪੈ ਗਈਆਂ।

ਇਨ੍ਹਾਂ ਉਪਨਿਆਸਾਂ ਵਿਚ ਭਾਈ ਵੀਰ ਸਿੰਘ ਆਧੁਨਿਕ ਪੰਜਾਬੀ ਗਦ ਦੇ ਪ੍ਰਥਮਕ ਦੇ ਰੂਪ ਵਿਚ ਵੀ ਪ੍ਰਗਟ ਹੁੰਦੇ ਹਨ, ਜਿਸ ਸਥਾਨ ਉਤੇ ਵੀ ਆਪ ਦੀ ਪਦਵੀ ਉਚੀ ਹੈ ਆਪ ਦੀ ਗੱਦ ਦੇ ਗੁਣ ਸੁਭਾਵ ਉਤੇ ਵਿਸਤਾਰਿਤ ਚਰਚਾ ਅੱਗੇ ਚਲ ਕੇ ਇਕ ਹੋਰ ਕਾਂਡ ਵਿਚ ਕੀਤੀ ਜਾਵੇਗੀ।

---

ਕਾਂਡ ੫

# ਰਾਣਾ ਸੂਰਤ ਸਿੰਘ-1

ਇਸ ਦਿਸਦੇ ਵਸਦੇ ਸੰਸਾਰ ਵਿਚ ਪ੍ਰੇਮ ਇਕ ਅਜਿਹੀ ਝਰਨਾਹਟ ਹੈ, ਜੋ ਕਿਸੇ ਅਣਦਿਸਦੇ ਨਕਸ਼ੇ ਦੀਆਂ ਖੋਹਾਂ ਪਾਉਂਦੀ ਹੈ। ਇਹ ਕੋਈ ਅਜਿਹੀ ਖਿੱਚ ਹੈ, ਜੋ ਸਾਰੇ ਦਿਸਦੇ ਤੋਂ ਉਪਰ ਕਿਸੇ ਐਸੀ ਅਲੌਕਿਕਤਾ ਵਲ ਲੈ ਜਾਂਦੀ ਹੈ ਜਿਸ ਦਾ ਕਿ ਇਹ ਅਕਸ ਜਾਪਦਾ ਹੈ, ਇਹ ਕੋਈ ਐਸੀ ਰਸਾਇਣ, ਇਹ ਕੋਈ ਕਾਇਆ-ਪਲਟ ਬਿਜਲੀ ਸ਼ਕਤੀ ਹੈ ਕਿ ਰੂਪ ਤੋਂ ਅਰੂਪ ਤੇ ਅਰੂਪ ਤੋਂ ਰੂਪ ਨਕਸ਼ੇ ਪਲਟਾਣੇ ਇਸ ਦੇ ਸੁਭਾਵਕ ਚਮਤਕਾਰ ਹਨ। ਅਸਲ ਵਿਚ ਸਾਰੇ ਪਸਾਰੇ ਦੀ ਇਹ ਕੁੰਜੀ ਹੈ ਜੋ ਦਿਸਦੇ ਦੇ ਮਗਰ ਬੈਠੀ ਵਿਆਪਕ ਤੇ ਸਤਿ ਸਰੂਪ ਹਸਤੀ ਦਾ ਪਤਾ ਦੇਂਦੀ ਹੈ ਤੇ ਉਸ ਤਕ ਲੈ ਜਾਂਦੀ ਹੈ।

'......ਇਸ ਪਿਆਰ ਦਾ ਇਕ ਹੋਰ ਰੰਗ ਹੈ। ਦਿਲ ਪਿਆਰ ਨਾਲ ਉਛਲਦੇ ਹਨ, ਪਰ ਦਿਲਾਂ ਦਾ ਮਿਲਨਾ ਇਨ੍ਹਾਂ ਦੇ ਮਹਰਮ ਤੇ ਮਾਲਿਕ ਦਾ ਕ੍ਰਿਸ਼ਮਾ ਹੈ। ਦਿਲ ਨਹੀਂ ਜਾਣਦੇ ਕਿਸ ਦਿਲ ਨਾਲ ਮਿਲਨਾ ਹੈ, ਪਰ ਮਹਰਮ, ਮਾਲਿਕ ਦਿਲਾਂ ਦਾ ਜਾਣਦਾ ਹੈ ਕਿ ਕਿਹੜੇ ਦਿਲ ਮੇਲ ਖਾਣਗੇ, ਸੋ ਉਹ ਦਿਲਾਂ ਨੂੰ ਮੇਲਦਾ ਹੈ।......

'ਲੰਘ ਗਈ ਸਦੀ ਵਿਚ ਇਸ ਪਿਆਰ-ਪ੍ਰੇਮ ਦਾ ਇਕ ਅੱਖ-ਚੁੰਧਿਆਊ ਲਿਸ਼ਕਾਰਾ ਇਕ ਰਾਜ ਰਾਣੀ ਦੇ ਜੀਵਨ ਵਿਚ ਚਮਕਾਰਾ ਮਾਰ ਗਇਆ ਹੈ। ਇਸ ਰਾਜ ਰਾਣੀ ਦਾ ਆਪਣੇ ਪ੍ਰਾਣਪ੍ਰਿਯ ਪਤੀ ਨਾਲ ਜੋ ਪਿਆਰ ਸੀ ਉਸਦਾ ਅਗਲੇ ਪਤੇਰਿਆਂ ਤੇ ਕੁਛ ਹਾਲ ਵਰਣਨ ਕੀਤਾ ਹੈ। ਇਸ ਦੇ ਪ੍ਰਾਣ-ਪ੍ਰਿਯ ਰਾਣਾ ਸੂਰਤ ਸਿੰਘ ਨੂੰ ਵੀ ਰਾਣੀ ਨਾਲ ਹਿਤ ਸੀ, ਪਰ ਉਸ ਦੇ ਗਿਆਨਵਾਨ ਅਰ ਗੁਰੂ ਪਰਮੇਸ਼ਰ ਦੀ ਯਾਦ ਨਾਲ ਪੂਰੋਤੇ ਹੋਏ ਹਿਰਦੇ ਦਾ ਪ੍ਰੇਮ ਸ਼ੀਸ਼ੇ ਵਾਂਗ ਪਾਰਦਰਸ਼ਕ ਅਰ ਪ੍ਰਕਾਸ਼ਮਾਨ ਸੀ, ਵਹਿਣ ਯਾ ਰੋੜ੍ਹ ਵਾਲੀ ਭਾਂਤ ਦਾ ਮੋਹ, ਹੁਬਕ ਪਿਆਰ ਨਹੀਂ ਸੀ, ਸਗੋਂ ਟਿਕਾਊ ਤੇ ਸਫਲਤਾ ਭਰਿਆ ਗੁਰਮੁਖਾਂ ਵਾਲਾ ਪ੍ਰੇਮ ਸੀ। ਉਹ ਆਪਣੀ ਪਿਆਰੀ ਨੂੰ ਵੀ ਪਰਮੇਸ਼ਰ ਦੇ ਪ੍ਰੇਮ

ਨਾਲ ਪਰੋਣਾ ਚਾਹੁੰਦਾ ਸੀ, ਪਰ ਰਾਣੀ ਦੇ ਉਸ ਨਾਲ ਉਮਡੇ ਹੋਏ ਪਿਆਰ ਵਿਚ ਥਾਉਂ ਨਹੀਂ ਸੀ ਮਿਲਦੀ ਕਿ ਜਿਥੋਂ ਉਹ ਉਸ ਰੰਗਣ ਦਾ ਟਿਪਣ ਕਰ ਸਕੇ। ਉਸ ਦਾ ਆਤਮਾ 'ਨਾਮ ਦਾਨ' ਅਰ 'ਜੀਅ ਦਾਨ' ਦੇਣ ਵਾਸਤੇ ਉਦਿਤ ਰਹਿੰਦਾ ਸੀ। ਪਰ ਰਾਣੀ ਦਾ ਤਿਖੇ ਵੇਗ ਵਾਲਾ ਪਿਆਰ ਦਾਤੇ ਦੇ ਦਾਨ ਨਾਲੋਂ ਦਾਤੇ ਵਲ ਵਧੀਕ ਰੁਖ ਰਖਦਾ ਸੀ ਅਰ ਇਸੇ ਕਰਕੇ ਦਾਤੇ ਸਰੀਰ ਦਾ ਪਿਆਰ ਦਾਤੇ ਦੀ ਉਚੀ ਦਾਤ ਨਾਲੋਂ ਵਧੀਕ ਮਿਠਾ ਲਗਦਾ ਸੀ। ਸਚ ਤਾਂ ਇਹ ਹੈ ਕਿ ਦਾਤ ਤੋਂ, ਬੇਲੋੜੇ ਭਿਖਾਰੀ ਨੂੰ ਦਾਤੇ ਦੇ ਦੇਹ ਆਤਮਾ ਨੂੰ ਵਿੜ੍ਹਕ ਕਰਨ ਦੀ ਵਿਹਲ ਹੀ ਕਿਥੇ ਹੋ ਸਕਦੀ ਸੀ? ਉਸ ਨੂੰ ਤਾਂ ਜੋ ਦਿਸਦਾ ਸੀ, ਉਹ ਸੰਪੂਰਣ ਦਿਸਦਾ ਸੀ। ਇਸ ਦਾ ਇਹ ਭਾਵ ਨਹੀਂ ਕਿ ਉਹ ਪਰਮਾਰਥ ਤੋਂ ਉਕੀ ਹੀ ਬੁੰਨ੍ਹੀ ਸੀ, ਉਹ ਸਿਖ ਘਰਾਣੇ ਦੀ ਕੰਨਿਆਂ, ਸਿਖ ਮਾਤਾ ਦੀ ਦੁਲਾਰੀ, ਸਿਖ ਸੰਗਤ ਵਿਚ ਪਲੀ ਅੰਮ੍ਰਿਤ ਧਾਰੀ ਸਿਖ ਪਤੀ ਦੀ ਨਾਰ, ਸਿਖੀ ਦੇ ਸਭ ਗੁਣਾਂ ਨੂੰ ਜਾਣਨ ਵਾਲੀ ਸੀ। ਨਿਤਨੇਮ, ਨਾਮ ਦਾਨ, ਇਸ਼ਨਾਨ ਵਿਚ ਸਿਖੀ ਨੂੰ ਨਿਬਾਹੁੰਦੀ ਸੀ, ਸਦਾਚਾਰ ਤੇ ਧਰਮ-ਭਾਵ ਦੀ ਪੁਤਲੀ ਸੀ, ਪਰ ਪਤੀ ਪਿਆਰ ਦੀ ਕਾਂਗ ਵਿਚ ਉਹ ਪਤੀ ਵਿਚ ਗੁਰਮੁਖ ਪ੍ਰੇਮ ਦੀ ਜਾਣੂ ਨਹੀਂ ਸੀ।......

"......ਰਾਣੇ ਦੀ ਕੋਸ਼ਸ਼ ਜ਼ਰੂਰ ਸਿਰੇ ਚੜ੍ਹਦੀ ਅਰ ਉਹ ਆਪਣੀ ਰਾਣੀ ਨੂੰ ਆਪਣੇ ਵਰਗਾ ਆਤਮ-ਅਵਸਥਾ-ਅਰੂੜ ਭਗਤ ਬਣਾ ਲੈਂਦਾ, ਪਰ ਕਾਦਿਰ ਦੀ ਰਜ਼ਾ ਨੇ ਪੰਥ ਵਲੋਂ ਸੱਦਾ ਪਰਮੇਸ਼ਰ ਦਾ ਭਿਜਵਾ ਦਿਤਾ ਕਿ ਧਰਮ ਜੁਧ ਵਿਚ ਆ ਕੇ ਹਿਸਾ ਲਵੇ......। ਉਥੇ ਰਜ਼ਾ ਦੀ ਮੌਜ ਨੇ ਉਸ ਦੇ ਪਰਮ ਪਵਿੱਤਰ ਸਰੀਰ ਨੂੰ ਪਰਮੇਸ਼ਰ, ਗੁਰੂ ਪੰਥ ਅਰ ਦੇਸ਼ ਦੀ ਸੇਵਾ ਵਿਚ ਸਫਲ ਕਰ ਲਇਆ ਅਰ ਇਹ ਬੀਰ-ਰਸੀ ਵਾਸ਼ਨਾ ਸੰਪੂਰਣ ਹੋ ਗਈ। "ਜਬ ਆਯੂ ਕੀ ਔਧ ਨਿਦਾਨ ਬਨੈ ਅਤਿ ਹੀ ਰਣ ਮੈਂ ਤਬ ਜੂਝ ਮਰੋਂ।"

ਰਾਣੀ ਵਾਸਤੇ ਇਹ ਖ਼ਬਰ ਕੋਈ ਮਾਮੂਲੀ ਬਾਤ ਨਹੀਂ ਹੋ ਸਕਦੀ ਸੀ। ਉਸ ਪਿਆਰ-ਸਰੂਪ ਦਿਲ ਨੇ, ਜੋ ਵਿਛੋੜੇ ਦੇ ਦਿਨਾਂ ਵਿਚ ਸਾਰੀ ਸਾਰੀ ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਗੇ ਮੱਥੇ ਰਖੇ ਹੋਏ ਇਕ ਚਿਤ ਪ੍ਰਾਰਥਨਾ ਵਿਚ ਬਿਤਾਉਂਦੀ ਸੀ, ਕਿ ਮੇਰਾ ਪਤੀ ਜੰਗ ਜਿਤ ਕੇ ਵਿਜੈ ਦਾ ਡੰਕਾ ਵਜਾਉਂਦਾ ਵਾਪਸ ਆਵੇ, ਇਸ ਬਿਜਲੀ ਵਰਗੀ ਸੱਟ ਨੂੰ ਮੂਲ ਸਹਾਰਿਆ ਅਰ ਘੜੀਆਂ ਸਾਸਾਂ ਤਕ ਨੌਬਤ ਪਹੁੰਚੀ। ਤਿੰਨ ਦਿਨ ਤਾਂ ਸਥਰ ਹੀ ਲਥੀ ਪਈ ਰਹੀ, ਪਰ ਕੁਦਰਤ ਬੇਅੰਤ ਹੈ, ਸਰੀਰ ਨਾ ਬਿਨਸਿਆ ਤੇ ਉਹ ਵੱਲ ਹੋ ਗਈ।

'ਪਤੀ ਦੀ ਸ਼ਹਾਦਤ ਨੇ ਰਾਜ ਸਿੰਘਾਸਣ ਹੀ ਸੱਖਣਾ ਕਰ ਦਿਤਾ ਸੀ। ਸਿੰਘਾਸਣ ਰਾਜ-ਰਾਣੀ ਦੇ ਪਿਤਾ ਦਾ ਸੀ, ਰਾਣਾ ਸੂਰਤ ਸਿੰਘ ਜੁਆਈ ਸੀ। ਜੁਆਈ ਨੂੰ ਵਡੇ ਰਾਣੇ ਨੇ ਰਾਜ ਆਪਣੀ ਹੱਥੀਂ ਦਿਤਾ ਸੀ, ਕਿਉਂਕਿ ਪੁਤਰ ਸੀ ਨਹੀਂ, ਸ਼ਰੀਕਾ

ਸਾਰਾ ਨਿਰਵੰਸ਼ ਸੀ ਤੇ ਇਹ ਜੁਆਈ ਆਪਣੇ ਸਚੇ ਸਤਿਸੰਗੀ ਦਾ ਪੁਤਰ ਸੀ, ਜਿਸ ਨਾਲ ਦਿਲੀ ਸਨੇਹ ਤੇ ਸਤਿਕਾਰ ਭਾਵ ਡੂੰਘਾ ਸੀ। ਜੁਆਈ ਨਾਲ ਸਨੇਹ ਪੁਤਰਾਂ ਤੋਂ ਅਧਿਕ ਸੀ, ਸੋ ਧੀ ਦੇ ਕੇ ਰਾਜ ਵੀ ਦਿਤਾ। ਭਾਵੇਂ ਛੋਟੇ ਛੋਟੇ ਰਾਣੇ ਤੇ ਰਾਜੇ ਆਂਢੀ ਗੁਆਂਢੀ ਸੜਦੇ ਸਨ, ਪਰ ਬਾਬੇ ਬੰਦੇ ਦਾ ਹੋ ਚੁਕਾ ਪਹਾੜੀ ਦੌਰਾ ਤੇ ਹੁਣ ਸਿਖਾਂ ਦੇ ਮੈਦਾਨੀ ਜੰਗਾਂ ਤੇ ਕਾਮਯਾਬੀਆਂ ਨੇ ਸਹਮ ਬਿਠਾਇਆ ਹੋਇਆ ਸੀ ਕਿ ਸਿਖਾਂ ਦਾ ਟਾਕਰਾ ਕਠਿਨ ਹੈ। ਇਸ ਕਰਕੇ ਵਡੇ ਰਾਣੇ ਮਗਰੋਂ ਸੂਰਤ ਸਿੰਘ ਦੇ ਰਾਜਪੂਤ ਨਾ ਹੋਣ ਅਰ ਜੁਆਈ ਹੋ ਕੇ ਰਾਜ ਪ੍ਰਾਪਤ ਕਰਨ ਪਰ ਵੀ ਕਿਸੇ ਨੇ ਝਗੜਾ ਨਾ ਕੀਤਾ। ਵਧੀਕ ਹਕਦਾਰ ਕੋਈ ਹੋਰ ਸੀ ਹੀ ਨਹੀਂ ਜੋ ਸੂਰਤ ਸਿੰਘ ਜੈਸੇ ਸਿਖ ਨੂੰ ਰਾਣਾ ਪ੍ਰਵਾਨ ਨਾ ਕਰਦੇ। ਹੁਣ ਰਾਣੇ ਦੇ ਚਲਾਣੇ ਨੇ ਰਾਜ ਗੱਦੀ ਵੀ ਸੁੰਞੀ ਕੀਤੀ। ਸਿਵਾਇ ਇਸ ਵਿਧਵਾ ਵਿਛੋੜੇ ਮਾਰੀ ਦੇ, ਕੋਈ ਹਕਦਾਰ ਨਹੀਂ ਸੀ। ਸੋ ਬਿਰਹੋਂ ਕੁਠੀ ਨੂੰ ਰਾਜ-ਕਾਜ ਦਾ ਜੰਜਾਲ ਵੀ ਗਲ ਪਇਆ। ਤਦ ਵੀ ਵਿਛੋੜੇ ਦੇ ਵਹਿਣਾਂ ਨੇ ਕੁਝ ਪਰਵਾਹ ਨਾ ਕੀਤੀ। ਰਾਣੀ ਨੇ ਪਤੀ ਦੇ ਦਾਹ ਹੋਏ ਸਰੀਰ ਦੀ ਵਿਭੂਤ ਮੰਗਵਾ ਕੇ ਇਕ ਨਿਕੀ ਜਿਹੀ ਪਹਾੜੀ ਉਤੇ ਛੋਟੀ ਜਿਹੀ ਨਦੀ ਦੇ ਕਿਨਾਰੇ ਸੁੰਦਰ ਚਿੱਟੇ ਪਥਰ ਨਾਲ ਸਮਾਧ ਬਣਵਾਈ, ਮਾਤਾ ਆਦਿ ਰੋਕਦੇ ਰਹੇ ਪਰ ਇਕ ਨਾ ਮੰਨੀ, ਫਿਰ ਆਗਰੇ ਤੋਂ ਚਿਤੇਰੇ ਅਰ ਪਥਰਘਾੜ ਮੰਗਵਾ ਕੇ ਰਾਣੀ ਦੇ ਕਦ ਦਾ ਇਕ ਚਿਟਾ ਬੁਤ ਬਣਵਾਇਆ ਤੇ ਇਕ ਸੁੰਦਰ ਮੰਦਰ ਬਣਵਾ ਕੇ ਉਥੇ ਖੜਾ ਕੀਤਾ। ਇਸ ਪ੍ਰਕਾਰ ਦੇ ਕਰਤਬ ਆਪਣੇ ਅਤੁਟ ਪ੍ਰੇਮ ਦੇ ਅਧੀਨ ਹੋ ਕੇ ਕਰਦੀ ਅਰ ਕਿਸੇ ਵੇਲੇ ਵਹਿਣ ਵਿਚੋਂ ਨਾ ਨਿਕਲਦੀ। ਰਾਜ ਦਾ ਕੰਮ ਮਾਤਾ ਦੀ ਅਕਲ ਨੂੰ ਅਹਲਕਾਰਾਂ ਦੇ ਧਰਮ ਨੂੰ ਤੇ ਇਸ ਡਰ ਨੂੰ ਕਿ ਸਿਖ ਬਲੀ ਹਨ, ਨਿਭਦਾ ਗਇਆ। ਅਨੇਕ ਉਪਾਵ ਸੁਧਾਰ ਦੇ ਹੋਏ ਪਰ ਨਿਸਫਲ ਗਏ। ਅੰਤ ਰਾਣੀ ਸਤਿਸੰਗ ਨੂੰ ਪ੍ਰਾਪਤ ਹੋ ਕੇ ਪ੍ਰੇਮ-ਜੋਗ ਨੂੰ ਪਹੁੰਚੀ।...... ਇਸ ਦਾ ਪਤੀ-ਪਿਆਰ ਉਸ ਪ੍ਰੇਮ ਵਿਚ ਪਹੁੰਚ ਗਇਆ ਜਿਸ ਪ੍ਰੇਮ ਨੂੰ ਵਾਹਿਗੁਰੂ ਦਾ ਸਰੂਪ ਲਛਣ ਕਹਿੰਦੇ ਹਨ।

'ਪਤੀ ਦੇ ਚਲਾਣੇ ਮਗਰ (ਰਾਣੀ ਦੇ) ਸਤਿਸੰਗ ਦੀ ਪ੍ਰਾਪਤੀ ਤਕ ਦੀਆਂ ਦਰਦਨਾਕ ਘਟਨਾਵਾਂ ਅਰ ਰਾਣੀ ਦੇ ਤੀਬਰ ਵਿਰਲਾਪ ਦੇ ਸਮਾਚਾਰ ਇਸ ਪੁਸਤਕ ਵਿਚ ਦਰਜ ਹਨ।'

ਇਨ੍ਹਾਂ ਸ਼ਬਦਾਂ ਵਿਚ ਭਾਈ ਵੀਰ ਸਿੰਘ ਨੇ ਆਪਣੇ ਮਹਾਂਕਾਵਿ, ਰਾਣਾ ਸੂਰਤ ਸਿੰਘ ਦੀ ਉਥਾਨਕਾ ਵਿਚ ਆਪਣੇ ਵਲੋਂ ਇਸ ਦੇ ਵਿਸ਼ੇ-ਵਸਤੂ ਦਾ ਭਾਵ ਸਰੂਪ ਦੇਣ ਦਾ ਯਤਨ ਕੀਤਾ ਹੈ।

'ਰਾਣਾ ਸੂਰਤ ਸਿੰਘ' ਦੀ ਕਥਾ ਦਾ ਵਿਸਤਾਰ ਵਾਸਤਵ ਵਿਚ ਇਸ ਪ੍ਰਕਾਰ ਹੈ। ਫ਼ਰੁੱਖ-ਸੀਅਰ ਦੇ ਸਮੇਂ ਅਠਾਰਵੀਂ ਸਦੀ ਦੇ ਦੂਜੇ ਤੀਜੇ ਦਹਾਕਿਆਂ ਵਿਚੋਂ ਜਦੋਂ ਪੰਜਾਬ ਦੇਸ ਵਿਚ ਸਿਖਾਂ ਨੂੰ ਰਾਜ-ਧ੍ਰੋਹੀ ਥਾਪ ਕੇ ਉਹਨਾਂ ਦੇ ਸਿਰਾਂ ਉਤੇ ਇਨਾਮ ਰਖ ਦਿਤੇ ਗਏ

ਸਨ, ਤਾਂ ਇਕ ਸਿਖ, ਸਾਧੂ ਸਿੰਘ, ਪਹਾੜ ਵਿਚ ਜਾ ਕੇ ਉਥੋਂ ਦੇ ਇਕ ਰਾਜਪੂਤ ਰਾਜ ਵਿਚ ਰਹਿਣ ਲਗ ਪਿਆ ਸੀ। ਇਹ ਸਾਧੂ ਜਨਮ ਤੋਂ ਕਿਸੇ ਹੇਠਲੀ ਜਾਤੀ ਦਾ ਸੀ, ਪਰ ਉਂਜ ਬੜਾ ਸੁਜਾਨ ਪੁਰਖ ਸੰਤ ਸੀ, ਤੇ ਇਸ ਦੀ ਪ੍ਰਸਿਧੀ ਹੌਲੀ ਹੌਲੀ ਉਸ ਪਹਾੜੀ ਰਾਜਾ ਤਕ ਵੀ ਪਹੁੰਚ ਗਈ। ਉਸ ਰਾਜਾ ਦੇ ਘਰ ਸੰਤਾਨ, ਕੋਈ ਪੁਤਰ ਨਹੀਂ ਸੀ, ਕੇਵਲ ਇਕ ਪੁਤਰੀ ਸੀ। ਰਾਜਾ ਸਾਧੂ ਸਿੰਘ ਪਾਸ ਪੁਤਰ ਦਾ ਵਰ ਲੈਣ ਪਹੁੰਚਾ, ਪਰ ਪੁਤਰ ਦੀ ਥਾਉਂ ਉਸ ਨੇ ਰਾਜਾ ਨੂੰ ਸਤਿਸੰਗ ਦੀ ਚਾਟ[1] ਲਗਾ ਦਿਤੀ। ਰਾਣਾ ਸਾਧੂ ਸਿੰਘ ਦੇ ਪ੍ਰਭਾਵ ਹੇਠ ਇਤਨਾ ਆਇਆ ਕਿ ਉਸ ਨੇ ਅੰਮ੍ਰਿਤ ਛਕ ਕੇ ਸਿਖੀ ਧਾਰਨ ਕਰ ਲਈ ਤੇ ਪੰਜਾਬ ਦੇ ਸਿਖਾਂ ਨੂੰ ਸਾਧੂ ਸਿੰਘ ਰਾਹੀਂ ਧਨ ਦੀ ਸਹਾਇਤਾ ਭੇਜਣ ਲਗ ਪਇਆ। ਅੰਤ ਉਸ ਨੇ ਆਪਣੀ ਧੀ, ਰਾਜ, ਦਾ ਸਾਧੂ ਸਿੰਘ ਦੇ ਪੁਤਰ ਸੂਰਤ ਸਿੰਘ ਨਾਲ ਵਿਆਹ ਕਰ ਦਿਤਾ। ਅਗਨੀ ਕੁਲ ਰਾਜਪੂਤ ਦੀ ਧੀ ਦਾ ਸੰਬੰਧ ਇਸ ਤਰ੍ਹਾਂ ਇਕ ਛੋਟੀ ਜਾਤ ਦੇ ਸਿਖ ਨਾਲ ਹੁੰਦਾ ਵੇਖ ਕੇ ਰਾਣਾ ਦਾ ਮੰਤਰੀ ਵੀ ਪਿਟਿਆ[2]। ਆਸ ਪਾਸ ਦੇ ਰਾਜੇ ਵੀ ਸਾਰੇ ਇਸ ਸੰਜੋਗ ਉਤੇ ਨਾਰਾਜ਼ ਹੋ ਗਏ।[3]

ਫਿਰ ਜਦੋਂ ਰਾਣਾ ਕਾਲ-ਵੱਸ ਹੋ ਕੇ ਪਰਲੋਕ ਸਿਧਾਰਨ ਲਗਾ ਤਾਂ ਮਰਨ ਤੋਂ ਪਹਿਲਾਂ ਉਸ ਨੇ ਰਾਜ ਤਿਲਕ ਸੂਰਤ ਸਿੰਘ ਨੂੰ ਦੇ ਦਿਤਾ।[4] ਪਰ ਮੰਤਰੀ ਦੇ ਕਥਨ ਅਨੁਸਾਰ ਰਾਜ ਕਾਜ ਪ੍ਰਾਪਤ ਕਰ ਕੇ ਵੀ ਸੂਰਤ ਸਿੰਘ ਆਪਣੇ ਅਸਲੇ ਨੂੰ ਨਾ ਭੁਲਿਆ, ਤੇ ਜਦੋਂ ਕਿਸੇ ਸੰਗਰਾਮ ਸਮੇਂ ਸਿੰਘਾਂ ਨੇ ਉਸ ਨੂੰ ਆਪਣੀ ਸਹਾਇਤਾ ਲਈ ਸੱਦਿਆ ਤਾਂ ਉਹ ਰਾਜ ਕਾਜ ਛਡ ਕੇ ਉਹਨਾਂ ਨਾਲ ਜਾ ਮਿਲਿਆ ਤੇ ਯੁਧ ਵਿਚ ਉਸ ਦੀ ਮ੍ਰਿਤੂ ਹੋ ਗਈ।[5]

ਸੂਰਤ ਸਿੰਘ ਦੀ ਸੱਸ, ਅਨੁਸਾਰ, ਜੋ ਮੰਤ੍ਰੀ ਦੇ ਉਪਰੋਕਤ ਕਥਨ ਨੂੰ ਪ੍ਰਵਾਨ ਨਹੀਂ ਕਰਦੀ, ਸੂਰਤ ਸਿੰਘ ਖਤਰੀ ਅਸਲੇ ਦਾ ਸੀ, ਤੇ ਇਸ ਤੋਂ ਉਪਰੰਤ ਰਾਜ ਰਿਖੀ ਹੋ ਕੇ ਉਹ ਗੁਰਮੁਖ ਪਦ ਨੂੰ ਉਪੜਿਆ ਹੋਇਆ ਸੀ।[6]

---

1. ਪੁਤ ਦੇਣ ਦੀ ਥਾਉਂ, ਚਾਟ ਸਤਸੰਗ ਦੀ, ਦਿਤੀ ਉਸ ਲਗਾਇ ਰਾਣੇ ਸਾਡੜੇ। ਰਾਣਾ ਜੀ ਸਤਿਸੰਗ ਕਰਨੇ ਲਗ ਪਏ। ਰ. ਸ.ਸ. ਪੰਨਾ ੧੩, ਪੰ: ੪੫੪
2. ਸਾਧੂ ਸਿੰਘ ਦੇ ਪੁਤ, ਸੂਰਤ ਸਿੰਘ ਨੂੰ, ਲਗੇ ਦੇਣ ਵਿਆਹ ਤਾਂ ਮੈਂ ਪਿਟਿਆ। ਰ. ਸ.ਸ. ੧੪, ਪੰ: ੨੬੦-੬੧
3. ਉਪਰ: ਪੰ ੨੭੨-੭੩
4. ਪੰਨਾ ੧੨, ਪੰ: ੧੩੩-੩੪
5. ਪੰਨਾ ੧੫, ਪੰਨਾ: ੩੨੧-੨੨
6. ਉਪਰ ਪੰਨਾ ੧੫, ਪੰ: ੩੨੧-੨੨

ਜਦੋਂ ਰਾਣਾ ਸੂਰਤ ਸਿੰਘ ਵੀ ਇਸਤਰ੍ਹਾਂ ਕਾਲ-ਵੱਸ ਹੋ ਗਇਆ ਤਾਂ ਸਾਰਿਆਂ ਨੇ ਸੋਚ ਵਿਚਾਰ ਕਰਕੇ ਰਾਜ ਭਾਗ ਰਾਜ ਕੌਰ ਨੂੰ ਸੌਂਪ ਦਿਤਾ, ਜਿਹੜਾ ਸਿਖ ਰਿਵਾਜ ਦੇ ਵੀ ਅਨੁਕੂਲ ਸੀ[1]।

ਰਾਜ ਮਾਤਾ ਦੇ ਕਥਨ ਅਨੁਸਾਰ ਰਾਜਕੌਰ ਬੁਧਿ ਬਲ ਦਾ ਕੋਟ, ਨੀਤੀ ਨਿਪੁਣ ਤੇ ਦੂਰੰਦੇਸ਼[2] ਤਾਂ ਬਹੁਤ ਸੀ ਪਰ ਸੂਰਤ ਸਿੰਘ ਦੇ ਪ੍ਰੇਮ ਵਿਚ ਬਿਰਹੋਂ ਨਾਲ ਕੁਠੀ ਗਈ, ਤੇ ਰਾਜ ਕਾਜ ਦਾ ਧਿਆਨ ਛੱਡ ਕੇ ਉਸ ਦੇ ਵਿਯੋਗ ਵਿਚ ਸਦਾ ਵਿਗੁਤੀ ਰਹਿੰਦੀ ਸੀ। ਉਸ ਨੇ ਬਹੁਤ ਸਾਰਾ ਧਨ ਲਾ ਕੇ ਸੂਰਤ ਸਿੰਘ ਦੀ ਸਮਾਧ ਬਣਵਾਈ, ਫਿਰ ਇਕ ਸੁਹਣੇ ਬਾਗ ਵਿਚ ਇਕ ਸੁਹਣਾ ਕੀਮਤੀ ਮੰਦਰ, ਲਾਲ ਪਥਰ ਦਾ, ਉਸਰਵਾਇਆ, ਤੇ ਉਸ ਦੇ ਠੀਕ ਵਿਚਾਲੇ ਉਸ ਦਾ ਇਕ ਅਨੂਪ ਬੁਤ ਖੜਾ ਕਰਵਾਇਆ।[3]

ਪਰ ਰਾਜ ਕੌਰ ਦਾ ਇਹਨਾਂ ਗੱਲਾਂ ਨਾਲ ਮਨ ਨਾ ਪਰਚਿਆ ਤੇ ਉਹ ਸੂਰਤ ਸਿੰਘ ਦੇ ਵਿਛੋੜੇ ਦੀ ਵਿਆਕੁਲਤਾ ਵਿਚੋਂ ਨਿਕਲ ਨਾ ਸਕੀ। ਹਰ ਰੋਜ਼ ਸੂਰਜ ਚੜ੍ਹਨ ਤੋਂ ਪਹਿਲਾਂ ਉਹ ਮਹਲਾਂ ਤੋਂ ਬਾਹਰ ਨਿਕਲ, ਨੌਕਰ, ਪਾਲਕੀ, ਪਰਦੇ ਤੋਂ ਬਿਨਾਂ, 'ਆਮ ਤੀਵੀਆਂ' ਵਾਕਰ ਸਮਾਧ ਉਤੇ ਜਾ ਕੇ ਰੋਂਦੀ, ਫਲ ਚੜ੍ਹਾਦੀ ਤੇ 'ਗ਼ਸ਼ਾਂ ਖਾਇ ਬੇਹਾਲ ਹੋ ਹੋ ਡਿਗਦੀ' ਸੀ।[4] ਮਾਤਾ, ਸਖੀਆਂ ਸਭ ਉਸ ਨੂੰ ਸਮਝਾਣ ਤੋਂ ਅਸਮਰਥ ਰਹੀਆਂ ਸਨ,[5] ਤੇ ਉਹ ਖਾਣ ਪੀਣ ਤੋਂ ਵੀ ਆਤੁਰ ਰਹਿੰਦੀ ਸੀ।[6]

ਇਕ ਦਿਨ ਜਦੋਂ ਇਸੇ ਤਰ੍ਹਾਂ ਹੋਇਆ ਤਾਂ ਰਾਜ-ਮਾਤਾ ਨੇ ਮੰਤ੍ਰੀ ਨਾਲ ਸਲਾਹ ਕਰ ਕੇ ਇਕ ਮੁਸਲਮਾਨ ਫਕੀਰ, ਮਾਂਦਰੀ, ਮੰਗਵਾਇਆ।[7] ਉਹ ਆਪਣੇ ਜਾਦੂ ਟੂਣੇ ਰਾਜ ਕੌਰ ਤੋਂ ਅਗਿਆਤ ਹੀ ਕਰਨ ਲਗਾ, ਪਰ ਵਿਅਰਥ। ਕੁਝ ਚਿਰ ਪਿਛੋਂ ਰਾਜ ਕੌਰ ਨੂੰ ਆਪਣੀ ਖਾਸ ਗੋਲੀ, ਰਾਧਾਂ, ਰਾਹੀਂ ਇਸ ਗੱਲ ਦਾ ਪਤਾ ਲਗਾ ਤਾਂ ਉਹ ਬਹੁਤ ਦੁਖੀ ਹੋਈ। ਨਾਲੇ ਇਹ ਵੀ ਸੋਚਿਆ ਕਿ ਜੇ ਇਸ ਫ਼ਕੀਰ ਰਾਹੀਂ ਆਸ ਪਾਸ ਦੇ ਰਾਜਿਆਂ ਨੂੰ ਰਾਣੀ ਦੀ ਮੰਦਹਾਲੀ ਦਾ ਪਤਾ ਲਗ ਗਇਆ ਤਾਂ ਉਹ ਦੇਸ ਉਤੇ ਚੜ੍ਹ ਆਉਣਗੇ ਤੇ ਪਰਜਾ ਉਤੇ ਵਿਪਤਾ ਆ ਪਵੇਗੀ। ਇਸ ਲਈ ਉਸ ਨੇ ਕੋਤਵਾਲ ਨੂੰ ਸੱਦ ਕੇ ਹੁਕਮ ਦਿੱਤਾ

---

1. ਉਪਰੋਂ: ਪੰਨਾ ੧੨, ਪੰ: ੧੪੫-੪੮
2. ,, ,, ,, ੧੫੫-੫੬
3. ,, ,, ,, ੧੬੩-੭੦
4. ਰਾ: ਸੂ. ਸ, ਪੰਨਾ ੧੨, ਪੰ. ੧੭੬-੮੬
5. ,, ,, ,, ੧੩ ,, ੧੯੪-੯੮
6. ,, ,, ,, ੧੫ ,, ੩੮੭
7. ,, ,, ,, ੧੫ ਪੰ: ੩੮੭

ਕਿ ਉਸ ਮੁਸਲਮਾਨ ਫ਼ਕੀਰ ਨੂੰ ਪਕੜ ਕੇ ਮੈਦਾਨਾਂ ਵਿਚ ਭੇਜ ਦਿਤਾ ਜਾਵੇ ਤੇ ਇਹ ਤਾੜਨਾ ਕਰ ਦਿਤੀ ਜਾਵੇ ਕਿ ਜੇ ਉਹ ਮੁੜ ਕੇ ਪਹਾੜ ਦੀ ਧਾਰ ਉਤੇ ਫ਼ਿਰਦਾ ਵੇਖਿਆ ਗਇਆ ਤਾਂ ਪਕੜ ਕੇ ਉਮਰ ਭਰ ਲਈ ਕੈਦ ਕਰ ਦਿਤਾ ਜਾਵੇਗਾ।[1]

ਫਿਰ ਇਕ ਦਿਨ ਸੰਝ ਤੋਂ ਪਿਛੋਂ ਖਾਓ ਪੀਏ ਦੇ ਵੇਲੇ ਰਾਜ ਮਾਤਾ ਚੰਦ ਕੌਰ ਖਾਣਾ ਖਾਣ ਬੈਠੀ ਤਾਂ ਰਾਜ ਕੌਰ ਉਥੇ ਨਾ ਆਈ। ਉਸ ਨੇ ਬੁਲਾਇਆ ਤਾਂ ਰਾਧਾ ਕੋਲੋਂ ਪਤਾ ਲਗਾ ਕਿ ਉਹ ਤਾਂ ਦੁਪਹਿਰ ਦੀ ਲਭ ਨਹੀਂ ਰਹੀ, ਬਾਗ਼, ਸਮਾਧ, ਮੰਦਰ, ਸਭ ਥਾਂ ਫੁਲਵਾ ਮਾਰੇ ਹਨ, ਪਰ ਉਸ ਦਾ ਕੁਝ ਪਤਾ ਨਹੀਂ ਲਗਦਾ।[2]

ਇਤਨੇ ਨੂੰ ਰਾਜ ਮਾਤਾ ਦੇ ਕੰਨੀਂ ਇਕ 'ਬਹੁਤ ਸੁਰੀਲੀ, ਥਰਕਵੀਂ' ਵਾਜ ਪਈ। ਇਹ ਰਾਜ ਕੌਰ ਦੀ ਗੁਰਬਾਣੀ ਪੜ੍ਹਦੀ ਦੀ ਵਾਜ ਸੀ। ਰਾਜ ਮਾਤਾ ਉਸ ਵਾਜ਼ ਦੇ ਪਿਛੇ ਗਈ ਤਾਂ ਕਈ ਦਰਵਾਜ਼ੇ ਲੰਘ, ਛਤਾਂ ਚੜ੍ਹ, ਅੰਤ ਸਿਖਰ ਉਤੇ ਇਕ ਕਮਰੇ ਵਿਚ ਜਾ ਕੇ ਰਾਜ ਕੌਰ ਕੋਲ ਪਹੁੰਚੀ। ਇਹ ਇਕ ਗੁਪਤ ਕਮਰਾ ਸੀ, ਜਿਥੇ ਰਾਣਾ ਸੂਰਤ ਸਿੰਘ ਉਨ੍ਹਾਲ ਦੀ ਰੁਤ ਵਿਚ ਪ੍ਰਭੂ ਦੇ ਸਿਮਰਣ ਵਿਚ ਰਾਤਾਂ ਬਿਤਾਂਦਾ ਹੁੰਦਾ ਸੀ।[3]

ਇਸ ਕਮਰੇ ਦਾ ਪਤਾ ਕੇਵਲ ਇਕ ਨੌਕਰ ਨੂੰ ਸੀ, ਜਿਸ ਨੇ ਅੱਜ ਇਹ ਭੇਦ ਰਾਣੀ ਰਾਜ ਕੌਰ ਨੂੰ ਦੱਸ ਦਿਤਾ ਸੀ, ਤੇ ਉਹ ਇਥੇ ਆ ਪਹੁੰਚੀ ਸੀ, ਤੇ ਸੂਰਤ ਸਿੰਘ ਦੇ ਪਲੰਘ ਨਾਲ ਜਿਸ ਉਤੇ ਇਕ ਸਾਫ਼ ਚਿੱਟੀ ਚਾਦਰ ਵਿਛੀ ਹੋਈ ਸੀ, ਪੈਂਦ ਦੇ ਪਾਸੇ, ਦੋਵੇਂ ਹਥ ਜੋੜ, ਗੋਡੇ ਟੇਕ, ਅੱਖਾਂ ਮੀਟ ਕੇ ਇਕ ਦੰਦਖੰਦ ਦੀ ਪੁਤਲੀ ਵਾਕਰ ਬੈਠੀ ਸੀ।[4]

ਰਾਜ-ਮਾਤਾ ਨੂੰ ਇਥੇ ਆ ਕੇ ਸੁਖ ਦਾ ਸਾਹ ਆਇਆ, ਪਰ ਉਸ ਧੀ ਨਾਲ ਬਹੁਤ ਗਿਲਾ ਵੀ ਕੀਤਾ।

ਉਤਰ ਵਿਚ ਰਾਣੀ ਰਾਜ ਕੌਰ ਨੇ ਜੋ ਉਸ ਦੀ ਆਤਮਾ ਨਾਲ ਅੱਜ ਤੀਜੇ ਪਹਿਰ ਤੋਂ ਲੈ ਕੇ ਹੁਣ ਤਕ ਕੌਤਕ ਵਰਤਿਆ ਸੀ, ਉਸ ਨੂੰ ਸੁਣਾਇਆ। ਉਹ ਜਦ ਵਿਯੋਗ ਦੀ ਨਿਢਾਲ ਕੀਤੀ ਹੋਈ ਮੂਰਛਾ-ਗਤ ਪਈ ਸੀ, ਤਾਂ ਉਸ ਦੀ ਆਤਮਾ ਨੇ ਇਕ ਉਡਾਰੀ ਲਗਾਈ ਸੀ, ਰਾਣੀ ਰਾਜ ਕੌਰ ਨੂੰ ਇਉਂ ਲੱਗਾ ਸੀ ਜਿਵੇਂ ਉਹ ਦੇਹ ਨੂੰ ਛਡ ਕੇ ਬਾਹਰ ਨਿਕਲ ਪਈ ਸੀ, ਤੇ ਗੁੱਡੀ ਵਾਕਰ ਅੰਬਰ ਵਿਚ ਉਡਦੀ ਜਾ ਰਹੀ ਸੀ।[5]

---

1. ਰ. ਸ. ਸ. ਪੰਨਾ ੧੬ ,, ੩੯੦-੪੧੯
2. ,, ,, ,, ੧੮ ,, ੭੦-੭੫
3. ,, ,, ,, ੧੯ ,, ੧੮੦-੮੩
4. ,, ,, ,, ,, ਪੰਨਾ ੨੦ ਪੰ: ੨੦੪-੦੭
5. ,, ,, ,, ,, ਉਡਾਰੀ ਪੰ ੪੦-੪੪

ਪਹਿਲਾਂ ਤਾਂ ਉਹ ਉਪਰੋਂ ਪੰਛੀ ਵਾਕਰ ਸਾਰਾ ਦੇਸ, ਧੌਲਰ, ਰਣਵਾਸ, ਬਨ, ਬੇਲੇ, ਨਦੀ ਸਮਾਧ, ਬਿਰਛ, ਮਾਤਾ, ਦਾਸ-ਦਾਸੀਆਂ, ਇਥੋਂ ਤਕ ਕਿ ਆਪਣੀ ਦੇਹ ਵੀ ਧੌਲਰ ਵਿਚ ਪਈ ਵੇਖਦੀ ਰਹੀ,[1] ਪਰ ਫਿਰ ਜਦ ਉਸ ਨੇ ਚਾਰੇ ਪਾਸੇ ਵੇਖਿਆ ਤਾਂ ਇਕ ਬਿਜਲੀ ਤੋਂ ਵੀ ਸੋਹਣਾ, ਤੇ ਮਿਠਾ ਪ੍ਰਕਾਸ਼ਮਈ ਤੇਜ ਛਾਇਆ ਹੋਇਆ ਪ੍ਰਤੀਤ ਹੋਇਆ ।[2] ਫਿਰ ਜਦ ਕੁਝ ਹੋਰ ਉਚੀ ਚੜ੍ਹ ਗਈ ਤਾਂ ਇਸ ਪ੍ਰਕਾਸ਼ ਵਿਚ ਉਸ ਨੂੰ ਲੱਖਾਂ ਕਰੋੜਾਂ ਜੰਤ ਉਸ ਦੇ ਆਪਣੇ ਵਾਕਰ ਅੰਬਰੀਂ ਤਾਰੀਆਂ ਲਾਂਦੇ ਦਿਸਣ ਲੱਗੇ, ਜਿਨ੍ਹਾਂ ਦੇ ਸਾਮ੍ਹਣੇ 'ਦੁਨੀਆਂ ਦਾ ਸੁਹੱਪਣ ਜਾਣੋਂ ਕੋਈ ਮੈਲ ਦਿਸਦਾ ਸੀ' ।[3] ਫਿਰ 'ਇਹਨਾਂ ਵਿਚੋਂ ਇਕ ਸੁੰਦਰੀ' ਦੂਰੋਂ ਉਸ ਵਲ 'ਨਠੀ ਆਈ ਤੇ ਆ ਕੇ 'ਘੁਟ ਲਗਵਕੜੀ ਪਾ ਲਈ' ਤੇ ਭੈਣਾਂ ਵਾਕਰ ਪਿਆਰ ਕਰਨ ਲਗੀ ।[4]

ਰਾਜ ਇਸ ਸੁੰਦਰੀ ਤੋਂ ਪੁਛੇ ਬਿਨਾ ਨਾ ਰਹਿ ਸਕੀ ਕਿ ਕੀ ਉਸ ਨੂੰ ਉਸ ਦੇ ਸੰਤ ਪਤੀ ਦਾ ਕੁਝ ਪਤਾ ਸੀ । ਉਸ ਸੁੰਦਰੀ ਨੇ ਦੱਸਿਆ ਕਿ ਰਾਣਾ ਸੂਰਤ ਸਿੰਘ 'ਨਿਰਬਾਣ ਪਦ ਨਿਰੰਕਾਰ ਸਰੂਪ' ਨੂੰ ਪਾ ਕੇ 'ਸਚ ਖੰਡ' ਵਸਣ ਲਗ ਪਇਆ ਸੀ, ਜਿਸ ਵਲ ਇਕ ਸੰਕੇਤ ਸਿਖਾਂ ਦੇ ਪ੍ਰਥਮ ਗੁਰੂ ਨਾਨਕ ਦੀ ਬਾਣੀ, ਜਪੁ ਵਿਚ ਆਇਆ ਹੈ ।[5] ਪਰ ਜਦੋਂ ਰਾਜ ਨੇ ਉਸ ਦੇਸ ਦਾ ਦਰਸ਼ਨ ਵੇਖਣ ਦੀ ਅਭਿਲਾਖਾ ਪ੍ਰਗਟ ਕੀਤੀ, ਤਾਂ ਉਸ ਸੁੰਦਰੀ ਨੇ ਨੀਵੀਂ ਪਾ ਕੇ ਦਸਿਆ ਕਿ ਉਸ ਦੀ ਉਥੋਂ ਤਕ ਪਹੁੰਚ ਨਹੀਂ ।[6] ਪਰ ਉਹ ਉਸ ਨੂੰ ਉਸ ਦੇਸ਼ ਦੀਆਂ ਸੀਮਾਂ ਤਕ ਪੁਚਾਣ ਲਈ ਹੋਰ ਉਪਰ ਲੈ ਗਈ, ਤਾਂ ਪਹਿਲਾਂ ਅਜੇਹਾ ਦੇਸ਼ ਆਇਆ ਜਿਸ ਨੂੰ 'ਜਪੁ' ਵਿਚ 'ਗਿਆਨ ਖੰਡ' ਕਹਿਆ ਗਇਆ ਹੈ[7] ਜਿਥੇ ਜਾ ਕੇ ਉਸ ਨੂੰ ਸਮਝ, ਬੁਧ, ਬਲ ਵਧੇਰੇ ਹੋ ਗਇਆ ਪ੍ਰਤੀਤ ਹੁੰਦਾ ਸੀ ।[8] ਹੋਰ ਉਚੇਰੇ ਜਾ ਕੇ ਉਹ ਧਰਮ ਖੰਡ ਪਹੁੰਚੀਆਂ ਜਿਥੇ 'ਪ੍ਰੇਮ ਅਵਸਥਾ' ਵਿਚ 'ਪਿਆਰਿਆਂ ਦਾ ਮੇਲ' ਹੁੰਦਾ ਹੈ ਤੇ ਜਿਥੇ ਅਨੂਪ ਘਾੜਤਾਂ ਘੜੀਆਂ ਜਾਂਦੀਆਂ ਹਨ ।[9]

ਹੋਰ ਉਚੇਰੇ ਜਾ ਕੇ ਉਹਨਾਂ ਨੂੰ ਕਰਮ ਖੰਡ ਆਇਆ, ਜਿਥੇ 'ਜਪੁ' ਅਨੁਸਾਰ ਹੀ

---

1. ਰ. ਸ. ਸ. ਉਡਾਰੀ ਪੰ: ੪੫-੫੧
2. ,, ,, ,, ,, ਪੰ: ੫੯-੬੦
3. ,, ,, ,, ,, ਪੰ: ੬੬-੭੫
4. ,, ,, ,, ,, ਪੰ: ੭੮-੮੧
5. ,, ,, ,, ਪੰ: ੧੧੩-੧੪
6. ,, ,, ,, ਪੰ: ੧੩੨
7. ,, ,, ,, ਪੰ: ੧੪੭-ਜਪੁ, ਪਉੜੀ ੩੫-੫੬
8. ,, ,, ,, ਪੰ: ੧੫੫
9. ,, ,, ,, ਪੰ: ੨੦੨-੦੪, ਜਪੁ, ੩੬

'ਭਗਤੀ ਦੇ ਸਿਰਮੌਰ, ਪ੍ਰੇਮ ਦੇ ਰੱਤੇ', ਮਹਾਬਲੀ, ਜੋਧੇ ਵਸਦੇ ਹਨ :[1] ਇਹ ਥਾਉਂ ਸਚਖੰਡ ਤੋਂ ਉਰੇ, ਸਰਗੁਣ ਸੰਸਾਰ ਤੋਂ ਪਾਰ ਤੇ ਨਿਰਗੁਣ ਤੋਂ ਉਰਾਰ ਹੈ ।[2]

ਉਹ ਸੁੰਦਰੀ ਰਾਜ ਨੂੰ ਇਹ ਵੀ ਦੱਸਦੀ ਹੈ ਕਿ ਇਸ ਕਰਮ ਖੰਡ ਤੋਂ ਪਹਿਲਾਂ ਜਿਹੜੇ ਲੋਕ, ਗਿਆਨ ਖੰਡ ਤੇ ਧਰਮ ਖੰਡ, ਉਹਨਾਂ ਨੇ ਵੇਖੇ ਸਨ, ਉਹਨਾਂ ਤੋਂ ਤਾਂ ਕਿਸੇ ਕਾਰਣ ਪਿਛੇ ਮੁੜਿਆ ਜਾ ਸਕਦਾ ਸੀ, ਪਰ ਇਸ ਕਰਮ ਖੰਡ ਤੋਂ, ਬਖਸ਼ਿਸ਼ ਦੇ ਦੇਸ ਤੋਂ, ਪਿਛੇ ਮੁੜਨ ਨਹੀਂ ਸੀ । ਇਥੋਂ ਦੇ ਵਸਨੀਕ ਜਨਮ ਮਰਨ ਤੋਂ ਛੁਟ ਚੁਕੇ ਸਨ । ਸੱਚ ਖੰਡ ਵਾਕਰ ਇਥੋਂ ਦਾ ਵਾਸ ਵੀ ਸਥਿਰ ਤੇ ਸਦੈਵੀ ਸੀ ।[3]

ਇਥੋਂ ਉਪਰ ਉਠ ਕੇ ਦੋਵੇਂ ਸਚਖੰਡ ਦੀ ਸੀਮਾ ਤਕ ਪਹੁੰਚ ਜਾਂਦੀਆਂ ਹਨ, ਜਿਥੇ ਰਾਜ ਨੂੰ ਰਾਣਾ ਸੂਰਤ ਸਿੰਘ ਦੇ ਸਾਕਾਰ ਦਰਸ਼ਨ ਦੂਰ ਤੋਂ ਹੀ ਹੁੰਦੇ ਹਨ । ਉਥੇ ਰਾਣੀ ਰਾਜ ਕੌਰ ਨੂੰ ਇਕ ਤੇਜ ਸਰੂਪ ਤਖ਼ਤ ਦਿਸਦਾ ਹੈ ਜਿਥੇ ਦਸੇ ਸਿਖ ਗੁਰੂ ਇਕੱਤ੍ਰ ਰੂਪ ਵਿਰਾਜ ਰਹੇ ਹਨ, ਤੇ ਉਹਨਾਂ ਦੇ ਚਰਨ ਕਮਲਾਂ ਵਿਚ ਉਸ ਦਾ ਸਾਈਂ ਰਾਣਾ ਸੂਰਤ ਸਿੰਘ ਆਪ ਵਿਰਾਜ ਰਹਿਆ ਹੈ ।[4]

ਇਹ ਦੋਵੇਂ ਵਾਪਸ ਉਤਰੀਆਂ ਤਾਂ ਮੁੜ ਕਰਮ ਖੰਡ ਵਿਚ ਆ ਕੇ ਉਸ ਸੁੰਦਰੀ ਨੇ ਰਾਜ ਨੂੰ ਪਰਉਪਕਾਰ ਦਾ ਉਪਦੇਸ਼ ਕੀਤਾ ਸੀ, ਤੇ ਫਿਰ ਧਰਮ ਖੰਡ, ਗਿਆਨ ਖੰਡ ਰਾਹੀਂ ਵਾਪਸ ਇਸ ਲੋਕ ਦੀ ਸੀਮਾ ਤਕ ਆਈਆਂ ਸਨ, ਜਿਥੇ ਆ ਕੇ ਉਹ ਸੁੰਦਰੀ ਲੁਪਤ ਹੋ ਗਈ ਸੀ, ਤੇ ਰਾਜ ਆਪਣੇ ਆਪ ਵਿਚ ਆ ਗਈ ਸੀ । ਉਥੋਂ ਉਠ ਕੇ ਉਹ ਬਾਗ ਵਿਚ ਆਈ ਸੀ, ਜਿਥੋਂ ਉਸ ਨੂੰ ਇਕ ਦਾਸ ਨੇ ਇਸ ਗੁਪਤ ਕਮਰੇ ਵਿਚ ਲੈ ਆਂਦਾ ਸੀ ।

ਇਸ ਗਲ ਬਾਤ ਤੋਂ ਬਾਦ ਮਾਵਾਂ ਧੀਆਂ ਦੋਵੇਂ ਤਕੜਾ ਚਿਰ ਮਗਨਤਾ ਦੀ ਅਵਸਥਾ ਵਿਚ ਡੁਬੀਆਂ ਰਹਿੰਦੀਆਂ ਹਨ, ਜਿਸ ਅਵਸਥਾ ਵਿਚ ਰਾਜ ਸਾਰੇ ਵਾਤਾਵਰਣ ਵਿਚ ਸੂਰਤ ਸਿੰਘ ਦਾ ਪ੍ਰਭਾਵ ਅਨੁਭਵ ਕਰਦੀ ਹੈ ਤੇ ਉਸ ਨੂੰ ਸਾਰੇ ਤਾਰੇ ਸੂਰਤ ਸਿੰਘ ਦੇ ਚਿਹਰੇ ਪ੍ਰਤੀਤ ਹੁੰਦੇ ਹਨ ।[5] ਰਾਜਮਾਤਾ ਉਤੇ ਇਕ ਸਰਵੱਤਰ ਵਿਸਮਾਦ ਦਾ ਸਮਾਂ ਵਿਆਪ ਜਾਂਦਾ ਹੈ । ਇਸ ਵਿਸਮਾਦ ਵਿਚ ਉਸ ਨੂੰ ਰਾਤ ਇਕ 'ਪ੍ਰੇਮ ਦਾ ਸਮੁੰਦਰ' ਪ੍ਰਤੀਤ ਹੁੰਦੀ ਰਹੀ ਸੀ, ਜਿਸ ਵਿਚ ਰਾਣੀ ਰਾਜ ਇਕ 'ਜਹਾਜ਼' ਵਾਕਰ ਜਾਂ 'ਤਾਰੂ' ਵਾਕਰ ਠਿੱਲ੍ਹੀ ਹੋਈ ਸੀ, ਅਤੇ

---

1. ਰ. ਸ. ਸ. ਉਡਾਰੀ ਪੰ: ੨੫੬
2. ,, ,, ,, ਪੰ: ੨੪੯-੫੦
3. ,, ,, ,, ਪੰ: ੩੦੨
4. ਰਾਣਾ ਸੂਰਤ ਸਿੰਘ, ਦਰਸ਼ਨ ਪੰ: ੨੨੦-੨੬
5. ,, ,, ,, ਮਗਨਤਾ, ਪੰ: ੧੦੭-੦੯

ਏਡੀ ਨਿਡਰਤਾ ਨਾਲ ਤਰ ਰਹੀ ਸੀ ਕਿ ਰਾਜ ਮਾਤਾ ਨੂੰ ਕੰਢੇ ਬੈਠੀ ਨੂੰ ਡਰ ਲਗਦਾ ਰਹਿਆ ਸੀ ।[1]

ਇਸ ਤੋਂ ਪਿਛੋਂ ਇਕ ਸਵੇਰ ਪਹੁ ਫੁਟੀ ਨਾਲ ਰਾਜ ਬਾਗ਼ ਵਿਚ ਆਉਂਦੀ ਹੈ, ਜਿਥੇ ਸੂਰਤ ਸਿੰਘ ਸੈਰ ਕਰਿਆ ਕਰਦਾ ਸੀ ਤੇ ਇਥੇ ਉਸ ਦੇ ਬੈਠਣ ਵਾਲੇ ਤਖ਼ਤ ਉਤੇ ਆ ਬੈਠਦੀ ਹੈ। ਪਰ ਫਿਰ ਉਹ ਇਸ ਨੂੰ ਆਪਣੀ ਅਵਗਿਆ ਸਮਝ ਕੇ ਖਿਮਾ ਮੰਗਦੀ ਹੈ[2] ਤੇ ਮੁੜ ਉਸ ਦੇ ਦਰਸ਼ਨ ਦੀ ਅਭਿਲਾਸ਼ਾ ਕਰਦੀ ਹੈ । ਇਸ ਅਭਿਲਾਸ਼ਾ ਵਿਚ ਉਸ ਦੀ ਸੁਰਤ ਫਿਰ ਆਕਾਸ਼ ਵਿਚ ਜਾ ਚੜ੍ਹਦੀ ਹੈ, ਜਿਥੇ ਉਸ ਨੂੰ ਸੂਰਤ ਸਿੰਘ ਇਕ ਅਨੂਪ ਸੋਨੇ ਦੇ ਹੀਰਿਆਂ ਜੜਿਤ ਤਖ਼ਤ ਉਤੇ ਬੈਠਾ ਦਿਖਾਈ ਦੇਂਦਾ ਹੈ । ਫਿਰ ਇਹ ਤਖ਼ਤ ਮੋਰਾਂ ਦੇ ਮੋਢਿਆਂ ਉਤੇ ਚੁਕਿਆ ਰੁੱਖਾਂ ਉਪਰ ਰਾਜ ਦੇ ਸਾਹਮਣੇ ਆ ਕੇ ਟਿਕ ਜਾਂਦਾ ਹੈ, ਤੇ ਰਾਜ ਟੱਕ ਲਾ ਕੇ ਆਪਣੇ ਪਿਆਰੇ ਨੂੰ ਵੇਖਦੀ ਹੈ ।[3] ਪਰ ਇਸ ਦਸ਼ਾ ਵਿਚ ਮਗਨ ਬੈਠੀ ਨੂੰ ਰਾਜ-ਮਾਤਾ ਆ ਟੁੰਬਦੀ ਹੈ ਤੇ ਉਸ ਦਾ ਇਹ ਸੁਪਨਾ ਟੁੱਟ ਜਾਂਦਾ ਹੈ ।[4]

ਆਪਣੇ ਵਿਚਾਰ ਅਨੁਸਾਰ ਮਾਤਾ ਇਕ 'ਸੁਖਦਾਇਕ ਸੋਇ' ਲੈ ਕੇ ਆਈ ਹੈ ਇਕ ਚਿਠੀ ਜੋ ਉਸ ਨੂੰ ਕਲਹੂਰ ਦੇ ਰਾਜਾ ਨੇ ਇਕ ਗੋਲੀ ਹੱਥ ਭੇਜੀ ਹੈ, ਜਿਸ ਨੂੰ ਉਹ ਸੂਰਤ ਸਿੰਘ ਦੀ ਰਾਣੀ ਰਾਜ ਦੇ ਨਾਉਂ ਚਿਠੀ ਆਖਦਾ ਹੈ ।[5] ਇਸ ਚਿਠੀ ਵਿਚ ਰਾਣਾ ਸੂਰਤ ਸਿੰਘ ਮਰਨ ਸਮੇਂ ਰਾਣੀ ਰਾਜ ਨੂੰ ਇਹ ਸਲਾਹ ਦੇਂਦਾ ਦੱਸਿਆ ਗਇਆ ਹੈ ਕਿ ਉਹ ਰਾਇ ਕਲਹੂਰ ਨਾਲ ਵਿਆਹ ਕਰ ਲਵੇ ।[6] ਪਰ ਰਾਣੀ ਰਾਜ ਨੇ ਇਸ ਦੇ ਭਾਵ ਨੂੰ ਰਾਣਾ ਸੂਰਤ ਸਿੰਘ ਜਿਹੇ ਸਿਖ ਦੇ ਨਿਸ਼ਚੇ ਦੇ ਪ੍ਰਤਿਕੂਲ ਸਮਝ ਕੇ ਝੂਠੀ ਮੰਨਿਆ ਤੇ ਗੋਲੀ ਨੂੰ ਆਖ ਦਿਤਾ ਕਿ ਉਹ ਆਪਣੇ ਪਤੀ ਨੂੰ ਮੋਇਆ ਨਹੀਂ ਸਮਝਦੀ ਤੇ ਉਸ ਨੂੰ ਦੂਜੇ ਕਿਸੇ ਪਤੀ ਦੀ ਲੋੜ ਨਹੀਂ । ਤੇ ਨਾਲ ਹੀ ਉਹ ਰਾਇ ਕਲਹੂਰ ਨੂੰ ਸਿਖ ਸਜ ਜਾਣ ਦਾ ਉਪਦੇਸ਼ ਕਰਦੀ ਹੈ ।[7]

---

1. ਰਾਣਾ ਸੂਰਤ ਸਿੰਘ, ਮਗਨਤਾ ਪੰ: ੧੮੯ ੯੬-੯੭
2. ,, ,, ,, ਬਾਗ਼ ਪੰ: ੨੦੩-੨੧੧
3. ,, ,, ,, ,, ਪੰ: ੨੪੧-੫੦
4. ,, ,, ,, ,, ੩੩੧
5. ,, ,, ਪਾਤੀ ,, ੫੭-੬੦
6. ,, ,, ,, ,, ੧੩੫-੩੭
7. ,, ,, ,, ,, ,, ੨੧੦-੭੦

## ੩

ਰਾਣੀ ਰਾਜ ਦੀ ਨਗਰੀ ਦੇ ਨੇੜੇ ਇਕ ਪਹਾੜ ਦੀ ਚੋਟੀ ਉਤੇ ਇਕ ਭਵਨ ਹੈ, ਜਿਸ ਨੂੰ ਪਰੀ ਮਹਲ ਆਖਦੇ ਹਨ। ਰਾਣੀ ਰਾਜ ਕੌਰ ਇਕ ਦਿਨ ਸਵੇਰੇ ਉਠ ਕੇ ਕਿਸੇ ਫੁਰਨੇ ਅਧੀਨ ਰਾਧਾ ਪਾਸੋਂ ਉਸ ਪਰੀ ਮਹਲ ਦਾ ਹਾਲ ਪੁਛਦੀ ਹੈ। ਰਾਧਾ ਜੋ ਕੁਝ ਥੋੜਾ ਉਸ ਨੂੰ ਮਾਲੂਮ ਹੈ, ਉਸ ਨੂੰ ਦੱਸਦੀ ਹੈ। ਉਸ ਥਾਉਂ ਦੀ ਰਹਿਣ ਵਾਲੀ ਲੋਕਾਂ ਦੇ ਖਿਆਲ ਅਨੁਸਾਰ ਇਕ ਪਰੀ ਜਾਂ ਅਪਸਰਾ ਹੈ, ਜੋ ਹੇਠਾਂ ਧਰਤ ਉਤੇ ਨਹੀਂ ਆਉਂਦੀ, ਕੇਵਲ ਆਕਾਸ਼ ਵਿਚ ਉਡਾਰੀਆਂ ਲਾਂਦੀ ਹੈ।[1] ਉਸ ਤਕ ਸਿਵਾਏ ਰਾਣਾ ਸੂਰਤ ਸਿੰਘ ਦੇ ਹੋਰ ਕੋਈ ਨਹੀਂ ਜਾ ਸਕਿਆ ਸੀ, ਤੇ ਰਾਣਾ ਸੂਰਤ ਸਿੰਘ ਨੇ ਉਸ ਨੂੰ ਆਪਣੇ ਅੱਗੇ ਆਪਣੀ ਮਹਾਤਮਤਾਈ ਦੇ ਬਲ ਨਾਲ ਨਿਵਾ ਲਇਆ ਸੀ।[2]

ਰਾਣੀ ਰਾਜ ਰਾਧਾ ਨੂੰ ਉਸ ਨੂੰ ਉਥੇ ਲੈ ਜਾਣ ਦਾ ਤਰਲਾ ਕਰਦੀ ਹੈ[3]। ਤੇ ਦੋਵੇਂ ਉਸ ਪਹਾੜ ਉਤੇ ਚੜ੍ਹ ਜਾਂਦੀਆਂ ਹਨ। ਉਹ ਬੜੀ ਕਠਿਨ ਚੜ੍ਹਾਈ ਹੈ, ਪਰ ਦੋਵੇਂ 'ਜ਼ਫਰ ਜਾਲ ਕੇ' ਉਥੇ ਜਾ ਹੀ ਪਹੁੰਚਦੀਆਂ ਹਨ।[4] ਉਥੇ ਇਕ 'ਸੈਂਆਂ ਗਜ਼ਾਂ ਦੀ ਡੀਲ ਵਾਲੀ ਚਟਾਨ' ਸੀ, ਜਿਸ ਵਿਚ ਉਕਰ ਕੇ ਇਕ ਮੰਦਿਰ ਬਣਾਇਆ ਹੋਇਆ ਸੀ। ਇਸ ਵਿਚ ਇਕ ਦਾਲਾਨ ਤੇ ਦੋ ਤਿੰਨ ਕੋਠੀਆਂ ਸਨ ਤੇ ਅੱਗੇ ਇਕ ਖੁਲ੍ਹਾ ਵੇਹੜਾ ਸੀ, ਜਿਸ ਦੇ 'ਚੁਫੇਰੇ ਇਕ ਪਥਰ ਦੀ ਕੰਧ' ਸੀ। ਇਸ ਦੇ ਵਿਚਕਾਰ ਇਕ 'ਨਿਰਮਲ ਜਲ ਦਾ ਭਰਿਆ ਕੁੰਡ' ਸੀ। ਇਸ ਵੇਹੜੇ ਦੇ ਹੇਠ 'ਛੇ ਸਤ ਪਉੜੀਆਂ' ਸਨ, ਜੋ 'ਵਲਗਣ ਦੇ ਬਾਹਰ' ਇਕ ਬਾਗ਼ ਵਿਚ ਨੂੰ ਜਾਂਦੀਆਂ ਸਨ, ਜਿਸ ਵਿਚ ਅਖ਼ਰੋਟ, ਹਾੜੀ, ਆਦਿ ਮੇਵਿਆਂ ਦੇ ਬਿਰਛ ਲਗੇ ਹੋਏ ਸਨ। ਇਥੋਂ ਰਾਜ ਨੂੰ ਹੇਠਲੀ ਦੁਨੀਆਂ ਦਾ ਦ੍ਰਿਸ਼ ਬੜਾ ਲੁਭਾਣਾ ਦਿਸਦਾ ਹੈ, ਤੇ ਉਹ ਬੜੇ ਹੁਲਾਸ ਦਾ ਅਨੁਭਵ ਕਰਦੀ ਹੋਈ, ਇਸ ਦਾ 'ਅੰਤਰਾ ਲੈਣਾ ਚਾਹੁੰਦੀ ਹੈ।[1]

ਰਾਜ ਚਾਹੁੰਦੀ ਹੈ ਕਿ ਤਖ਼ਤ ਤਾਜ ਨੂੰ ਛਡ ਕੇ ਇਸ ਇਕਾਂਤ ਵਾਲੀ ਥਾਉਂ ਵਿਚ ਆ ਵਸੇ, ਤੇ ਪਿਆਰੇ ਦੇ ਧਿਆਨ ਵਿਚ ਲਗੀ ਰਹੇ। ਇਹ ਸੋਚਦੀ ਸੋਚਦੀ ਉਹ ਦਾਲਾਨ ਵਿਚ ਜਾ ਵੜਦੀ ਹੈ, ਜਿਥੇ 'ਭੋਜ-ਪਤਰ' ਦੇ ਆਸਣ ਉਤੇ ਪਰੀ ਸਮਾਧੀ ਲਾਈ

---

1. ਰ. ਸ. ਸ. ਪਰੀ ਮਹਲ ਚੜ੍ਹਾਈ ਪੰ: ੪੭-੬੦
2. ਰ. ਸ. ਸ. ਪਰੀ ਮਹਲ ਚੜ੍ਹਾਈ ਪੰ: ੬੫-੬੮
3. ਰ. ਸ. ਸ. ਪਰੀ ਮਹਲ ਚੜ੍ਹਾਈ ਪੰ: ੭੫
4. ਰ. ਸ. ਸ. ਪਰੀ ਮਹਲ ਚੜ੍ਹਾਈ ਪੰ: ੩੫੫
5. ਰ. ਸ. ਸ. ਪਰੀ ਮਹਲ ਚੜ੍ਹਾਈ ਪੰ: ੩੫੬-੪੧੨

ਬੈਠੀ ਹੈ। ਉਹ ਸਿਰੋਂ ਨੰਗੀ ਸੀ, ਤੇ ਬਾਕੀ ਸਰੀਰ ਭੋਜ ਪਤਰਾਂ ਨਾਲ ਹੀ ਢਕਿਆ ਹੋਇਆ ਸੀ। ਉਮਰ ਉਸ ਦੀ ਢਲ ਚੁਕੀ ਸੀ। ਇਸ ਦੇ ਪਿਛੇ ਕੰਧ ਵਿਚ ਇਕ ਪਥਰ ਦੀ ਤਖ਼ਤੀ ਲਗੀ ਹੋਈ ਸੀ, ਜਿਸ ਉਤੇ ਸੂਰਤ ਸਿੰਘ ਦੇ ਹੱਥ ਦੇ ਅੱਖਰ ਉਕਰੇ ਹੋਏ ਸਨ, ਜੋ ਗੁਰਬਾਣੀ ਦੇ ਵਾਕ ਸਨ ।[1]

ਜਦੋਂ ਉਹ ਪਰੀ ਕੁਝ ਪਲਾਂ ਪਿਛੋਂ ਸਮਾਧੀ ਵਿਚੋਂ ਜਾਗੀ ਤਾਂ ਉਸ ਨੇ ਉਠ ਕੇ ਕਬੂਤਰਾਂ ਲਈ ਬਾਹਰੋਂ ਕੰਦ-ਮੂਲ ਲਿਆਂਦਾ, ਤੇ ਫਿਰ ਬੈਠ ਕੇ 'ਬਾਵਨ-ਅਖਰੀ' ਦਾ ਪਾਠ ਕਰਨ ਲਗ ਪਈ, ਜਿਸ ਉਤੇ ਰਾਣੀ ਰਾਜ ਨੇ ਪ੍ਰਭਾਵਿਤ ਹੋ ਕੇ ਉਸ ਦਾ ਧੰਨਵਾਦ ਕੀਤਾ।

ਉਸ ਪਰੀ ਨੇ ਫਿਰ ਇਹ ਉੱਤਰ ਕੀਤਾ, 'ਮੈਂ ਮੂਰਖ ਮਤ ਹੀਨ ਹਾਂ, ਪਰ ਇਕ ਧੰਨ ਪੁਰਖ ਨੇ ਮੈਨੂੰ ਹਨੇਰ ਵਿਚੋਂ ਕਢ ਕੇ ਗੁਰੂ ਨਾਨਕ ਦਾ ਸਿਖ ਬਣਾ ਦਿਤਾ।[2]

ਰਾਣੀ ਨੇ ਉਸ ਧੰਨ ਪੁਰਖ ਦਾ ਨਾਉਂ ਪੁਛਿਆ ਤਾਂ ਉਸ ਪਰੀ ਨੇ ਸੂਰਤ ਸਿੰਘ ਦੱਸਿਆ। ਇਹ ਸੁਣ ਕੇ ਰਾਣੀ ਰਾਜ ਗਦ-ਗਦ ਹੋ ਉਠੀ ਤੇ ਜਦ ਉਸ ਨੇ ਦੱਸਿਆ ਕਿ ਉਹ ਸੂਰਤ ਸਿੰਘ ਦੀ ਨਾਰ ਸੀ, ਤਾਂ ਪਰੀ ਨੇ ਉਸ ਦਾ ਸਿਰ ਪਿਆਰ ਵਿਚ ਛਾਤੀ ਨਾਲ ਲਾ ਪਿਆ।[3] ਫਿਰ ਉਸ ਨੇ ਰਾਣੀ ਨੂੰ ਆਪਣੇ ਪਰੀ ਮਹਲ ਆਉਣ ਦੀ ਵਿਥਿਆ ਸੁਣਾਈ।

ਸੰਖੇਪ ਵਿਚ ਉਹ ਵਿਥਿਆ ਇਉਂ ਹੈ। ਇਹ ਮੰਦਰ ਕਿਸੇ ਬੋਧੀ ਰਾਜੇ ਨੇ ਖੁਦਵਾਇਆ ਸੀ। ਅਤੇ ਇਕ ਚਸ਼ਮੇ ਤੋਂ ਇਸ ਦਾ ਕੁੰਡ ਭਰਦਾ ਸੀ। ਇਥੇ ਬੁਧ ਦਾ ਦਾ ਇਕ ਬੁਤ ਵੀ ਸੀ। ਬੁਧ ਧਰਮ ਦੀ ਅਧੋਗਤੀ ਉਪਰੰਤ ਇਸ ਮੰਦਰ ਉਤੇ ਜੈਨੀ ਸਾਧੂਆਂ ਦਾ ਅਧਿਕਾਰ ਹੋ ਗਿਆ, ਇਸ ਦਾ ਪ੍ਰਮਾਣ ਰੂਪ ਉਥੇ ਵਰਧਮਾਨ ਰਿਖੀ ਦਾ ਇਕ ਬੁਤ ਵੀ ਸੀ। ਇਸ ਪਿਛੋਂ ਇਸ ਦੇਸ਼ ਵਿਚ ਸਕਤੀ ਪੂਜਾ ਵਧ ਗਈ ਸੀ ਤੇ ਇਸ ਕਰਕੇ ਉਥੇ ਇਕ ਸ਼ਕਤੀ ਦੀ ਮੂਰਤੀ ਵੀ ਸੀ। ਹੋਰ ਪਿਛੋਂ ਜਾ ਕੇ ਇਥੇ ਜੋਗੀਆਂ ਦਾ ਕਬਜ਼ਾ ਹੋ ਗਿਆ ਤਾਂ ਉਹਨਾਂ ਨੇ ਗੋਰਖ ਨਾਥ ਦੀ ਮੂਰਤੀ ਉਥੇ ਬਣਵਾ ਦਿਤੀ। ਰਾਜਪੂਤ ਰਾਜਿਆਂ ਸਮੇਂ, ਪਿਛੋਂ ਜਾ ਕੇ, ਇਥੇ ਸਾਧੂਆਂ ਦਾ ਅਧਿਕਾਰ ਹੋਇਆ ਤਾਂ ਇਥੇ ਕ੍ਰਿਸ਼ਨ ਦੀ ਮੂਰਤੀ ਵੀ ਬਣ ਗਈ, ਤੇ ਨਾਲ ਹੀ ਦੇਵੀਆਂ ਦੀਆਂ ਮੂਰਤੀਆਂ ਸਥਾਪਨ ਹੋ ਗਈਆਂ।[4]

ਪਰ ਜੋਗੀ ਵੀ ਇਥੇ ਵਸਦੇ ਰਹੇ, ਤੇ ਇਸ ਪਰੀ ਦਾ ਪਿਤਾ ਵੀ ਉਹਨਾਂ

---

1. ਰਾਣਾ ਸੂਰਤ ਸਿੰਘ ਪਰੀ ਮਹਲ ਪ੍ਰਵੇਸ਼ ਪੰ: ੪੯-੭੭
2. " " " ਪੰ: ੩੧੬-੩੨੮
3. " " " ਪੰ: ੩੮੦
4. " " ਵਿਥਿਆ ਪੰ: ੩-੬੨

ਵਿਚ ਆ ਮਿਲਿਆ ਸੀ। ਉਥੇ ਆ ਕੇ ਉਸ ਨੇ ਕਈ ਵਰ੍ਹੇ ਤਪਸਾਧਨਾ ਕੀਤੀ, ਤੇ ਆਪਣੇ ਪਿਛਲੇ ਗ੍ਰਿਹਸਥ ਨੂੰ ਭੁਲ ਗਇਆ। ਪਰ ਉਸ ਦੇ ਜੋਗੀ ਹੋ ਕੇ ਘਰ ਛਡਣ ਤੋਂ ਅੱਠ ਦਸ ਦਿਨ ਪਿਛੋਂ ਇਸ ਇਸਤ੍ਰੀ ਦਾ ਜਨਮ ਹੋ ਗਿਆ ਸੀ। ਤਿੰਨ ਵਰ੍ਹੇ ਪਿਛੋਂ ਇਸ ਦੀ ਮਾਤਾ ਵੀ ਘਰ ਛਡ ਕੇ ਪਤੀ ਦੀ ਭਾਲ ਵਿਚ ਇਥੇ ਆ ਗਈ। ਪਰ ਉਸ ਦੇ ਪਤੀ ਨੇ ਸਵੀਕਾਰ ਨਾ ਕੀਤਾ। ਉਸ ਨੇ ਵੀ ਹਠ ਨਾ ਛਡਿਆ ਤੇ ਕੁਟੀਆ ਦੇ ਦੁਆਰ ਉਤੇ ਹੀ ਆਸਣ ਲਗਾ ਲਇਆ। ਸਿਆਲ ਦੇ ਇਕ ਦਿਨ ਅਤਿ ਠੰਡ ਨਾਲ ਉਸ ਦੀ ਮੌਤ ਹੋ ਗਈ। ਇਹ ਬੱਚੀ ਰੋ ਰਹੀ ਸੀ, ਤਾਂ ਇਸ ਦਾ ਵਿਰਲਾਪ ਸੁਣ ਕੇ ਪਿਤਾ ਇਸਦੇ ਪਾਸ ਆਇਆ, ਉਸ ਦੇ ਰਿਦੇ ਵਿਚ ਤਰਸ ਆ ਗਇਆ ਤੇ ਉਹ ਇਸ ਨੂੰ ਅੰਦਰ ਆਪਣੇ ਨਾਲ ਲੈ ਗਇਆ। ਇਹ ਬੱਚੀ ਜਿਉਂ ਜਿਉਂ ਵੱਡੀ ਹੁੰਦੀ ਗਈ, ਪਿਤਾ ਦੀ ਸਿਖਿਆ ਦੇ ਅਧੀਨ ਜੋਗ ਮਤ ਵਿਚ ਪੱਕੀ ਹੁੰਦੀ ਗਈ।[1]

ਫਿਰ ਇਕ ਦਿਨ ਇਥੇ ਰਾਣਾ ਸੂਰਤ ਸਿੰਘ ਦਾ ਆਉਣ ਹੋਇਆ, ਤਾਂ ਜੋਗੀ ਨਾਲ ਪਰਮਾਰਥ ਦੀ ਗੱਲ ਹੋਈ ਤੇ ਸੂਰਤ ਸਿੰਘ ਤੇ ਸੂਰਤ ਸਿੰਘ ਦੇ ਪ੍ਰਭਾਵ ਹੇਠ ਉਹ ਜੋਗੀ ਆਪਣੀ ਪੁਤਰੀ ਸਣੇ, ਕੁਝ ਚਿਰ, ਪਿਛੋਂ ਸਿਖੀ ਵਿਚ ਪ੍ਰਵੇਸ਼ ਕਰ ਗਇਆ।[2]

ਆਪਣੀ ਉਮਰ ਭੋਗ ਕੇ ਇਸ ਪਰੀ ਦਾ ਪਿਤਾ ਵੀ ਸਚਖੰਡ ਸਿਧਾਰ ਗਇਆ; ਤੇ ਇਹ ਇਕਲੀ ਰਹਿ ਗਈ। ਥੋੜੇ ਚਿਰ ਪਿਛੋਂ ਸੂਰਤ ਸਿੰਘ ਦੀ ਵੀ ਮ੍ਰਿਤੂ ਹੋ ਗਈ ਤੇ ਇਸ ਦੇ ਮਨ ਵਿਚ ਉਸ ਦੀ ਸੇਵਾ ਦੀ ਸਿੱਕ ਅਧੂਰੀ ਰਹਿ ਗਈ।"[3]

ਇਸ ਸਮੇਂ ਉਸ ਪਰੀ ਨੇ ਰਾਣੀ ਰਾਜ ਦਾ ਉਸ ਦੇ ਪਤੀ ਦੀ ਕਿਰਤਗਤਾ ਕਾਰਣ ਵਡਾ ਸਤਿਕਾਰ ਕੀਤਾ, ਤੇ ਉਸ ਪਾਸੋਂ ਉਸ ਦੀ ਵੀ ਵਿਥਿਆ ਸੁਣੀ। ਅੰਤ ਵਿਚ ਰਾਣੀ ਨੇ ਇਕ ਰਾਤ ਪਹਿਲਾਂ ਦੀ ਆਪਣੀ ਗੱਲ ਦੱਸੀ।

ਤਾਰਿਆਂ ਭਰੀ ਰਾਤ ਦੀ ਸੁੰਦਰਤਾ ਤੇ ਆਨੰਦ ਵਿਚ ਰਾਣੀ ਰਾਜ ਧੁਰ ਛਤ ਉਤੇ ਇਕਾਂਤ ਵਿਚ ਜਾ ਬੈਠੀ। ਤਾਰੇ ਉਸ ਨੂੰ ਉਹ ਆਰਤੀ ਕਰਦੇ ਪ੍ਰਤੀਤ ਹੁੰਦੇ ਹਨ, ਜੋ ਗੁਰੂ ਨਾਨਕ ਨੇ ਧਨਾਸਰੀ ਰਾਗ[4] ਵਿਚ ਕੀਤੀ ਹੈ ਤੇ ਜਿਸ ਨੂੰ ਉਸ ਦਾ ਪਤੀ, ਕੁਦਰਤ ਵਿਚ ਲੀਨ ਹੋ ਕੇ, ਗਇਆ ਕਰਦਾ ਸੀ। ਇਸ ਉਤੇ ਰਾਣੀ ਦੀਆਂ ਅਖਾਂ ਵਿਚੋਂ ਡੁਲ੍ਹ ਡੁਲ੍ਹ ਨੀਰ ਵਗ ਤੁਰਦਾ ਹੈ। ਇਸ ਅਵਸਥਾ ਵਿਚ ਉਸ ਨੂੰ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਨੀਲਾ ਆਕਾਸ਼ ਹੁਣ ਉਪਰ ਹੋਣ ਦੀ ਥਾਉਂ ਉਸ ਦੇ ਪੈਰਾਂ ਹੇਠ ਇਕ ਨਿਗਰ ਵਸਤ ਹੋ ਕੇ ਆ

---

1. ਰਾਣਾ ਸੂਰਤ ਸਿੰਘ ਪਰੀ ਮਹਲ ਵਿਥਿਆ ਪੰ: ੭੪-੧੫੨
2. " " ਪੰ: ੨੧੭-੧੮
3. " " ਪੰ: ੨੮੩
4. ਆਦਿ, ਗ੍ਰੰਥ 'ਰਾਗ ਧਨਾਸਰੀ' ਮ: ੧

ਟਿਕਿਆ ਹੈ। ਫਿਰ ਉਹ ਆਪਣੇ ਆਪ ਨੂੰ ਇਕ ਤਾਰੇ ਦੇ ਪਾਸ ਖੜਾ ਪ੍ਰਤੀਤ ਕਰਦੀ ਹੈ, ਜਿਸ ਦੇ ਉਪਰ ਜਾ ਕੇ ਉਹ ਇਕ ਚੰਦ ਵਰਗੀ ਚਿਟੀ ਚਟਾਨ ਵੇਖਦੀ ਹੈ। ਇਸ ਚਟਾਨ ਵਿਚ ਫਿਰ ਉਸ ਨੂੰ ਇਕ ਬੂਹਾ ਦਿਸਦਾ ਹੈ, ਜਿਸ ਰਾਹੀਂ ਉਹ ਇਸ ਦੇ ਅੰਦਰ ਜਾ ਵੜਦੀ ਹੈ। ਇਸ ਮੰਦਰ ਵਿਚ ਬਿਜਲੀ ਵਰਗਾ ਪ੍ਰਕਾਸ਼ ਹੈ, ਤੇ ਫਰਸ਼ ਤੇ ਕੰਧਾਂ ਪਾਰੇ ਵਾਕਰ ਡਲ੍ਹਕ ਰਹੇ ਹਨ। ਫਿਰ ਇਸ ਮੰਦਰ ਵਿਚ ਉਸ ਨੇ ਇਸਤਰੀਆਂ ਪੁਰਖ ਬੈਠੇ ਵੇਖੇ, ਜਿਨ੍ਹਾਂ ਦੀਆਂ ਦੇਹਾਂ ਜਾਣੇ ਚਾਨਣ ਵਿਚ ਢਲੀਆਂ ਹੋਈਆਂ ਹਨ। ਇਹ ਉਸ ਨੂੰ ਇਕ ਸੰਗਤ ਜੁੜੀ ਪ੍ਰਤੀਤ ਹੁੰਦੀ ਹੈ, ਤੇ ਸਤਿਸੰਗੀ ਬਾਲਕ ਜਾਂ ਬੁਢਾ ਕੋਈ ਨਹੀਂ, ਸਭੇ ਜਵਾਨ ਦਿਸਦੇ ਹਨ। ਇਥੇ ਗੁਰਬਾਣੀ ਦਾ ਕੀਰਤਨ ਹੋ ਰਿਹਾ ਹੈ, ਤੇ ਵਿਚ ਰਾਣਾ ਸੂਰਤ ਸਿੰਘ ਉਸ ਨੂੰ ਦਿਸਦਾ ਹੈ। ਉਹ ਉਹਦੇ ਚਰਨਾਂ ਵਿਚ ਜਾ ਡਿਗਦੀ ਹੈ। ਸੂਰਤ ਸਿੰਘ ਨੇ ਉਸ ਨੂੰ ਚੁਕ ਕੇ ਕੋਈ ਅਸੀਸ ਦਿਤੀ, ਜਿਸ ਵਿਚੋਂ ਇਕੋ ਉਕਤੀ, ਪਰੀ ਮਹਲ, ਰਾਣੀ ਨੂੰ ਯਾਦ ਹੈ। ਫਿਰ ਕੁਝ ਪਲਾਂ ਬਾਦ ਰਾਣਾ ਉਸ ਨੂੰ ਦੱਸਦਾ ਹੈ ਕਿ ਕਦੀ ਪਲ ਛਿਨ ਲਈ ਉਹ ਸਚ ਖੰਡ ਵਿਚੋਂ ਉਤਰ ਕੇ ਇਥੇ ਸਤਿ ਸੰਗ ਵਿਚ ਆ ਜਾਂਦਾ ਹੈ।[1]

ਇਸੇ ਸ਼ਬਦ ਤੋਂ ਪ੍ਰੇਰਿਤ ਹੋ ਕੇ ਰਾਣੀ ਨੇ ਦੂਜੀ ਸਵੇਰ ਆਪਣੀ ਦਾਸੀ ਰਾਧਾ ਨੂੰ ਪਰੀ ਮਹਲ ਲੈ ਜਾਣ ਲਈ ਆਖਿਆ ਸ ।

ਪਰੀ ਮਹਲ ਵਾਲੀ ਇਸਤ੍ਰੀ ਉਸ ਪੁਰੀ ਰਾਣੀ ਨੂੰ ਧੰਨ ਆਖਦੀ ਹੈ, ਜਿਹੜੀ ਸਤੀਆਂ ਨਾਲੋਂ ਵੀ ਭਲੇਰੀ ਭਾਂਤ ਆਪਣੇ ਕੰਤ ਨਾਲ ਜੁੜੀ ਹੈ।[3]

ਇਸ ਵੇਲੇ ਰਾਧਾ ਰਾਣੀ ਨੂੰ ਸੂਰਜ ਛਿਪ ਜਾਣ ਤੋਂ ਪਹਿਲਾਂ ਪਹਿਲਾਂ ਵਾਪਸ ਮਹਲਾਂ ਨੂੰ ਮੁੜ ਜਾਣ ਦੀ ਬੇਨਤੀ ਕਰਦੀ ਹੈ, ਤੇ ਚੇਤਾਵਣੀ ਕਰਾਂਦੀ ਹੈ ਕਿ ਰਾਜ ਮਾਤਾ ਉਸ ਨੂੰ ਬਹੁਤ ਦੁਖਿਤ ਹੋ ਕੇ ਸਭਨੀਂ ਥਾਈਂ ਲਭ ਰਹੀ ਹੋਵੇਗੀ।[4]

ਹੁਣ ਉਹ ਮੁੜਨ ਲਗੀਆਂ ਹਨ, ਤਾਂ ਪਰੀ ਮਹਲ ਦੀ ਇਸਤ੍ਰੀ ਰਾਜ ਨੂੰ ਇਕ ਰੁਮਾਲ ਵਿਚ ਬਧੇ ਹੋਏ ਪੱਤਰ ਲਿਆ ਦੇਂਦੀ ਹੈ, ਜੋ ਰਾਣਾ ਸੂਰਤ ਸਿੰਘ ਦੇ ਲਿਖੇ ਹੋਏ ਉਪਦੇਸ਼ ਹਨ।[5] ਰਾਣੀ ਮੱਥਾ ਟੇਕ ਕੇ 'ਇਹ ਪਤਰ ਫੜ ਲੈਂਦੀ ਹੈ। ਉਹ ਇਸਤ੍ਰੀ ਉਸ ਨੂੰ ਫਿਰ ਮਤ ਦੇਂਦੀ ਹੈ ਕਿ ਪਰੀ ਮਹਲ ਆਉਣ ਦਾ ਕਸ਼ਟ ਉਹ ਨਿੱਤ ਨਾ ਕਰਿਆ ਕਰੇ, ਸਗੋਂ ਗੁਰਬਾਣੀ ਦੇ ਕਥਨ ਅਨੁਸਾਰ ਆਪਣੇ ਸੰਸਾਰ ਵਿਚ ਵਸਦੀ ਰਿਦੇ ਵਿਚ ਹੀ ਇਕਾਂਤ

---

1. ਰਾਣਾ ਸੂਰਤ ਸਿੰਘ, ਪਰੀ ਮਹਲ ਪਹਿਲੜੀ ਰਾਤ, ਪੰ: ੧੧੦-੨੮੦
2. ,, ,, ,, ਉਪਰ, ਪੰਨਾ
3. ,, ,, ,, ਪਰੀ ਮਹਲ, ਉਚੜ-ਪੈੜੇ, ਪੰ: ੪੩-੪੬
4. ,, ,, ,, ,, ,, ,, ,, ਪੰ: ੭੫-੧੧੦
5. ,, ,, ,, ਨੂੰ ਗੁਝੇ ਭੇਦ, ਪੰ: ੨੩-੨੬

ਧਾਰਨ ਕਰਕੇ ਕੰਤ ਨਾਲ ਜੁੜੀ ਰਹੇ ।[1]

ਇਸ ਸਾਰੇ ਵਿਯੋਗ ਸਮਾਚਾਰ ਵਿਚ ਇਕ ਦਿਨ ਰਾਜ-ਮਾਤਾ ਧੀ ਉਤੇ ਜ਼ੋਰ ਦੇ ਕੇ ਉਸ ਨੂੰ ਦਰਬਾਰ ਲਈ ਪ੍ਰੇਰਦੀ ਹੈ ਜਿਸ ਵਿਚ ਸਾਰੇ ਅਮੀਰ ਵਜ਼ੀਰ ਆ ਕੇ ਨਜ਼ਰਾਂ ਪੇਸ਼ ਕਰਦੇ ਹਨ, ਪਰ ਰਾਣੀ ਸੂਰਤ ਸਿੰਘ ਦੇ ਤਖਤ ਨੂੰ ਵੇਖ ਕੇ ਰੋਂਦੀ ਹੈ, ਤੇ ਬੜੀ ਮੁਸ਼ਕਲ ਨਾਲ ਆਪਣਾ ਆਪ ਸੰਭਾਲ ਕੇ ਇਹ ਰਸਮ ਪੂਰੀ ਕਰਦੀ ਹੈ। ਦਾਸਾਂ ਨੂੰ ਵੀ ਇਨਾਮ ਇਕਰਾਮ ਦਿਤੇ ਜਾਂਦੇ ਹਨ ।[2]

ਦੂਜੇ ਦਿਨ ਇਕਾਂਤ ਵਿਚ ਰਾਣੀ ਰਾਜ ਆਪਨੇ ਪਤੀ ਦੇ ਪੱਤਰ ਪੜ੍ਹਦੀ ਹੈ। ਇਹਨਾਂ ਪਤਰਾਂ ਵਿਚ ਇਕ ਉਤਾਰਾ ਇਕ ਮਾਈ ਕਰਮ ਕੌਰ ਵਲ ਲਿਖੇ ਪੱਤਰ ਦਾ ਹੈ, ਜੋ ਰਾਣਾ ਨੇ ਉਸ ਦੇ ਪੁਤਰ ਦੇ ਇਕ ਯੁਧ ਵਿਚ ਸ਼ਹੀਦ ਹੋ ਜਾਣ ਉਤੇ ਉਸ ਨੂੰ ਦਿਲਾਸਾ ਦੇਣ ਲਈ ਲਿਖਿਆ ਸੀ। ਦੂਜਾ ਪੱਤਰ ਉਤਾਰਾ ਹੈ ਉਸ ਪੱਤਰ ਦਾ ਜੋ ਰਾਣਾ ਨੇ ਭਾਈ ਤਾਰੂ ਸਿੰਘ ਸ਼ਹੀਦ ਦੀ ਭੈਣ ਨੂੰ ਉਸ ਦੀ ਮਾਉਂ ਦੇ ਚਲਾਣਾ ਕਰ ਜਾਣ ਸਮੇਂ ਹਮਦਰਦੀ ਵਜੋਂ ਭੇਜਿਆ ਸੀ। ਬਾਕੀ ਪੱਤਰਾਂ ਦੇ ਵਿਸ਼ੇ ਮੌਤ, ਪਰਮਾਰਥ ਦਾ ਰਸਤਾ, ਉਚੇਰੇ ਲੋਕਾਂ ਦੇ ਗੁਣ-ਸੁਭਾਵ, ਪਰਮਾਰਥਕ ਗੁਣ, ਬਾਣੀ ਨਾਮ ਦਾ ਤਿਆਗ, ਏਕਾਂਤ ਸਰੀਰਕ ਰਸ, ਸਾਰ ਤੇ ਦੀਦਾਰ, ਸੰਸਾਰ ਦੀ ਉਤਪਤੀ, ਪ੍ਰੇਮ ਦੇ ਰੂਪ ਆਦਿ ਹਨ ।

## ੪

ਪਰ ਹਾਲੀ ਤਕ ਰਾਣੀ ਦੇ ਮਨ ਨੂੰ ਸੰਤੋਖ ਪ੍ਰਾਪਤ ਨਹੀਂ ਹੋਇਆ, ਤੇ ਉਸ ਨੂੰ ਬਿਰਹਾ ਦੀ ਟੇਟ ਸਦਾ ਲਗੀ ਰਹਿੰਦੀ ਹੈ ।[3] ਇਕ ਦਿਨ ਸ਼ਾਮ ਵੇਲੇ ਬਾਹਰ ਘੁੰਮਦੀ ਉਹ ਇਕ ਕੂਲ ਦੇ ਕੰਢੇ ਇਸ ਦੇ ਪਾਣੀ ਵਿਚ ਪੈਰ ਡੁਬਾ ਕੇ ਬੈਠੀ ਸੀ ਕਿ ਉਸ ਦੀ ਦਾਸੀ ਰਾਧਾ ਨੇ ਉਸਨੂੰ 'ਤਿੰਨ ਸੋਹਣੇ ਜਵਾਨ ਪ੍ਰਾਹੁਣਿਆਂ' ਦੇ ਆਉਣ ਦੀ ਖਬਰ ਦਿਤੀ, ਅਤੇ ਇਹ ਵੀ ਦਸਿਆ ਕਿ ਉਹ ਕੋਈ ਕੀਰਤਨ ਕਰਨ ਵਾਲੇ ਸਿਖ ਸਨ, ਜੋ ਪੰਜਾਬ ਦੇ ਸਿਖ ਸੰਗਰਾਮੀਆਂ ਲਈ ਰਾਣੀ ਪਾਸੋਂ ਕੁਝ ਸਹਾਇਤਾ ਲੈਣ ਆਏ ਸਨ । ਉਹਨਾਂ ਤੋਂ ਰਾਣੀ ਨੇ ਸ਼ਾਮ ਨੂੰ ਤੇ ਰਾਤ ਨੂੰ ਇਕਾਂਤ ਵਿਚ ਕੀਰਤਨ ਸੁਣਿਆ ਤੇ ਦੂਜੀ ਸਵੇਰ ਬਹੁ ਧਨ ਦੇ ਕੇ ਉਨ੍ਹਾਂ ਨੂੰ ਵਿਦਾ ਕੀਤਾ ।[4]

---

1. ਰਾਣਾ ਸੂਰਤ ਸਿੰਘ ਨੂੰ ਗੁਝੇ ਭੇਦ ਪੰ: ੩੦੪-੦੬
2. ਰਾਣਾ ਸੂਰਤ ਸਿੰਘ ਦਰਬਾਰ, ਪੰ: ੩੭੧–੩੨੨
3. ਇਕੁਰ ਵਹਿਣੀਂ ਵੇਰ ਰੁੜ੍ਹਦੀ ਸੰਭਲੇ,
   ਝਗੜੇ ਕਰ ਮਨ ਨਾਲ ਸੋਚਾਂ ਸੋਚਦੀ (ਰ. ਸ. ਸ. ਕੀਰਤਨ, ੧-੪)
4. ਰ. ਸੂ. ਸ. ਕੀਰਤਨ ਪੰ: ੩੭੦-੭੮

ਹੋਰ ਕੁਝ ਦਿਨ ਪਿਛੋਂ ਕਸ਼ਮੀਰ ਤੋਂ ਇਕ ਚਿਤਰਕਾਰ ਰਾਣਾ ਸੂਰਤ ਸਿੰਘ ਦਾ ਚਿਤਰ ਲੈ ਕੇ ਰਾਣੀ ਪਾਸ ਪਹੁੰਚਦਾ ਹੈ।[1] ਰਾਣੀ ਦੋ ਪਹਿਰ ਰਾਤ ਗਈ ਤਕ ਉਸ ਚਿਤਰ ਉਤੇ ਨੀਝ ਲਾ ਕੇ ਤੱਕਦੀ, ਰੋਂਦੀ, ਹੰਝੂ ਧੋਂਦੀ ਰਹੀ, ਜਿਤਨਾ ਚਿਰ ਤੜਕੇ ਆ ਕੇ ਜਗਾਣ ਵਾਲੀ ਸਖੀ ਨੇ ਉਸ ਨੂੰ ਉਥੋਂ ਨਹੀਂ ਉਠਾਇਆ। ਇਥੋਂ ਉਠ ਕੇ ਰਾਣੀ ਬੁਰਜ ਵਿਚ ਚਲੀ ਜਾਂਦੀ ਹੈ ਤੇ ਉਥੇ ਰੋਂਦੀ ਤੇ ਗੁਰਬਾਣੀ ਗਾਂਦੀ ਹੈ ਤਾਂ ਉਹ ਹੌਲੀ ਫੂਲ ਹੋ ਕੇ ਤਕੀਏ ਉਤੇ ਸਿਰ ਸੁਟ ਕੇ ਆਰਾਮ ਕਰਦੀ ਹੈ।[2]

ਇਕ ਹੋਰ ਰਾਤ, ਅਧਰੈਣੀ ਸਮੇਂ ਰਾਣੀ ਮਹਲਾਂ ਤੋਂ ਬਾਹਰ ਕਿਸੇ ਤਰ੍ਹਾਂ ਵਿਯੋਗ ਦਸ਼ਾ ਵਿਚ ਬੈਠੀ ਸੀ ਕਿ ਮੀਂਹ, ਅਨ੍ਹੇਰੀ, ਬੜੇ ਜ਼ੋਰ ਦੇ ਆ ਗਏ। ਰਾਧਾ ਆ ਕੇ ਰਾਣੀ ਨੂੰ ਉਥੋਂ ਉਠਾਂਦੀ ਹੈ ਤਾਂ ਰਾਣੀ ਆਖਦੀ ਹੈ. 'ਹੇ ਰਾਧਾ, ਮੇਰਾ ਪਤੀ ਤਾਂ ਸਚਖੰਡ ਵਿਚ ਵਸਦਾ ਹੈ ਤੇ ਜਾਂ ਕਦੀ ਕਦੀ ਸਤਿਸੰਗ ਵਿਚ ਆਉਂਦਾ ਹੈ। ਮੈਂ ਜਾਂ ਤਾਂ ਅੱਜ ਸਚਖੰਡ ਪਹੁੰਚਾਂਗੀ ਜਾਂ ਸਤਿਸੰਗ ਵਿਚ ਜਾਵਾਂਗੀ।[3] ਸੋ ਉਹ ਪਹਾੜ ਦੀ ਚੜ੍ਹਾਈ ਨੂੰ ਚਲ ਪੈਂਦੀ ਹੈ।[4] ਰਾਧਾ ਵੀ ਸਿਦਕ ਦੀ ਬੱਧੀ ਉਸ ਦੇ ਪਿਛੇ ਹੋ ਤੁਰਦੀ ਹੈ। ਅੰਤ ਇਕ ਥਾਉਂ ਆ ਕੇ ਦੋਵੇਂ ਇਕ ਦੂਜੀ ਤੋਂ ਕੁਝ ਪਰੇ ਮੂਰਛਾਗਤ ਹੋ ਕੇ ਡਿਗ ਪੈਂਦੀਆਂ ਹਨ। ਪਰ ਇਸ ਸਮੇਂ ਮੀਂਹ ਅਨ੍ਹੇਰੀ ਥਮ ਜਾਂਦੇ ਹਨ। ਜਿਥੇ ਰਾਣੀ ਢੱਠੀ ਹੈ ਉਹ ਇਕ ਗੁਫ਼ਾ ਦੇ ਦਰਵਾਜ਼ੇ ਦੇ ਨੇੜੇ ਹੈ। ਉਸ ਗੁਫ਼ਾ ਵਿਚੋਂ ਇਕ ਸੰਤ ਪੁਰਖ ਨਿਕਲਦਾ ਹੈ ਤੇ ਰਾਣੀ ਨੂੰ ਬੇਹੋਸ਼ ਪਈ ਨੂੰ, ਤੇ ਕੁਝ ਚਿਰ ਏਧਰ ਉਧਰ ਵੇਖ ਕੇ ਰਾਧਾ ਨੂੰ ਉਸੇ ਹਾਲਤ ਵਿਚ ਢੱਠੀ ਨੂੰ ਵੇਖਦਾ ਹੈ। ਉਹ ਇਕ ਸਾਥੀ ਨੂੰ ਲੈਣ ਚਲਾ ਜਾਂਦਾ ਹੈ, ਤੇ ਫਿਰ ਦੋਵੇਂ ਇਹਨਾਂ ਦੋਹਾਂ ਮੂਰਛਾਗਤ ਸਰੀਰਾਂ ਨੂੰ ਚੁਕ ਕੇ ਗੁਫ਼ਾ ਦੇ ਅੰਦਰ ਲੈ ਜਾਂਦੇ ਹਨ।[5]

ਬਸ ਇਥੇ ਰਾਣੀ ਰਾਜ ਦੀ ਘਾਲਨਾ ਭਰੀ ਭਾਲ ਸਫ਼ਲ ਹੋ ਜਾਂਦੀ ਹੈ। ਇਸ ਗੁਫ਼ਾ ਵਿਚ ਸਤਿਸੰਗ ਹੋ ਰਹਿਆ ਹੈ। ਉਥੇ ਦੋਹਾਂ ਦੀ ਕੁਝ ਚਿਰ ਦਾਰੀ ਕੀਤੀ ਜਾਂਦੀ ਹੈ ਤਾਂ ਦੋਵੇਂ ਹੋਸ਼ ਵਿਚ ਆ ਕੇ ਤਕੜੀਆਂ ਹੋ ਜਾਂਦੀਆਂ ਹਨ। ਰਾਣੀ ਇਥੇ ਸੂਰਤ ਸਿੰਘ ਨੂੰ ਨਾ ਵੇਖ ਕੇ ਪਹਿਲਾਂ ਬੜੀ ਵਿਆਕੁਲ ਹੁੰਦੀ ਹੈ।[6] ਪਰ ਫਿਰ ਉਸ ਨੂੰ ਨੀਂਦ ਆ ਜਾਂਦੀ ਹੈ, ਤੇ ਉਹ ਸੁਪਨੇ ਵਿਚ ਸੂਰਤ ਸਿੰਘ ਨੂੰ ਵੇਖਦੀ ਹੈ, ਜੋ ਉਸ ਨੂੰ ਪਿਆਰ ਨਾਲ

---

1. ਰਾਣਾ ਸੂਰਤ ਸਿੰਘ ਝਿਲਮਥੇ ਚਕਰ, ਪੰ: ੨੬੯-੭੦
2. ,, ,, ,, ,, ,, ,, ੪੮੩-੬੦੦
3. ,, ,, ,, ਸਤਿਸੰਗ ਦਰ, ਪੰ: ੧੨੩-੨੫
4. ਇਹ ਜਗਾ ਉਸ ਨੂੰ ਪਰੀ ਮਹਲ ਵਾਲੀ ਇਸਤ੍ਰੀ ਨੇ ਦਸੀ ਸੀ, ਰਾਣਾ ਸੂਰਤ ਸਿੰਘ, ਪਰੀ ਮਹਲ, ਗੁਝੇ ਭੇਤ, ਪੰ: ੧੦੦-੩੬
5. ਰਾਣਾ ਸੂਰਤ ਸਿੰਘ ਸਤਿਸੰਗ ਦਰ ਪੰ: ੨੭੨-੩੦੬
6. ਰਾਣਾ ਸੂਰਤ ਸਿੰਘ ਸਤਿਸੰਗ ਪ੍ਰਾਪਤਿ-ਦਰਸ਼ਨ ਪੰ. ੧੮੮-੯੦

ਦਵਾਈ ਪਿਲਾਂਦਾ ਹੈ। ਇਹ ਅਵਸਥਾ ਸੁਪਨ, ਸੁਖੋਪਤ ਜਾਂ ਤੁਰੀਆ ਦੀ ਸੀ, ਇਸ ਬਾਰੇ ਕਵੀ ਕੁਝ ਨਹੀਂ ਕਹਿ ਸਕਦਾ।[1]

ਇਸ ਤੋਂ ਉਪਰੰਤ ਰਾਣੀ ਜਾਗ੍ਰਿਤ ਅਵਸਥਾ ਵਿਚ ਆਉਂਦੀ ਹੈ ਤਾਂ ਕੀ ਵੇਖਦੀ ਹੈ ਕਿ ਇਹ ਸਤਿਸੰਗ ਦਾ ਦਰਬਾਰ ਹੈ, ਚਿਟਾ ਸਾਫ਼ ਦਾਲਾਨ ਜੋ ਘਿਓ ਦੇ ਦੀਵਿਆਂ ਤੇ ਚੰਦ ਦੇ ਚਾਨਣ ਵਿਚ ਜਗ ਮਗ ਜਗ ਮਗ ਕਰ ਰਹਿਆ ਹੈ। ਇਥੇ ਕਈ ਸਜਨ ਪੁਰਖ ਚਿੱਟੇ ਕਪੜੇ ਪਹਿਨੀ ਬੈਠੇ ਹਣ, ਤੇ ਉਨ੍ਹਾਂ ਸਾਹਮਣੇ ਉਸੇ ਤਰ੍ਹਾਂ ਚਿੱਟੇ ਬੱਗੇ ਕਪੜਿਆਂ ਵਾਲੇ ਰਾਗੀ 'ਆਸਾ ਦੀ ਵਾਰ' ਦਾ ਕੀਰਤਨ ਕਰ ਰਹੇ ਹਨ ਤੇ ਸਾਮ੍ਹਣੇ 'ਗੁਰੂ ਗ੍ਰੰਥ' ਦਾ ਪ੍ਰਕਾਸ਼ ਹੈ। ਕੀਰਤਨ ਖਤਮ ਹੋ ਕੇ ਅਰਦਾਸ ਹੁੰਦੀ ਹੈ, ਤੇ ਫਿਰ ਵਾਕ ਲੈਣ ਤੋਂ ਬਾਦ ਗਿਆਨ ਗੋਸ਼ਟ ਹੋਣ ਲਗ ਜਾਂਦੀ ਹੈ। ਇਸ ਸਤਿਸੰਗ ਦਾ ਆਗੂ ਇਕ ਬਿਰਧ ਪੁਰਖ ਹੈ; ਜੋ ਇਸ ਸਮੇਂ ਰਾਜ ਨੂੰ ਸੰਬੋਧਨ ਕਰਕੇ ਉਪਦੇਸ਼ ਕਰਦਾ ਹੈ।[2]

ਇਸ ਉਪਦੇਸ਼ ਵਿਚ ਉਹ ਸਿਖ ਮਤ ਅਨੁਸਾਰ ਰਾਣੀ ਰਾਜ ਨੂੰ ਪਰਮਾਰਥ ਤੇ ਨਿਰਵਾਨ ਪਦ ਪ੍ਰਾਪਤ ਕਰਨ ਦੇ ਵਖ ਵਖ ਪੜਾਵਾਂ, ਅਰਦਾਸ, ਜੁਗਤ, ਸਾਧਨਾ, ਗੁਰਮੁਖ ਪਦ, ਸਰਬੱਤ ਦਾ ਭਲਾ, ਕਰਨੀ, ਸ਼ੁਕਰ ਆਦਿ, ਦੀ ਵਿਆਖਿਆ ਕਰਦਾ ਹੈ।[3]

ਇਸ ਉਪਦੇਸ਼ ਪਿਛੋਂ ਰਾਣੀ ਰਾਜ ਦੇ ਜੀਵਨ ਵਿਚ ਪਲਟਾ ਆ ਜਾਂਦਾ ਹੈ। ਉਹ ਸਤਿਸੰਗ ਦਾ ਹੁਕਮ ਕਮਾਂਦੀ ਹੈ ਤੇ ਰਾਜ ਕਾਜ ਦਾ ਕੰਮ ਜੋ ਪਹਿਲਾਂ ਉਸ ਦੇ ਵਿਯੋਗ ਗ੍ਰਸਿਤ ਰਹਿਣ ਨਾਲ ਦਿਨ ਦਿਨ ਢਿਲਾ ਪੈ ਰਹਿਆ ਸੀ, ਸੰਭਲ ਜਾਂਦਾ ਹੈ। ਉਹ ਰਾਜ ਪ੍ਰਬੰਧ ਨੂੰ ਅਧਿਆਤਮ-ਪਰਮ, ਬੰਦਗੀ ਕਰਕੇ ਨਿਭਾਂਦੀ ਹੈ, ਪਰ ਅੰਦਰੋਂ ਨਾਮ ਵਿਚ ਰੱਤੀ ਰਹਿੰਦੀ ਹੈ। ਉਹ ਨਿੱਤ ਅੰਮ੍ਰਿਤ ਵੇਲੇ ਉਠ ਕੇ ਸਤਿਸੰਗ ਵਿਚ ਜਾਂਦੀ ਹੈ, ਸਵਾਸ ਸਵਾਸ ਨਾਮ ਚਿਤਾਰਦੀ ਹੈ, ਤੇ ਰੋਮ ਰੋਮ ਵਿਚ ਪ੍ਰਭੂ ਦੇ ਪ੍ਰੇਮ ਨੂੰ ਸਮਾ ਲੈਂਦੀ ਹੈ। ਸਮਝੋ ਉਹ ਹੁਣ ਆਪਣੇ ਪਤੀ ਵਾਕਰ ਹੀ ਹਰਿ ਰਸ ਵਿਚ ਲੀਨ, ਗੁਰਮੁਖ ਹੋ ਕੇ ਨਾਮ ਜਪਦੀ ਰਾਜ ਪ੍ਰਬੰਧ ਕਰਦੀ ਹੈ। ਉਸ ਨੇ ਰਾਜ ਜੋਗ ਤੇ ਸਹਜ ਜੋਗ ਦੋਵੇਂ ਪ੍ਰਾਪਤ ਕਰ ਲਏ ਹਨ।[4]

---

1. ਰਾਣਾ ਸੂਰਤ ਸਿੰਘ ਪ੍ਰਕਾਸ਼ ਪੰ: ੩੫੪-੫੫
2. ,, ,, ,, ,, ,, ੫੦੨-੦੪
3. ,, ,, ਸਤਿਸੰਗ ਪ੍ਰਾਂਤਿ-ਦਰਸ਼ਨ ਪੰ: ੧੯੦-੧੯੭, ੨੦੪,੨੧੩, ੨੨੧, ੨੨੨
4. ਰਾਣਾ ਸੂਰਤ ਸਿੰਘ ਸਤਿਸੰਗ ਸ਼ੁਕਰ ਪੰ: ੩੫੭-੬੦

ਕਾਂਡ ੬

# ਰਾਣਾ ਸੂਰਤ ਸਿੰਘ–2

## ੧.

ਜਦੋਂ ਭਾਈ ਵੀਰ ਸਿੰਘ ਨੇ 'ਰਾਣਾ ਸੂਰਤ ਸਿੰਘ' ਮਹਾਂ ਕਾਵ–ਸੰਪੂਰਣ ਕੀਤਾ ਤਾਂ ਉਹਨਾਂ ਦੀ ਆਯੂ ਮਸਾਂ ਤੀਹ ਵਰ੍ਹੇ ਦੀ ਹੋਈ ਸੀ। ਪਰ ਉਹ ਆਪਣੇ ਸਮੇਂ ਅਨੁਸਾਰ ਕਿਸੇ ਮਹਾਨ ਉਦੇਸ਼ ਨਾਲ ਭਰੇ ਹੋਏ ਜੀਵਨ ਕਰਮ ਕਰ ਰਹੇ ਸਨ। ਉਹਨਾਂ ਦਾ ਮੁਖ ਉਦੇਸ਼, ਜਿਵੇਂ ਕਈ ਵਾਰੀ ਉਪਰ ਦਸਿਆ ਜਾ ਚੁਕਾ ਹੈ, ਸਿਖ ਲੋਕਾਂ ਨੂੰ ਆਪਣੇ ਧਰਮ ਕਰਮ ਵਿਚ ਪੱਕੇ ਕਰਨਾ ਸੀ, ਤਾਂ ਜੋ ਇਸ ਨਾਲ ਇਸ ਲੋਕ ਦੇ ਵਿਵਹਾਰ ਨੂੰ ਚੰਗੀ ਤਰ੍ਹਾਂ ਨਿਭਾ ਸਕਣ ਤੇ ਅਗਲੇ ਲੋਕ ਵਿਚ ਨਿਰਵਾਨ ਪਦ ਪ੍ਰਾਪਤ ਕਰ ਸਕਣ। ਪਰ ਜਿਸ ਤਰ੍ਹਾਂ 'ਰਾਣਾ ਸੂਰਤ ਸਿੰਘ' ਦੇ ਕਥਾ ਵਿਵਹਾਰ ਤੋਂ ਪ੍ਰਗਟ ਹੈ, ਉਹ ਬਹੁਤਾ ਜ਼ੋਰ ਉਸ ਧਾਰਮਿਕ ਸਾਧਨਾ ਉਤੇ ਦੇ ਰਹੇ ਹਨ, ਜੋ ਮਨੁਖ ਨੂੰ ਸੰਸਾਰਕ ਸਮਾਜਕ ਕਰਮ ਤੋਂ ਨਿਰਲੇਪ ਕਰ ਕੇ ਇਕ ਅਜਿਹੇ ਆਚਰਣਕ ਸੰਤੋਲ ਵਿਚ ਰਹਿਣ ਦੇ ਯੋਗ ਬਣਾਂਦੀ ਹੈ, ਜਿਸ ਵਿਚ ਉਹ ਕੋਈ ਸਮਾਜ ਵਲੋਂ ਨਿੰਦਨੀ ਤੇ ਇਸ ਦੀ ਸੁਭਾਵਕ ਚਾਲ ਵਿਚ ਵਿਘਨਕਾਰੀ ਕਰਮ ਨਹੀਂ ਕਰਦਾ।

ਪਰ ਸਮਾਜ ਦੀ ਚਾਲ ਸਦਾ ਇਕਸਾਰ ਤੇ ਸ਼ਾਂਤਮਈ ਨਹੀਂ ਰਹਿੰਦੀ। ਇਸ ਗੱਲ ਦਾ ਅਚੇਤ ਅਨੁਭਵ ਭਾਈ ਵੀਰ ਸਿੰਘ ਨੂੰ ਵੀ ਹੈ। ਤਾਂ ਹੀ ਉਹ ਰਾਣੀ ਰਾਜ ਦੇ ਜੀਵਨ ਨੂੰ ਸਿੰਘ ਜਾਂ ਸਿਖ ਸੰਪਰਦਾਇ ਦੇ ਮੁਗ਼ਲ ਸਾਮਰਾਜ ਦੇ ਵਿਰੁਧ ਸੰਗਰਾਮ ਦੇ ਸਮੇਂ ਨਾਲ ਪ੍ਰਸੰਗਤ ਕਰਦਾ ਹੈ। ਇਹ ਇਕ ਸਰਵੱਤਰ ਮੰਨੀ ਹੋਈ ਗੱਲ ਹੈ ਕਿ ਮਨੁਖ ਦੇ ਵਿਚਾਰ ਕੁਝ ਹਦ ਤਕ ਹੀ ਉਸ ਦੇ ਆਪਣੇ ਬਣਾਏ ਹੁੰਦੇ ਹਨ, ਬਹੁਤੇ ਉਹ ਉਸ ਨੇ ਅਚੇਤ ਹੀ ਧਾਰਣ ਕੀਤੇ ਹੁੰਦੇ ਹਨ, ਅਥਵਾ ਸਮਾਜ ਦੀ ਪ੍ਰਚਲਿਤ ਪ੍ਰਧਾਨ ਵਿਚਾਰਧਾਰਾ ਦੇ ਵਿਚੋਂ ਪ੍ਰਾਪਤ ਕੀਤੇ ਹੁੰਦੇ ਹਨ। ਪਰ ਕੋਈ ਸੂਝਵਾਨ ਮਨੁੱਖ ਇਸ ਪ੍ਰਧਾਨ ਵਿਚਾਰਧਾਰਾ ਨੂੰ, ਜਿਉਂ

ਦੀ ਤਿਉਂ ਸਵੀਕਾਰ ਨਹੀਂ ਕਰ ਸਕਦਾ, ਜੋ ਉਹ ਆਪ ਇਸ ਦੇ ਆਗੂਆਂ, ਇਸ ਦੇ ਅਧੀਨ ਸਮਾਚਾਰ ਤੋਂ ਆਪਣੇ ਨਿਜੀ ਜਾਂ ਪਰਿਵਾਰਕ ਲਾਭ ਉਠਾਣ ਵਾਲਿਆਂ ਵਿਚੋਂ ਨਾ ਹੋਵੇ। ਕੁਝ ਹਾਲਤਾਂ ਵਿਚ ਕਿਸੇ ਬੌਧਿਕ ਜਾਂ ਭਾਵਕ ਪ੍ਰਭਾਵ ਦੇ ਅਧੀਨ, ਇਸ ਪਿਛਲੀ ਭਾਂਤ ਜਾਂ ਵਰਗ ਦਾ ਮਨੁਖ ਵੀ ਪ੍ਰਚਲਿਤ ਪ੍ਰਧਾਨ ਵਿਚਾਰਾਂ ਵਿਚ ਕੁਝ ਪਰਿਵਰਤਨ ਲਿਆਉਣ ਦਾ ਹਾਮੀ ਬਣ ਜਾਂਦਾ ਹੈ। ਆਮ ਕਰਕੇ ਇਕ ਸੂਝਵਾਨ ਮਨੁਖ ਅਜਿਹੀ ਪ੍ਰਧਾਨ ਵਿਚਾਰਧਾਰਾ ਦੇ ਵਿਰੁਧ ਆਵਾਜ਼ ਉਠਾਂਦਾ ਜਾਂ ਕਰਮਸ਼ੀਲ ਵੀ ਹੁੰਦਾ ਹੈ, ਜੇ ਉਸ ਦੇ ਸਮੇਂ ਦੀਆਂ ਆਰਥਿਕ ਪਦਾਰਥਕ ਸਥਿਤੀਆਂ ਵਿਚ ਉਸ ਨੂੰ, ਉਸ ਦੇ ਪਰਿਵਾਰ ਜਾਂ ਵਰਗ ਨੂੰ ਇਸ ਤੋਂ ਹਾਨ ਪਹੁੰਚਦੀ ਹੋਵੇ। ਪਰ ਫਿਰ ਕੁਝ ਹਾਲਤਾਂ ਵਿਚ ਅਜੇਹਾ ਮਨੁਖ ਵੀ ਇਸ ਅਵਾਜ਼ ਕਰਮ ਦੇ ਸਾਮਿਅਕ ਹਾਨਾਂ ਤੋਂ ਡਰ ਕੇ ਜਾਂ ਨਿਜੀ ਲਾਲਚ ਵਿਚ ਪੈ ਕੇ, ਚੁਪ ਜਾਂ ਅਕਰਮਕ ਵੀ ਹੋ ਜਾਂਦਾ ਹੈ। ਇਸ ਤਰ੍ਹਾਂ ਮਨੁਖ ਦੇ ਵਿਚਾਰਾਂ ਉਤੇ ਇਹਨਾਂ ਕਈ ਪੱਖਾਂ ਤੋਂ ਪ੍ਰਭਾਵ ਪੈਂਦੇ ਹਨ।

ਇਕ ਸਾਹਿਤਕਾਰ ਜਾਂ ਕਲਾਕਾਰ ਆਪਣੀ ਵਿਚਾਰਧਾਰਾ ਨੂੰ ਅਵਸ਼ ਪ੍ਰਗਟ ਕਰਦਾ ਹੈ, ਅਤੇ ਆਲੋਚਕਾਂ ਨੂੰ ਅਵਸਰ ਦੇਂਦਾ ਹੈ ਇਹ ਜਾਣਨ ਤੇ ਜੋਖਣ ਦਾ ਕਿ ਉਸ ਨੇ ਇਹ ਵਿਚਾਰਧਾਰਾ ਕਿਨ੍ਹਾਂ ਨਿਜੀ, ਵਰਗੀ ਜਾਂ ਪ੍ਰਚਲਿਤ ਪ੍ਰਭਾਵਾਂ ਦੇ ਅਧੀਨ ਬਣਾਈ ਹੈ, ਤੇ ਕਿਥੋਂ ਤਕ ਇਸ ਵਿਚ ਉਸ ਨੇ ਕੁਝ ਆਪਣੇ ਵਲੋਂ ਅੰਸ਼ਦਾਨ ਕੀਤਾ ਹੈ। ਇਸੇ ਆਲੋਚਨਾ ਦੇ ਆਧਾਰ ਉਤੇ ਉਸ ਦੀ ਕਿਰਤ ਦਾ ਯੋਗ ਮੂਲ-ਅੰਕਣ ਕੀਤਾ ਜਾ ਸਕਦਾ ਹੈ। ਭਾਈ ਵੀਰ ਸਿੰਘ ਬਾਰੇ ਇਹ ਅਵਸਰ ਉਹਨਾਂ ਦੀ ਪ੍ਰਧਾਨ ਕਿਰਤ, 'ਰਾਣਾ ਸੂਰਤ ਸਿੰਘ', ਤੋਂ ਭਲੀ ਭਾਂਤ ਪ੍ਰਾਪਤ ਹੁੰਦਾ ਹੈ।

ਭਾਈ ਵੀਰ ਸਿੰਘ ਦੀ ਵਿਚਾਰਧਾਰਾ ਦਾ, ਜਿਸ ਰੂਪ ਵਿਚ ਇਹ 'ਰਾਣਾ ਸੂਰਤ ਸਿੰਘ' ਵਿਚ ਵਿਅਕਤ ਹੈ, ਮੁਖ ਸੋਮਾ ਪ੍ਰਚਲਿਤ ਸਿਖੀ ਵਿਚਾਰਧਾਰਾ ਹੈ, ਸਿੰਘ ਸਭਾ ਦੀ ਵਿਚਾਰਧਾਰਾ। ਇਹ ਉਹਨਾਂ ਲੋਕਾਂ ਦੀ ਵਿਚਾਰਧਾਰਾ ਹੈ, ਜਿਨ੍ਹਾਂ ਦੇ ਮਨਾਂ ਉਤੇ ਆਪਣੇ ਵਰਗ ਦੇ ਪੰਜਾਹ ਸਠ ਸਾਲ ਪਹਿਲਾਂ ਦੇ ਸਮਾਚਾਰ ਤੇ ਉਹਨਾਂ ਦੇ ਆਪਣੇ ਸਮੇਂ ਦੇ ਸਮਾਚਾਰ ਵਿਚ ਭੇਦ ਦਾ ਇਕ ਬਲਵਾਨ ਪ੍ਰਭਾਵ ਪਇਆ ਹੈ। ਉਹ ਇਹ ਭਲੀ ਭਾਂਤ ਜਾਣਦੇ ਹਨ ਕਿ ਸੰਸਾਰਕ ਤੇ ਪਰਮਾਰਥਕ ਦੋਹਾਂ ਪਖਾਂ ਤੋਂ ਉਹਨਾਂ ਦੇ ਵਰਗ ਦੀ ਸਮਕਾਲੀ ਦਸ਼ਾ ਪੰਜਾਹ ਸੱਠ ਸਾਲ ਪਹਿਲਾਂ ਵਾਲੀ ਇਸ ਦੀ ਦਸ਼ਾ ਤੋਂ ਬਹੁਤ ਘਟੀਆ ਹੈ। ਉਹ ਇਸ ਦਸ਼ਾ ਨੂੰ ਸੰਵਾਰਨਾ ਚਾਹੁੰਦੇ ਹਨ, ਪਰ ਉਹ ਨਿਸ਼ਾਨੇ ਜੋ ਉਹ ਆਪਣੇ ਸਾਮ੍ਹਣੇ ਰਖ ਸਕਦੇ ਹਨ, ਤੇ ਸਾਧਨ ਜੋ ਉਹ ਧਾਰਨ ਕਰ ਸਕਦੇ ਹਨ, ਸੰਸਾਰਕ ਖੇਤਰ ਵਿਚ ਬਹੁਤੇ ਨੀਵੇਂ ਤੇ ਸੀਮਿਤ ਹੀ ਹੋ ਸਕਦੇ ਹਨ। ਉਹਨਾਂ ਨੂੰ ਆਪਣੇ ਵਰਗ ਲਈ ਪੂਰਾ-ਅਧਿਕਾਰ ਪ੍ਰਾਪਤ ਕਰਨ ਦਾ ਇਸ ਸਮੇਂ ਸੁਪਨਾ ਵੀ ਨਹੀਂ ਆ ਸਕਦਾ, ਵਾਸਤਵ ਵਿਚ ਅਜਿਹੇ ਸੁਪਨੇ ਵੀ ਲੈਣਾ ਉਹਨਾਂ ਦੇ ਸਾਮਿਅਕ ਹਿਤਾਂ ਲਈ ਹਾਨੀਕਾਰਕ ਹੈ। ਸੋ ਫਿਰ ਦਸ਼ਾ

ਸੰਵਰੇ ਤਾਂ ਕਿਵੇਂ ਸੰਵਰੇ ? ਉਹ ਇਸੇ ਤਰ੍ਹਾਂ ਹੋ ਸਕਦਾ ਹੈ ਕਿ ਉਹ ਆਪਣੇ ਦੇਸ ਦੇ ਪ੍ਰਧਾਨ ਸੰਸਾਰਕ ਅਰਥਾਤ ਰਾਜਸੀ ਸੰਬੰਧਾਂ ਨੂੰ ਬਹੁਤਾ ਬਦਲਨ ਦਾ ਸਾਹਸ ਨਾ ਕਰਨ, ਪ੍ਰਚਲਿਤ ਰਾਜਸੀ ਸਥਿਤੀ ਨੂੰ ਮੁਖ ਰੂਪ ਵਿਚ ਸਵੀਕਾਰ ਕਰਦੇ ਹੋਏ ਇਕ ਸੌੜੇ ਜਿਹੇ ਆਰਥਿਕ, ਸਾਂਸਕ੍ਰਿਤਕ ਤੇ, ਜਿਸ ਨੂੰ ਉਹ ਹੁਣ ਪ੍ਰਥਮ ਮਹਤ ਦੇਂਦੇ ਹਨ, ਅਧਿਆਤਮਕ ਖੇਤਰ ਵਿਚ ਹੀ ਸੰਵਾਰਨ ਲਈ ਯਤਨਸ਼ੀਲ ਹੋਣ। ਇਹ ਹੀ ਕਾਰਣ ਹੈ ਸਿੰਘ ਸਭਾ ਦੇ ਬਹੁਤਾ ਜ਼ੋਰ ਸਿਖੀ ਦੇ ਅਧਿਆਤਮਕ ਅਥਵਾ ਪਰਮਾਰਥਕ ਪੱਖ ਉਤੇ ਦੇਣ ਦਾ। ਪਰ ਕੁਝ ਤਾਂ ਸਮਾਂ ਅਜਿਹਾ ਸੀ ਜਿਸ ਵਿਚ ਆਰਥਿਕ ਪਦਾਰਥਕ ਸਮਾਚਾਰ ਨੂੰ ਬਿਲਕੁਲ ਅਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ ਸੀ, ਤੇ ਕੁਝ ਹਦ ਤਕ ਸਿਖ ਇਤਿਹਾਸ ਦੇ ਸੰਸਾਰਕ ਵਿਵਿਹਾਰ ਨੂੰ ਸਿਖ ਧਰਮ ਨਾਲੋਂ ਬਿਲਕੁਲ ਵਖਰਾ ਨਹੀਂ ਸਨ ਕਰ ਸਕਦੇ। ਤਾਂ ਵੀ ਉਹਨਾਂ ਦਾ ਇਕ ਨਾਹਰਾ ਇਹ ਸੀ ਕਿ ਧਰਮ ਤੇ ਰਾਜਨੀਤੀ ਦਾ ਆਪਸ ਵਿਚ ਕੋਈ ਸੰਬੰਧ ਨਹੀਂ। ਇਹ ਨਾਹਰਾ, ਪ੍ਰਤੱਖ ਹੈ, ਉਹਨਾਂ ਨੇ ਅੰਗਰੇਜ਼ੀ ਸਾਮਰਾਜ ਦੀ ਕ੍ਰੋਪੀ ਤੋਂ ਬਚਣ ਤੇ ਕ੍ਰਿਪਾ ਪ੍ਰਾਪਤੀ ਲਈ ਬਣਾਇਆ ਸੀ। ਪਰ ਹੁਣ ਤਕ ਉਹਨਾਂ ਦਾ ਵਰਗ ਇਸ ਨਾਹਰੇ ਦਾ ਧਾਰਨੀ ਨਹੀਂ ਰਹਿਆ ਸੀ, ਸਗੋਂ ਧਰਮ ਦੀ ਪ੍ਰੇਰਣਾਂ ਦੇ ਅਧੀਨ ਉਹਨਾਂ ਨੇ ਸੌ ਸਾਲ ਤੋਂ ਉਤੇ ਮੁਗਲ ਸਾਮਰਾਜ ਨਾਲ ਸੰਘਰਸ਼ ਕੀਤਾ ਸੀ। ਉਪਰੰਤ ਵਰਤਮਾਨ ਤੇ ਅਤੀਤ ਦੇ ਇਸ ਵਖੇਵੇਂ ਨੂੰ ਉਹਨਾਂ ਨੇ ਇਹ ਆਖ ਕੇ ਲੁਕਾਇਆ ਹੋਇਆ ਸੀ ਕਿ ਅਠਾਰ੍ਹਵੀਂ ਸਦੀ ਵਿਚ ਸਿਖ ਮੁਗਲ ਰਾਜ ਦੇ ਵਿਰੁਧ ਇਸ ਲਈ ਲੜੇ ਸਨ ਕਿ ਮੁਗਲ ਰਾਜ ਉਹਨਾਂ ਦੇ ਧਰਮ ਕਰਮ ਵਿਚ ਵਿਘਨ ਪਾਂਦਾ ਸੀ। ਅੰਗਰੇਜ਼ੀ ਸਾਮਰਾਜ ਦੀ, ਇਸ ਦੇ ਉਲਟ, ਇਹ ਘੋਸ਼ਨਾ ਸੀ ਕਿ ਉਹ ਭਾਰਤੀ ਲੋਕਾਂ ਦੇ ਧਰਮ ਕਰਮ ਵਿਚ ਕਦੇ ਵੀ ਦਖਲ ਨਹੀਂ ਦੇਵੇਗਾ। ਪਰ ਸ਼ਰਤ ਇਹ ਸੀ—ਜਿਹੜੀ ਬਹੁਤੀ ਲੁਕਾਈ ਹੋਈ ਵੀ ਨਹੀਂ ਸੀ—ਜ ਭਾਰਤੀ ਲੋਕ ਉਹਨਾਂ ਦੇ ਭਾਰਤ ਉਤੇ ਰਾਜ-ਪ੍ਰਬੰਧ ਵਿਰੁਧ ਕੋਈ ਆਪੱਤੀ ਨਾ ਕਰਨ।

ਇਹ ਸਮਸਿਆ ਪ੍ਰਧਾਨ ਰੂਪ ਵਿਚ ਇਸ ਸਮੇਂ ਸਿਖ ਜਾਂ ਦੂਜੇ ਵੀ ਉਪਰਲੇ ਵਰਗਾਂ ਦੀ ਸਮਸਿਆ ਹੀ ਸੀ, ਕਿਉਂਕਿ ਸਾਧਾਰਣ ਜਨਤਾ ਪਾਸ ਕਦੀ ਪਹਿਲਾਂ ਕਿਸੇ ਕਿਸਮ ਦੇ ਰਾਜਸੀ ਅਧਿਕਾਰ ਨਹੀਂ ਰਹੇ ਸਨ, ਤੇ ਇਹਨਾਂ ਨੂੰ ਹੁਣ ਪ੍ਰਾਪਤ ਕਰਨ ਦੀ ਉਹਨਾਂ ਵਿਚ ਹਾਲੇ ਸੂਝ ਨਹੀਂ ਉਤਪੰਨ ਹੋਈ ਸੀ। ਤੇ ਜੇ ਉਹਨਾਂ ਦੇ ਮਨਾਂ ਵਿਚ ਸਿਖ ਇਤਿਹਾਸ ਪੜ੍ਹ ਸੁਣ ਕੇ ਅੰਗਰੇਜ਼ੀ ਸਾਮਰਾਜ ਵਿਰੁਧ ਕੁਝ ਅਜਿਹੇ ਭਾਵ ਉਪਜਦੇ ਵੀ ਸਨ, ਤਾਂ ਉਹਨਾਂ ਨੂੰ ਦਬਾਣ ਲਈ ਉਸ ਸਾਮਰਾਜ ਦੀ ਸ਼ਕਤੀ ਤੋਂ ਬਿਨਾਂ ਉਹਨਾਂ ਦੇ ਆਪਣੇ ਉਪਰਲੇ ਆਗੂ ਵਰਗ ਦੀ ਇਹ ਘੋਸ਼ਨਾ ਕਾਫੀ ਸੀ ਕਿ ਪੁਰਾਣੇ ਸਮੇਂ ਦੇ ਸਿਖ ਕਿਸੇ ਰਾਜਸੀ ਜਾਂ ਆਰਥਿਕ ਮੰਤਵ ਲਈ ਨਹੀਂ ਲੜੇ ਸਨ, ਆਪਣੇ ਧਰਮ ਕਰਮ ਦੀ ਰਖਿਆ ਲਈ ਲੜੇ ਸਨ। ਉਹਨਾਂ ਨੂੰ ਇਹ ਕਦੀ ਕਿਸੇ ਨੇ ਨਹੀਂ ਦੱਸਿਆ ਸੀ ਕਿ ਜੇ ਮੁਗਲ ਹਾਕਿਮ ਉਹਨਾਂ ਦੇ ਵਡੇਰਿਆ ਦੇ ਧਰਮ ਕਰਮ ਵਿਚ ਵਿਘਨ ਪਾਂਦੇ ਸਨ ਤਾਂ ਕਿਉਂ ?

ਮੁਗਲ ਹਾਕਿਮ ਭਾਰਤੀ ਲੋਕਾਂ ਨੂੰ, ਜੇ ਇਹ ਗਲ ਕਿਸੇ ਹਦ ਤਕ ਠੀਕ ਵੀ ਹੈ, ਮੁਸਲਮਾਨ ਕਿਉਂ ਬਣਾਂਦੇ ਸਨ ?

ਭਾਈ ਵੀਰ ਸਿੰਘ ਉਸ ਵਰਗ ਵਿਚੋਂ ਸੀ ਜਿਹੜਾ ਅੰਗਰੇਜ਼ੀ ਸਾਮਰਾਜ ਨਾਲ ਧਰਮ ਤੇ ਰਾਜਨੀਤੀ ਬਾਰੇ ਉਪਰੋਕਤ ਸਮਝੌਤਾ ਕਰੀ ਬੈਠਾ ਸੀ। ਪਰ ਇਹ ਸਮਝੌਤਾ ਕੋਈ ਅਜਿਹਾ ਸਮਝੌਤਾ ਨਹੀਂ ਸੀ ਜਿਸ ਤੋਂ ਉਸ ਨੂੰ ਪੂਰਨ ਜਾਂ ਇਕ ਵਡੀ ਹਦ ਤਕ ਵੀ ਸੰਤੁਸ਼ਟੀ ਹੋ ਸਕੇ। ਰਾਜਸੀ ਸ਼ਕਤੀ ਦਾ ਖੁਸ ਜਾਣਾ ਬਹੁਤ ਮੌਕਿਆਂ ਉਤੇ ਸਾਰੇ ਰਾਜਸੀ ਸਮਝੌਤਿਆਂ ਦੇ ਬਾਵਜੂਦ ਉਹਨਾਂ ਦੇ ਮਨਾਂ ਨੂੰ ਪੀੜਿਤ ਕਰਦਾ ਸੀ, ਤੇ ਉਹਨਾਂ ਨੂੰ ਉਹਨਾਂ ਮੌਕਿਆਂ ਉਤੇ ਮਨ-ਸਮਝਾਣ ਦੀ ਲੋੜ ਪੈਂਦੀ ਸੀ। ਇਹ ਇਸ ਵਰਗ ਦੀ ਸੰਸਾਰਕ, ਰਾਜਸੀ ਅਵਸਥਾ ਦਾ ਇਕ ਮਹਾਨ ਤਥ ਸੀ, ਜਿਸ ਨਾਲ ਸਿਝਣਾ ਉਹਨਾਂ ਲਈ ਬਹੁਤ ਜ਼ਰੂਰੀ ਸੀ। ਵਾਸਤਵ ਵਿਚ ਇਹ ਉਹਨਾਂ ਦੀ ਆਤਮਾ ਦਾ ਵਡਾ ਕਲੇਸ਼ ਸੀ, ਜਿਸ ਨੂੰ ਉਹਨਾਂ ਨੇ ਜਿਤਣਾ ਸੀ।

ਰਾਣੀ ਰਾਜ ਦੀ ਅਵਸਥਾ ਪੂਰਣ ਰੂਪ ਵਿਚ ਸਿਖ ਉਪਰਲੇ ਵਰਗ ਦੀ ਉਪਰੋਕਤ ਅਵਸਥਾ ਦਾ ਚਿਨ੍ਹ ਹੈ। ਇਸ ਸਥਿਤੀ ਦਾ ਪਹਿਲਾਂ ਤੱਥ ਇਹ ਹੈ ਕਿ ਰਾਣੀ ਰਾਜ ਵਿਚ ਆਪ ਸਮਰਥਾ ਨਹੀਂ ਆਪਣੇ ਰਾਜਪ੍ਰਬੰਧ ਨੂੰ ਸੁਰਖਿਅਤ ਰਖਣ ਦੀ। ਇਹ ਪੰਜਾਬ ਵਿਚ ਸਿਖਾਂ ਦੇ ਰਾਜਸੀ ਬਲ ਕਰਕੇ ਹੀ ਆਸ ਪਾਸ ਦੇ ਰਾਜਪੂਤ ਰਾਜਿਆਂ ਦੇ ਹਥਾਪੇਖ ਤੋਂ ਬਚਿਆ ਹੋਇਆ ਹੈ।[1] ਇਸੇ ਤਰ੍ਹਾਂ ਸਿਖ ਉਪਰਲੇ ਵਰਗ ਦਾ ਆਰਥਕ ਜਾਂ ਸਮਾਜਕ ਗੌਰਵ ਅੰਗਰੇਜ਼ੀ ਸਾਮਰਾਜ ਪਾਸੋਂ ਜਿਤਨਾ ਕੁਝ ਸੁਰਖਿਅਤ ਹੈ ਸਿਖ ਜਨਤਾ ਦੇ ਬਲ ਕਰਕੇ ਹੀ ਹੈ। ਇਸ ਰਾਜ ਦੀ ਆਪਣੀ ਸਕਤੀ ਸੂਰਤ ਸਿੰਘ ਦੇ ਮਰਨ ਪਿਛੋਂ ਸਮਝੋ ਖ਼ਤਮ ਹੋ ਚੁਕੀ ਸੀ, ਜਿਵੇਂ ਸਿਖ ਉਪਰਲੇ ਵਰਗ ਦੀ ਸਿਖ ਰਾਜ ਖੁਸ ਜਾਣ ਤੋਂ ਮਗਰੋਂ। ਇਹ ਗੱਲ ਧਿਆਨ ਯੋਗ ਹੈ ਕਿ ਰਾਣੀ ਰਾਜ ਕੌਰ ਦਾ ਸਮਾਂ ਉਹ ਨਹੀਂ ਜਦੋਂ ਪੰਜਾਬ ਉਤੇ ਸਿਖਾਂ ਦਾ ਰਾਜ ਹੈ, ਇਹ ਉਸ ਤੋਂ ਪਹਿਲਾਂ ਦਾ ਸਮਾਂ ਹੈ ਜਦੋਂ ਪੰਜਾਬ ਵਿਚ ਸਿਖਾਂ ਦੀ ਕੇਵਲ, ਜਨਤਕ ਸ਼ਕਤੀ ਦਾ ਹੀ ਪ੍ਰਭਾਵ ਹੈ। ਇਸੇ ਤਰ੍ਹਾਂ 'ਰਾਣਾ ਸੂਰਤ ਸਿੰਘ' ਦੇ ਰਚਨਾ ਕਾਲ ਵਿਚ ਪੰਜਾਬ ਵਿਚ ਸਿਖਾਂ ਦਾ ਬਲ ਕੇਵਲ ਇਹਨਾਂ ਦੀ ਜਨਤਕ ਸ਼ਕਤੀ ਕਰਕੇ ਹੀ ਹੈ।

ਦੂਜਾ ਤੱਥ ਇਸ ਸਥਿਤੀ ਦਾ ਇਹ ਹੈ ਕਿ ਰਾਣੀ ਰਾਜ ਦੇ ਅੱਗੇ ਕੋਈ ਸੰਸਾਰਕ ਆਸ ਨਹੀਂ; ਉਸ ਦੇ ਘਰ ਪੁਤਰ ਕੋਈ ਨਹੀਂ, ਜਿਸ ਨੂੰ ਉਹ ਵਡੇ ਹੋਣ ਉਤੇ ਰਾਜ ਕਾਜ ਸੌਂਪ ਸਕੇ, ਤੇ ਆਪ ਆਪਣੀ ਵਿਯੋਗ ਅਵਸਥਾ ਦੇ ਪ੍ਰਭਾਵ ਨਾਲ ਕਿਸੇ ਪ੍ਰਕਾਰ ਸੰਨਿਆਸ ਧਾਰਣ ਕਰ ਸਕੇ। ਇਹ ਤੱਥ ਸਿਖ ਉਪਰਲੇ ਵਰਗ ਦੇ ਰਾਜਸੀ ਪੱਖ ਤੋਂ ਆਸ-ਵਿਹੀਨ

---

1. ਸਿਖਾਂ ਨਾਲ ਸਬੰਧ ਸਾਡਾ ਹੋਣ ਤੇ
ਆਂਢ ਗੁਆਂਢ ਦੇ ਰਾਜ ਕੁਸਕੇ ਮੂਲ ਨਾ।
ਰਾਣਾ ਸੂਰਤ ਸਿੰਘ, ਮਾਂਦ੍ਰੀ, ੫: ੧੫੦-੧੫੧

ਹੋਣ ਦਾ ਸੂਚਕ ਹੈ। ਸਿਖ ਉਪਰਲੇ ਵਰਗ ਵਿਚ ਕਿਸੇ ਆਉਣ ਵਾਲੇ ਸਮੇਂ ਰਾਜ ਪ੍ਰਾਪਤੀ ਦੀ ਸੰਭਾਵਨਾ ਦਾ ਸੰਕਲਪ ਵੀ ਨਹੀਂ।

ਤੀਜੇ ਥਾਉਂ ਉਤੇ ਕਰਤਾ ਨੇ ਇਹ ਫ਼ਰਜ਼ ਕਰ ਲਇਆ ਹੋਇਆ ਹੈ ਕਿ ਰਾਣੀ ਰਾਜ ਕੌਰ ਰਾਜ-ਪ੍ਰਬੰਧ ਦੇ ਕੰਮ ਵਿਚ ਨਿਪੁਣ ਹੈ, ਤੇ ਉਸ ਨੂੰ ਇਸ ਪਾਸੇ ਕਿਸੇ ਪ੍ਰਕਾਰ ਦੀ ਸਿਖਿਆ ਪ੍ਰਾਪਤ ਕਰਨ ਦੀ ਲੋੜ ਨਹੀਂ। ਇਸ ਰਾਜ ਦੇ ਵਾਧੇ ਲਈ ਤੁੱਦੇਸ਼ ਉਸ ਦੇ ਅੱਗੇ ਨਹੀਂ, ਤੇ ਨਾ ਹੀ ਇਸ ਪਾਸੇ ਉਸ ਨੂੰ ਕਿਸੇ ਤਰ੍ਹਾਂ ਯਤਨ ਕਰਦੀ ਜਾਂ ਕਰਨ ਬਾਰੇ ਸੋਚਦੀ ਵਿਖਾਇਆ ਗਇਆ ਹੈ। ਕਰਤਾ ਦੇ ਸੰਕਲਪ ਅਨੁਸਾਰ ਰਾਣੀ ਰਾਜ ਦੀ ਸਮਸਿਆ ਕੇਵਲ ਨਿਜੀ, ਆਪਣੇ ਬਿਰਹਾ ਭਾਵ ਤੋਂ ਉਪਰ ਉਠ ਕੇ ਗੁਰਮੁਖ ਪਦ ਜਾਂ ਨਿਰਵਾਨ ਪਦ ਪ੍ਰਾਪਤ ਕਰਨ ਦੀ ਹੈ। ਇਹ ਪਦ ਪ੍ਰਾਪਤ ਕਰ ਕੇ, ਭਾਈ ਵੀਰ ਸਿੰਘ ਦੇ ਕਥਨ ਅਨੁਸਾਰ, ਉਹ ਸਦਾ ਸਰਬੱਤ ਦੇ ਭਲੇ ਲਈ ਸੋਚੇਗੀ ਤੇ ਇਸ ਦੇ ਸਾਧਨ ਕਰੇਗੀ। ਅਰਥਾਤ ਸੰਸਾਰਕ ਜਾਂ ਰਾਜ ਕਾਜ ਦੇ ਪ੍ਰਬੰਧ ਨੂੰ ਕਰਤਾ ਨੇ ਕੇਵਲ ਅਧਿਆਤਮਕ ਕਰਮ ਬਣਾ ਦਿਤਾ ਹੈ, ਜਾਂ ਇਕ ਭਾਂਤ ਦੇ ਅਧਿਆਤਮਕ ਮੰਤਰ ਦਾ ਪਦਾਰਥਕ ਪਰਿਣਾਮ। ਇਹ ਮਾਨਸਿਕ ਤੇ ਪਦਾਰਥਕ ਸਾਧਨਾਂ ਵਲ ਅਣਗਹਲੀ ਤੇ ਅਚੇਤਨਾ ਦੀ ਅਵਸਥਾ ਹੈ, ਜਾਂ ਉਹਨਾਂ ਵਲ ਕੇਵਲ ਇਕ ਦੂਤੀਆ, ਦਾਸ-ਪਦਵੀ ਵਿਚ ਸੁਚੇਤ ਹੋਣ ਦੀ। ਇਹ ਹੀ ਹਾਲਤ ਉਸ ਸਮੇਂ ਪੰਜਾਬੀ ਅਥਵਾ ਸਿਖ ਉਪਰਲੇ ਵਰਗ ਦੀ ਸੀ। ਉਸ ਨੇ ਕੇਵਲ ਨਿਰਵਾਨ ਪਦ ਪ੍ਰਾਪਤ ਕਰਨ ਦਾ ਮੰਤਵ ਹੀ ਨਹੀਂ, ਅੰਗਰੇਜ਼ੀ ਸਾਮਰਾਜ ਦੀ ਦਾਸਤਾ ਦਾ ਮੰਤਵ ਵੀ ਸਿਧ ਕੀਤਾ ਹੋਇਆ ਸੀ। ਅੰਗਰੇਜ਼ੀ ਸਾਮਰਾਜ ਦੀ ਦਾਸਤਾ ਵਿਚ ਇਸ ਵਰਗ ਨੂੰ ਚੋਖੇ ਸੁਖ ਪ੍ਰਾਪਤ ਸਨ, ਤੇ ਇਹ ਇਹਨਾਂ ਨਾਲ ਹੀ ਸੰਤੁਸ਼ਟ ਸੀ। ਉਹ ਉਚੇ, ਸੁਾਧੀਨ ਪਧਰ ਉਤੇ ਉਠ ਕੇ ਆਪਣੇ ਦੇਸ ਦੇ ਰਾਜਨੀਤਕ ਤੇ ਆਰਥਿਕ ਸਮਾਚਾਰ ਵਿਚ ਕਿਸੇ ਪਰਿਵਰਤਨ ਦੇ ਅਭਿਲਾਸ਼ੀ ਨਹੀ ਸਨ।

## ੨.

ਰਾਜਸੀ ਸਥਿਤੀ ਨੂੰ ਛਡ ਕੇ ਰਾਣੀ ਰਾਜ ਦੇਸ ਤੇ ਸਮਾਜ ਦੇ ਨਵੇਂ ਸਮਾਚਾਰ ਵਿਚ ਗ੍ਰਿਹਸਥ ਜੀਵਨ ਵਿਚ ਦੰਪਤੀ ਸੰਬੰਧ ਤੇ ਪ੍ਰੇਮ ਦਾ ਵੀ ਇਕ ਪ੍ਰਤੀਕ ਹੈ, ਅਤੇ ਇਸ ਪ੍ਰਤੀਕ ਦੀ ਸਿਰਜਣਾ ਵਿਚ ਕਰਤਾ ਨੇ ਪੁਰਾਣੇ ਭੂਤਵਾਦੀ ਆਦਰਸ਼ਾਂ ਨੂੰ ਕੁਝ ਬਦਲ ਕੇ ਨਵੀਂ ਉਠ ਰਹੀ ਮਧ ਸ਼ਰੇਣੀ ਦੇ ਸੰਕਲਪਾਂ ਅਨੁਸਾਰ ਢਾਲਣ ਦਾ ਯਤਨ ਕੀਤਾ ਹੈ। ਅਸਲ ਵਿਚ ਤਾਂ ਇਹ ਪੁਰਾਣੇ ਭੂਪਵਾਦੀ ਆਦਰਸ਼ ਕੁਝ ਹਦ ਤਕ ਸਿਖ ਧਰਮ ਦੀ ਮੁਢਲੀ ਸਿਖਿਆ ਵਿਚ ਹੀ ਬਦਲ ਚੁਕੇ ਸਨ।[1] ਜਦੋਂ ਇਸਤ੍ਰੀ ਲਈ ਪਰਮਾਰਥ ਦੇ ਖੇਤਰ

---

1. ਵੇਖੋ : ਧਨ ਪਿਰ ਏਹੁ ਨਾ ਆਖੀਅਨਿ ਬਹਨਿ ਇਕਠੇ ਹੋਇ, ਏਕ ਜੋਤਿ ਦੁਇ ਮੂਰਤੀ ਧਨ ਪਿਰ ਕਹੀਐ ਸੋਇ

ਵਿਚ ਹੀ ਨਹੀਂ ਕੁਝ ਹਦ ਤਕ ਗ੍ਰਿਹਸਥ ਧਰਮ ਵਿਚ ਵੀ ਪੁਰਖ ਦੇ ਸਮਾਨ ਜਿਹੇ ਅਧਿਕਾਰਾਂ ਦਾ ਪ੍ਰਚਾਰ ਹੋਣ ਲਗ ਪਇਆ ਸੀ, ਤੇ ਸਤੀ, ਸੂਤਕ, ਆਦਿ, ਰੀਤਾਂ ਦਾ ਵਿਰੋਧ ਹੋਣ ਲਗ ਪਇਆ ਸੀ। ਭਾਈ ਵੀਰ ਸਿੰਘ ਇਸ ਵਿਕਾਸ ਵਲ ਇਕ ਸੰਕੇਤ ਵੀ ਕਰਦਾ ਹੈ ਜਦੋਂ ਉਹ ਦੱਸਦਾ ਹੈ ਕਿ ਰਾਣਾ ਸੂਰਤ ਸਿੰਘ ਦੀ ਮ੍ਰਿਤੂ ਪਿਛੋਂ ਰਾਜ ਕੌਰ ਨੂੰ ਉਸ ਦੀ ਪਤਨੀ ਦੇ ਰੂਪ ਵਿਚ ਰਾਜ ਦੀ ਅਧਿਕਾਰਣ ਸਮਝਿਆ ਜਾਣਾ ਸਿਖ ਰਿਵਾਜ ਅਨੁਸਾਰ ਸੀ।[2] ਪੁਰਾਣੇ ਭੂਪਵਾਦੀ ਆਦਰਸ਼ਾਂ ਅਨੁਸਾਰ ਤਾਂ ਰਾਜ ਨੂੰ ਰਾਣਾ ਸੂਰਤ ਸਿੰਘ ਦੀ ਚਿਖਾ ਉਤੇ ਸਤੀ ਹੋ ਜਾਣਾ ਚਾਹੀਦਾ ਸੀ।

ਭਾਈ ਵੀਰ ਸਿੰਘ ਉਨੀਵੀਂ ਸਦੀ ਦੇ ਅੰਤ ਦੀ ਤੇ ਸਿੰਘ ਸਭਾ ਲਹਿਰ ਦੀ ਸੰਤਾਨ ਸੀ, ਜਿਸ ਦਾ ਸੁਭਾਵ ਸਮਾਜਕ ਆਚਰਣ ਤੇ ਆਦਰਸ਼ਕ ਸੰਕਲਪਾਂ ਵਿਚ ਬਹੁਤ ਕਰਕੇ ਮਧ-ਸਰੇਣੀ ਵਾਲਾ ਤਰਕਮਈ, ਨਿਜਭਾਵੀ ਤੇ ਪ੍ਰਗਤੀਸ਼ੀਲ ਸੀ। ਭਾਈ ਵੀਰ ਸਿੰਘ ਭਾਵੇਂ ਅਧਿਆਤਮਕ ਤੇ ਸਮਾਜਕ ਖੇਤਰਾਂ ਵਿਚ ਸਿੰਘ ਸਭਾ ਦੀ ਗਤੀ ਤੋਂ ਪਿਛੇ ਰਹਿ ਗਏ ਦਿਸਦੇ ਹਨ, ਪਰ ਉਹਨਾਂ ਦਾ ਸਾਹਿਤਕ ਕਰਮ, ਇਸ ਨੇ ਨਿਰੋਲ ਅਧਿਆਤਮਕ ਪੱਖ ਨੂੰ ਛਡ ਕੇ, ਅਤਿ ਦਾ ਪ੍ਰਗਤਿਸ਼ੀਲ ਹੈ ਤੇ ਇਹ ਹੀ ਉਹਨਾਂ ਦੀ ਆਪਣੇ ਦੇਸ਼ ਤੇ ਲੋਕਾਂ ਨੂੰ ਇਕ ਸੁਥਾਈ ਤੇ ਸੱਚੀ ਦੇਣ ਹੈ। ਤੇ ਭਾਵੇਂ ਰਾਣਾ ਸੂਰਤ ਸਿੰਘ ਤੋਂ ਪਿਛੋਂ ਭਾਈ ਵੀਰ ਸਿੰਘ ਨੇ ਚੋਖੀ ਵੈਨਿਕ ਕਵਿਤਾ ਲਿਖੀ ਹੈ, ਉਹਨਾਂ ਦੇ ਸੰਦੇਸ਼ ਤੇ ਅੰਸ਼ਦਾਨ ਦਾ ਵਡਾ ਭਾਗ 'ਰਾਣਾ ਸੂਰਤ ਸਿੰਘ' ਹੀ ਹੈ। ਸੋ ਏਸ ਮਹਾਂ ਕਾਵ ਦੀ ਪੰਜਾਬੀ ਸਾਹਿਤ ਤੇ ਸੰਸਕ੍ਰਿਤੀ ਨੂੰ ਦੇਣ ਇਸ ਸਥਾਨ ਉਤੇ ਵਿਚਾਰਨ ਯੋਗ ਹੈ।

ਇਸ ਦੇਣ ਦਾ ਵੀ ਮੁਖ ਭਾਗ ਪੰਜਾਬੀ ਕਵਿਤਾ ਦੇ ਉਸ ਭਾਵਕ ਸੁਭਾਵ ਨੂੰ ਉਤਪੰਨ ਕਰਨਾ ਤੇ ਸਿਰਜਣਾ ਹੈ, ਜਿਸ ਦਾ ਬਲਵਾਨ ਪ੍ਰਭਾਵ ਪੰਜਾਬੀ ਕਵਿਤਾ ਉਤੇ ਹੁਣ ਤਕ ਚਲਿਆ ਆ ਰਹਿਆ ਹੈ, ਭਾਵੇਂ ਇਸ ਦਾ ਬਲ ਹੁਣ ਚੋਖਾ ਘਟ ਗਇਆ ਹੈ, ਤੇ ਪੰਜਾਬੀ ਕਵਿਤਾ ਦੇ ਸੁਭਾਵ ਵਿਚ ਕਿਸੇ ਗੌਰਵਮਈ ਪਰਿਵਰਤਨ ਦੀ ਆਸ ਦਿਸਣ ਲਗ ਪਈ ਹੈ।

ਭਾਈ ਵੀਰ ਸਿੰਘ ਨੇ ਪੰਜਾਬੀ ਕਵਿਤਾ ਨੂੰ ਉਹ ਭਾਵਕਤਾ ਪ੍ਰਦਾਨ ਕੀਤੀ, ਜੋ ਇਸ ਦੇ ਸੁਭਾਵ ਵਿਚ ਪਹਿਲਾਂ ਨਹੀਂ ਸੀ। ਅਜੇਹਾ ਕਰਨ ਵਿਚ ਭਾਈ ਵੀਰ ਸਿੰਘ ਨੇ ਪੰਜਾਬੀ ਕਵਿਤਾ ਦੇ ਖੇਤਰ ਵਿਚ ਉਹ ਪਰਿਵਰਤਨ ਲਿਆਂਦਾ, ਜਿਸ ਪ੍ਰਕਾਰ ਦਾ ਅੰਗਰੇਜ਼ੀ ਕਵਿਤਾ ਵਿਚ ਉਨੀਵੀਂ ਸਦੀ ਦੇ ਮੁਢ ਵਿਚ ਵਰਡਜ਼ਵਰਥ ਨੇ ਲਿਆਂਦਾ ਸੀ, ਤੇ ਉਸ ਸਮੇਂ ਜਰਮਨੀ, ਆਦਿ ਯੂਰਪੀਨ ਦੇਸਾਂ ਦੇ ਸਾਹਿਤ ਵਿਚ ਵੀ ਆਇਆ ਸੀ। ਇਸ ਭਾਵਕਤਾ ਦਾ ਅਸਰ ਇਹ ਹੋਇਆ ਕਿ ਪੰਜਾਬੀ ਕਵਿਤਾ ਦਾ ਭਾਵ-ਪ੍ਰਬੰਧ ਭੂਪਵਾਦੀ ਆਦਰਸ਼ਵਾਦ ਦੀਆਂ

---

2. ਰਾਣਾ ਸੂਰਤ ਸਿੰਘ; ਮਾਂਦ੍ਰੀ ਪੰਕਤੀ ੧੪੭-੪੯

ਲੀਹਾਂ ਵਿਚੋਂ ਜਿਹੜੀਆਂ ਮੁਖ ਰੂਪ ਵਿਚ ਅਧਿਆਤਮਕ ਸਨ, ਸਰੀਰਕ ਨਹੀਂ ਸਨ, ਨਿਕਲ ਕੇ ਮਧ ਸ਼ਰੇਣੀ ਭਾਵਵਾਦ ਦੀ ਲੀਹ ਵਿਚ ਪੈਣ ਲਗਾ। ਭਾਵੇਂ ਭਾਈ ਵੀਰ ਸਿੰਘ ਦੀ ਰਾਣੀ ਰਾਜ ਆਪਣੇ ਮਨ ਦਾ ਸੰਤੋਲ ਅੰਤ ਸਤਿ ਸੰਗਤ ਵਿਚੋਂ ਹੀ ਪ੍ਰਾਪਤ ਕਰਦੀ ਹੈ, ਪਰ ਉਸ ਦਾ ਸੁਭਾਵ ਸਾਰਾ ਇਕ ਭਾਵਕ ਪ੍ਰੇਮੀ ਵਾਲਾ ਹੈ, ਜਿਹੜਾ ਆਪਣੇ ਪ੍ਰੇਮ ਨੂੰ ਮੌਤ ਤੋਂ ਪਾਰ ਤਕ ਲੈ ਜਾਣਾ ਲੋੜਦਾ ਹੈ। ਵਾਸਤਵ ਵਿਚ ਇਸ ਪ੍ਰੇਮ ਨੂੰ ਰਾਣਾ ਸੂਰਤ ਸਿੰਘ ਨਹੀਂ ਮੌਤ ਤੋਂ ਪਾਰ ਤਕ ਲੈ ਗਇਆ, ਜਿਵੇਂ ਰਾਣੀ ਰਾਜ ਕੌਰ ਸਤਿਸੰਗ ਪਾ ਕੇ ਸ਼ੁਕਰ ਵਿਚ ਆਖਦੀ ਹੈ। ਇਸ ਨੂੰ ਰਾਣੀ ਰਾਜ ਨੇ ਮੁਢ ਤੋਂ ਹੀ, ਸੂਰਤ ਸਿੰਘ ਦੀ ਮ੍ਰਿਤੂ ਤੋਂ ਹੀ, ਮੌਤ ਤੋਂ ਪਾਰ ਪੁਚਾ ਦਿਤਾ ਹੋਇਆ ਸੀ। ਇਸ ਪੱਖ ਤੋਂ ਰਾਣੀ ਰਾਜ ਪ੍ਰੇਮ ਕਥਾ ਪੰਜਾਬ ਦੇ ਭੂਪਵਾਦੀ ਯੁਗ ਜਾਂ ਹੋਰ ਦੇਸਾਂ ਦੇ ਉਸੇ ਯੁਗ ਦੇ ਸਿਰਲੱਥ ਪ੍ਰੇਮ ਨਾਲੋਂ, ਹੀਰ ਸੋਹਣੀ, ਆਦਿ, ਦੇ ਪ੍ਰੇਮ ਨਾਲੋਂ ਵਖਰੀ ਹੈ। ਹੀਰ, ਸੋਹਣੀ, ਆਦਿ, ਦਾ ਪ੍ਰੇਮ ਭਾਵ ਦੇ ਖੇਤਰ ਨਾਲੋਂ ਵਧੇਰੇ ਕਰਮ ਦੇ ਖੇਤਰ ਦਾ ਪ੍ਰੇਮ ਸੀ ਜਿਸ ਦੀ ਪ੍ਰਾਪਤੀ ਲਈ ਉਹ ਜਾਮ ਤੋਂ ਖੇਡ ਜਾਂਦੀਆਂ ਹਨ ਤੇ ਇਹ ਹੀ ਉਹਨਾਂ ਦੇ ਪ੍ਰੇਮ ਦਾ ਸੰਤੁਸ਼ਟ ਅੰਤ ਹੈ। ਰਾਣੀ ਰਾਜ ਦਾ ਆਪਣੇ ਪ੍ਰੇਮ ਨਾਲ ਵਾਸਤਾ ਇਤਨਾ ਕਰਮ ਦੇ ਖੇਤਰ ਦਾ ਨਹੀਂ ਜਿਤਨਾ ਭਾਵਾਂ ਦੇ ਖੇਤਰ ਦਾ ਹੈ। ਉਹ ਇਸ ਪ੍ਰੇਮ ਵਿਚ ਆਪਣੇ ਜੀਵਨ ਤੋਂ ਹਥ ਧੋਣ ਵਲ ਨਹੀਂ ਤੁਰਦੀ, ਉਹ ਇਸ ਪ੍ਰੇਮ ਨੂੰ ਇਕ ਸੂਰਮਗਤ ਨਹੀਂ ਬਣਾਂਦੀ, ਆਪਣੇ ਭਾਵਕ ਜੀਵਨ ਦੀ ਇਕ ਤਪਸਿਆ, ਇਕ ਸਾਧਨਾ ਬਣਾਂਦੀ ਹੈ, ਜਿਸ ਨਾਲ ਉਸ ਦੇ ਮਨ ਤੇ ਉਸਦੀ ਭਾਵਨਾ ਵਿਚ ਇਕ ਕੋਮਲਤਾ, ਸੂਖਮਤਾ ਦਾ ਸੰਚਾਰ ਹੁੰਦਾ ਹੈ ਜੋ ਮਧ-ਸਰੇਣੀ ਜੀਵਨ ਦੀ ਇਕ ਵਡੀ ਤਾਂਘ ਹੈ।

ਰਾਣੀ–ਰਾਜ ਦਾ ਪ੍ਰੇਮ ਕੋਈ ਸਮਾਜ ਦਾ ਵਿਦਰੋਹੀ ਪ੍ਰੇਮ ਨਹੀਂ, ਜਿਵੇਂ ਪ੍ਰੇਮ ਭੂਪਵਾਦੀ ਸਮਾਜ ਦੀ ਚੁਗਾਠ ਵਿਚ ਆਮ ਕਰਕੇ ਹੋ ਜਾਂਦਾ ਹੈ। ਉਹ ਆਪਣੇ ਪ੍ਰੇਮ ਦੀ ਪ੍ਰਾਪਤੀ ਲਈ ਸਮਾਜ ਦੇ ਵਿਰੁਧ ਨਹੀਂ ਤਾਂਘਦੀ, ਇਕ ਤਰ੍ਹਾਂ ਨਾਲ ਮੌਤ ਦੇ ਵਿਰੁਧ ਤਾਂਘਦੀ ਹੈ।

ਇਸ ਤਰ੍ਹਾਂ ਨਾਲ ਰਾਣੀ ਰਾਜ ਮੌਤ ਪਾਸੋਂ ਆਪਣਾ ਪ੍ਰੇਮ ਮੁੜਵਾ ਲੈਣ ਲਈ ਸੰਘਰਸ਼ ਕਰਦੀ, ਅਸਾਨੂੰ ਸਾਵਿਤਰੀ ਜਾਂ ਯੂਨਾਨ ਦੇਸ ਦੀਆਂ ਕੁਝ ਕਥਾਵਾਂ[1] ਦੀ ਯਾਦ ਦਿਵਾਂਦੀ ਹੈ। ਪਰ ਰਾਜ ਦਾ ਸੰਘਰਸ਼ ਸਮੇਂ ਦੇ ਪ੍ਰਭਾਵਾਂ ਅਧੀਨ ਆਦਰਸ਼ਕ ਤੇ ਉਪਰ-ਪ੍ਰਾਕਿਰਤਕ ਨਹੀਂ, ਇਕ ਭਾਂਤ ਦਾ ਯਥਾਰਥਕ ਹੈ। ਰਾਜ ਨੂੰ ਸੂਰਤ ਸਿੰਘ ਕਿਸੇ ਉਪਰ-ਪ੍ਰਾਕਿਰਤਕ ਸ਼ਕਤੀ ਦੀ ਸਹਾਇਤਾ ਨਾਲ ਮੁੜ ਪ੍ਰਾਪਤ ਨਹੀਂ ਹੁੰਦਾ ਜਾਂ ਹੁੰਦਾ ਜਾਪਦਾ, ਕੇਵਲ ਸੁਪਨਿਆਂ ਵਿਚ, ਸੁਪਨ ਉਡਾਰੀਆਂ ਵਿਚ, ਤੇ ਸਤਿਸੰਗ ਦੇ ਵਾਤਾਵਰਣਕ ਪ੍ਰਭਾਵ ਵਿਚ ਹੀ ਮੁੜ ਭਾਵ ਰੂਪ ਵਿਚ ਪ੍ਰਾਪਤ ਹੁੰਦਾ ਹੈ। ਵਾਸਤਵ ਦੇ ਕਿਸੇ ਅੰਸ਼ ਦੀ ਆਦਰਸ਼

---

1. Orpheus ਤੇ Euridyce, ਆਦਿ।

ਜਾਂ ਵਿਚਾਰ ਰੂਪ ਵਿਚ ਪ੍ਰਾਪਤੀ ਭੂਪਵਾਦੀ ਮਨਸਾ ਦਾ ਸੁਭਾਵ ਹੈ, ਮਧ ਸ਼ਰੇਣੀ ਮਨਸਾ ਇਹ ਪ੍ਰਾਪਤੀ ਭਾਵ ਰੂਪ ਵਿਚ ਹੀ ਕਰਦੀ ਹੈ । ਇਸ ਕਾਰਣ ਮਧ ਸ਼ਰੇਣੀ ਦਾ ਭਾਵਕ ਖੇਤਰ ਭੂਪਵਾਦੀ ਸਮਾਜ ਦੇ ਆਦਰਸ਼ਕ ਖੇਤਰ ਨਾਲੋਂ ਵਿਸ਼ਾਲਤਰ ਤੇ ਤੀਬਰਤਰ ਹੁੰਦਾ ਹੈ । ਤੇ ਭਾਵ ਦੀ ਇਹ ਵਿਸ਼ਾਲਤਾ ਤੇ ਤੀਬਰਤਾ ਭਾਈ ਵੀਰ ਸਿੰਘ ਨੇ ਪੰਜਾਬੀ ਕਵਿਤਾ ਤੇ ਪੰਜਾਬੀ ਮਨਸਾ ਨੂੰ 'ਰਾਣਾ ਸੂਰਤ ਸਿੰਘ' ਦੀ ਰਚਨਾ ਰਾਹੀਂ ਪ੍ਰਦਾਨ ਕੀਤੀ ਹੈ ।

## ੩.

ਪਰ ਇਹਨਾਂ ਥੋੜੀਆਂ ਜਿਹੀਆਂ ਸੁਧਾਈਆਂ ਤੋਂ ਉਪਰੰਤ ਭਾਈ ਵੀਰ ਸਿੰਘ ਦਾ ਦੰਪਤੀ ਸੰਬੰਧ ਬਾਰੇ ਸੰਕਲਪ ਗੂੜ੍ਹਾ ਭੂਪਵਾਦੀ ਹੀ ਹੈ । ਗੱਲ ਇਹ ਹੈ ਕਿ ਇਸ ਮਾਮਲੇ ਵਿਚ ਸਿਖ ਸਰਦਾਰ ਤੇ ਉਚੇ ਘਰਾਣੇ ਸਿੰਘ ਸਭਾ ਦੇ ਉਦੇਸ਼ਾਂ ਉਤੇ ਪੂਰੇ ਨਹੀਂ ਚਲਦੇ ਸਨ । ਉਹ ਇਸਤ੍ਰੀ ਲਈ ਪਰਦੇ, ਆਦਿ, ਦੇ ਪਹਿਲਾਂ ਵਾਕਰ ਹੀ ਸਮਰਥਕ ਚਲੇ ਆਉਂਦੇ ਸਨ, ਤੇ ਵਿਧਵਾ ਵਿਵਾਹ ਨੂੰ ਵੀ ਘਟ ਹੀ ਪ੍ਰਵਾਨ ਕਰਦੇ ਸਨ । ਭਾਈ ਵੀਰ ਸਿੰਘ ਦਾ ਜੀਵਨ ਪ੍ਰਸੰਗ ਇਸ ਸਰਦਾਰ ਵਰਗ ਦਾ ਹੀ ਸੀ । ਸੋ ਜਦੋਂ ਰਾਇ ਕਹਲੂਰ ਵਲੋਂ ਛਲ ਭਰੀ ਚਿਠੀ ਇਸ ਭਾਵ ਦੀ ਆਉਂਦੀ ਹੈ ਕਿ ਰਾਣੀ ਰਾਜ ਉਸ ਨੂੰ ਆਪਣਾ ਆਪ ਸੌਂਪ ਦੇਵੇ, ਤਾਂ ਰਾਣੀ ਇਸ ਗੱਲ ਨੂੰ ਆਪਣੇ ਪਤੀ ਦੇ, ਆਦਰਸ਼ਾਂ ਦੇ ਵਿਰੁਧ ਕਰਾਰ ਦੇਂਦੀ ਹੈ । ਉਹ ਰਾਣਾ ਸੂਰਤ ਸਿੰਘ ਨਾਲ ਆਦਰਸ਼ਕ ਅਧਿਆਤਮਕ ਸੰਜੋਗ ਨੂੰ ਸਦੈਵੀ ਤੇ ਪ੍ਰਾਪਤ ਸਮਝ ਕੇ ਹੋਰ ਸੰਸਾਰਕ ਸੰਜੋਗ ਦੀ ਲੋੜ ਨਹੀਂ ਰਖਦੀ ।[1] ਭਾਈ ਵੀਰ ਸਿੰਘ ਦਾ ਇਹ ਸੰਕਲਪ ਸਿੰਘ ਸਭਾ ਦੇ ਆਦਰਸ਼ਾਂ ਦੇ ਅਨੁਕੂਲ ਨਹੀਂ ।

ਫਿਰ ਜਦ ਰਾਣੀ ਰਾਜ ਦਰਬਾਰ ਲਗਾਂਦੀ ਹੈ ਤਾਂ ਵੀ ਪਰਦੇ ਉਹਲੇ ਬੈਠਦੀ ਹੈ ਤੇ ਪਰਦੇ ਵਿਚੋਂ ਹੀ ਅਮੀਰਾਂ ਦੀਆਂ ਨਜ਼ਰਾਂ ਸਵੀਕਾਰ ਕਰਦੀ ਹੈ ।[2]

ਉਸ ਦਾ ਰਾਣਾ ਸੂਰਤ ਸਿੰਘ ਨਾਲ ਸਰੀਰ ਦਾ ਪ੍ਰੇਮ ਵੀ ਭਾਈ ਵੀਰ ਸਿੰਘ ਨੂੰ ਬਹੁਤਾ ਯੋਗ ਨਹੀਂ ਪ੍ਰਤੀਤ ਹੋਇਆ । ਇਸ ਦੇ ਉਲਟ ਰਾਣਾ ਸੂਰਤ ਸਿੰਘ ਦਾ ਉਸ ਨਾਲ ਪ੍ਰੇਮ ਵਧੇਰੇ ਅਧਿਆਤਮਕ ਰੰਗਣ ਵਾਲਾ ਸੀ, ਜੋ ਭੇਦ ਭਾਈ ਵੀਰ ਸਿੰਘ' ਨੇ ਰਾਣਾ ਸੂਰਤ ਸਿੰਘ ਦੀ ਉਥਾਨਿਕਾ ਵਿਚ ਵਿਅਕਤ ਕੀਤਾ ਹੈ ।[3] ਰਾਣਾ ਸੂਰਤ ਸਿੰਘ ਦੇ ਪੱਤਰਾਂ ਵਿਚ ਵੀ ਜਦੋਂ ਪ੍ਰੇਮ ਦੇ ਰੂਪ ਦੱਸੇ

---

1. ਰਾਣਾ ਸੂਰਤ ਸਿੰਘ, ਪਾਤੀ ।
2. ਰਾਣਾ ਸੂਰਤ ਸਿੰਘ, ਦਰਬਾਰ
3. ਵੇਖੋ ਉਪਰ, ਪੰਨਾ

ਗਏ ਹਨ, ਤਾਂ ਭੂਪਵਾਦੀ ਆਦਰਸ਼ਵਾਦੀ ਸੰਕਲਪਾਂ ਅਨੁਸਾਰ, ਨਾਰ ਭਤਾਰ ਦੇ ਪਿਆਰ ਨੂੰ ਕਾਫ਼ੀ ਨੀਵਾਂ, ਮਨੁਖ ਦੇ ਪਿਆਰ ਦੇ ਦਸਾਂ ਵਿਚੋਂ ਅੱਠਵੇਂ ਸਥਾਨ ਉਤੇ ਰਖਿਆ ਗਇਆ ਹੈ। ਇਸ ਉਤੇ ਰਾਣਾ ਸੂਰਤ ਸਿੰਘ, ਅਥਵਾ ਭਾਈ ਵੀਰ ਸਿੰਘ, ਨੇ ਕੋਈ ਟਿਪਣੀ ਨਹੀਂ ਦਿਤੀ, ਜਿਸ ਤੋਂ ਇਸ ਦੇ ਮੁੱਲ-ਅੰਕਣ ਬਾਰੇ ਭਾਈ ਵੀਰ ਸਿੰਘ ਦੇ ਮਨ ਵਿਚੋਂ ਦੋਹਾਂ ਪਾਸਿਆਂ ਤੋਂ ਕੁਝ ਸੰਕੋਚ ਵਸਦਾ ਪ੍ਰਤੀਤ ਹੁੰਦਾ ਹੈ।[1]

ਭਾਈ ਵੀਰ ਸਿੰਘ ਦੀ ਰਾਣੀ ਰਾਜ ਆਪਣੇ ਪਤੀ ਨਾਲ ਏਕ ਜੋਤ ਹੋਈ ਹੋਈ ਪ੍ਰਤੀਤ ਨਹੀਂ ਹੁੰਦੀ। ਇਸ ਨੂੰ ਭਾਈ ਵੀਰ ਸਿੰਘ ਉਸ ਦਾ ਭੁਲੇਖਾ ਭਾਵੇਂ ਸਮਝਦੇ ਹੋਣ, ਪਰ ਉਹਨਾਂ ਨੇ ਇਸ ਨੂੰ ਬੜੇ ਪ੍ਰੇਮ ਤੇ ਰਸ ਨਾਲ ਥਾਉਂ ਥਾਉਂ ਪ੍ਰਗਟ ਕੀਤਾ ਹੈ। ਪਹਿਲਾਂ ਤਾਂ ਰਾਣੀ ਰਾਜ ਉਸ ਦੇ ਬੁਤ ਨੂੰ ਪੂਜਦੀ ਦਿਖਾਈ ਗਈ ਹੈ, ਫਿਰ ਜਦੋਂ ਉਹ ਉਸ ਦੇ ਗੁਪਤ ਅਰਦਾਸ ਵਾਲੇ ਕਮਰੇ ਵਿਚ ਜਾਂਦੀ ਹੈ, ਤਾਂ ਪਲੰਘ ਦੇ ਉਤੇ ਨਹੀਂ ਪੈਂਦੀ, ਕੇਵਲ ਪੈਂਦ ਨੂੰ ਸਿਰ ਲਗਾ ਕੇ ਬੈਠਦੀ ਹੈ। ਉਡਾਰੀ ਵਿੱਚ ਉਹ ਰਾਣਾ ਸੂਰਤ ਸਿੰਘ ਨੂੰ ਸਚ-ਖੰਡ ਵਿਚ ਦਸਾਂ ਗੁਰੂਆਂ ਦੇ ਚਰਨਾਂ ਵਿਚ ਬੈਠਾ ਵੇਖਦੀ ਹੈ। ਅਰਥਾਤ, ਰਾਣਾ ਸੂਰਤ ਸਿਘ ਦਾ ਸਥਾਨ ਰਾਣੀ ਰਾਜ ਦੀ ਅਧਿਆਤਮਕ ਕਲਪਨਾ ਵਿਚ ਪਰਮੇਸ਼ਰ ਤੇ ਗੁਰੂ ਸਾਹਿਬਾਨ ਨੂੰ ਛਡ ਕੇ ਤੀਜਾ ਹੈ। ਇਹ ਗੱਲ ਪਤੀ ਨੂੰ ਪਰਮੇਸ਼ਰ ਮੰਨਣ ਦੇ ਤੁਲ ਪਹੁੰਚ ਜਾਂਦੀ ਹੈ। ਇਹ 'ਏਕ ਜੋਤ ਦੋਇ ਮੂਰਤੀ' ਵਾਲੀ ਗੱਲ ਨਹੀਂ। ਸ਼ਾਇਦ ਸਿਖ ਮਰਯਾਦਾ ਵਿਚ ਇਸ ਉਕਤੀ ਦੇ ਪੂਰੇ ਅਰਥ ਇਸਤ੍ਰੀ ਨਾਲ ਨਹੀਂ ਜੋੜੇ ਗਏ। ਉਸ ਦਾ ਸਥਾਨ ਇਸ ਪ੍ਰਕਾਰ ਅਧਿਆਤਮਕ ਸੰਸਾਰ ਵਿਚ ਤੀਜਾ ਨਹੀਂ ਕਿਧਰੇ ਦਿਖਾਇਆ ਗਇਆ।

ਜਦੋਂ ਉਹ ਸਤਿਸੰਗ ਵਿਚ ਪਹੁੰਚ ਜਾਂਦੀ ਹੈ, ਤਾਂ ਵੀ ਰਾਜ ਨੂੰ ਇਸ ਵਿਚ ਰਾਣਾ ਸੂਰਤ ਸਿੰਘ ਦੀ ਕਿਰਪਾ ਹੀ ਪ੍ਰਤੀਤ ਹੁੰਦੀ ਹੈ। ਉਹ ਉਸ ਦਾ ਸ਼ੁਕਰ ਕਰਦੀ, ਤੇ ਇਥੋਂ ਤਕ ਆਖ ਦੇਂਦੀ ਹੈ :

ਲੋਕੀਂ ਆਖਣ ਨਾਰ, ਦਾ ਹੈ ਸਾਕ ਜੋ
ਨਿਭੇ ਮੌਤ ਦੇ ਤੀਕ, ਪਾਰ ਨ ਜਾ ਸਕੇ,
ਤੁਸਾਂ ਲੰਘਾਇਆ ਪਾਰ, ਇਸ ਨੂੰ ਮੌਤ ਤੋਂ।

ਇਹ ਭਾਈ ਵੀਰ ਸਿੰਘ ਦਾ ਆਪਣਾ ਨਿਜੀ ਆਦਰਸ਼ਵਾਦੀ ਸੰਕਲਪ ਹੈ, ਜਿਸ ਦਾ ਸਮਰਥਨ ਗੁਰਬਾਣੀ ਵਿਚੋਂ ਨਹੀਂ ਹੋ ਸਕਦਾ। ਇਸ ਸੰਸਾਰ ਦੇ ਸੰਬੰਧਾਂ ਨੂੰ ਮੌਤ ਤੋਂ ਪਾਰ ਦੇ ਸੰਬੰਧ ਬਣਾ ਦੇਣਾ ਇਕ ਭਾਂਤ ਦਾ ਅਧਿਆਤਮਕ ਰੁਮਾਂਸਵਾਦ ਹੈ, ਜੋ ਭਾਈ ਵੀਰ ਸਿੰਘ ਵਿਚ ਸ਼ਾਇਦ ਉਨ੍ਹੀਵੀਂ ਸਦੀ ਦੇ ਯੂਰਪੀਨ ਰੋਮਾਂਸਵਾਦ ਦਾ ਪ੍ਰਭਾਵ ਹੈ।

---

1. ਰਾਣਾ ਸੂਰਤ ਸਿੰਘ, ਪਤੀ ਦੇ ਪੱਤ੍ਰ, ਪੰਨਾ ੧੧੫-੨੨

'ਰਾਣਾ ਸੂਰਤ ਸਿੰਘ' ਵਿਚ ਜਿਹੜਾ ਅਧਿਆਤਮਕ ਪ੍ਰਚਾਰ ਤੇ ਵਿਆਖਿਆ ਭਾਈ ਵੀਰ ਸਿੰਘ ਨੇ ਕੀਤੇ ਹਨ, ਉਹਨਾਂ ਦਾ ਅਰਥ ਸਾਹਿਤਕ ਦ੍ਰਿਸ਼ਟਿ-ਕੋਣ ਤੋਂ ਬਹੁਤਾ ਨਹੀਂ, ਤੇ ਨਾ ਹੀ ਇਸ ਉਤੇ ਜ਼ੋਰ ਦੇਣ ਦੀ ਲੋੜ ਹ । ਭਾਈ ਵੀਰ ਸਿੰਘ ਨੇ 'ਰਾਣਾ ਸੂਰਤ ਸਿੰਘ' ਦੇ ਪਿਛਲੇ ਸੱਤ ਭਾਗ, 'ਅਰਦਾਸ' ਤੋਂ 'ਸ਼ੁਕਰ' ਤਕ ਇਕ ਤਰਾਂ ਦਾ ਯੋਗ ਸਾਧਨ ਬਣਾ ਦਿਤੇ ਹਨ, ਤੇ ਦੋ ਅੰਤਿਕਾਵਾਂ 'ਗੁਰਬਾਣੀ ਦਾ ਚਿਤ੍ਰ' ਤੇ 'ਨਾਮ ਦਾ ਚਿਤ੍ਰ' ਵਿਚ ਇਕ ਬੜੇ ਜ਼ਾਂਤਰਿਕ ਢੰਗ ਨਾਲ ਗੁਰਬਾਣੀ ਨੂੰ ਪੜ੍ਹਨ ਤੇ ਨਾਮ ਜਪਣ ਦੇ ਢੰਗ ਦੱਸੇ ਹਨ । ਇਹਨਾਂ ਦੀ ਮਹੱਤਾ ਉਤਨੀ ਕੁਝ ਹੀ ਹੈ ਜਿਤਨੀ ਕਿਸੇ ਭਾਂਤ ਦੇ ਯੋਗ ਸਾਧਨ ਦੀ ਹੋ ਸਕਦੀ ਹੈ । ਇਸ ਭਾਂਤ ਦੇ ਸਾਧਨ ਭਾਈ ਵੀਰ ਸਿੰਘ ਦੇ ਸਮੇਂ ਦੀ ਪ੍ਰਧਾਨ ਸਿਖ ਵਿਚਾਰਧਾਰਾ, ਸਿੰਘ ਸਭਾਈ ਵਿਚਾਰਧਾਰਾ, ਨਾਲ ਮੇਲ ਨਹੀਂ ਖਾਂਦੇ । ਇਹ ਸਾਧੂਆਂ, ਵਾਲੇ ਢੰਗ ਹਨ, ਤੇ ਇਹਨਾਂ ਦਾ ਪ੍ਰਚਾਰ ਕਰਦੇ ਭਾਈ ਵੀਰ ਸਿੰਘ ਸਿੰਘ ਸਭਾ ਦੇ ਅਧਿਆਤਮਵਾਦ ਤੋਂ ਜੋ ਮੁਖ ਰੂਪ ਵਿਚ ਮਧ ਸ਼ਰੇਣੀ ਪ੍ਰਗਤਿਵਾਦੀ ਅਧਿਆਤਮਵਾਦ ਹੈ, ਪਿਛੇ ਜਾ ਪੈਂਦੇ ਹਨ । ਇਸੇ ਕਾਰਣ ਕੋਈ ਅਸਚਰਜ ਦੀ ਗੱਲ ਨਹੀਂ ਕਿ ਸਿੰਘ ਸਭਾ ਦੀ ਵਾਰਿਸ ਅਕਾਲੀ ਲਹਿਰ ਨੇ ਭਾਈ ਵੀਰ ਸਿੰਘ ਨੂੰ ਪੂਰਣ ਭਾਂਤ ਇਕ ਪਾਸੇ ਕਰ ਕੇ ਰਖ ਦਿਤਾ ਸੀ, ਤੇ ਭਾਈ ਵੀਰ ਸਿੰਘ ਦਾ ਮਤ ਇਕ ਭਾਂਤ ਦਾ ਯੋਗ ਅਥਵਾ ਸੂਫ਼ੀਵਾਦ ਜੇਹਾ ਬਣ ਗਇਆ ਸੀ ਤੇ ਮਧ ਸ਼ਰੇਣੀ ਦੇ ਕੁਝ ਭਾਵਕ ਜਿਹੇ ਮੰਡਲਾਂ ਵਿਚ ਭਾਈ ਵੀਰ ਸਿੰਘ ਦੀ ਸਿਖੀ ਸੇਵਕੀ ਵੀ ਚਲ ਪਈ ਸੀ ।

## ੪.

ਉਪਰੋਕਤ ਪਰਿਵਰਤਨ ਕਰਮ ਨੂੰ ਨਿਭਾਣ ਲਈ ਭਾਈ ਵੀਰ ਸਿੰਘ ਨੂੰ ਕਿਸੇ ਨਵੇਂ ਸ਼ੈਲੀ-ਵਿਧਾਨ ਦੀ ਲੋੜ ਸੀ । ਪੁਰਾਣਾ, ਕਿਸਿਆਂ ਜਾਂ ਵਾਰਾਂ ਵਾਲਾ ਸ਼ੈਲੀ-ਵਿਧਾਨ ਮਤਲਬ ਨਹੀਂ ਸੀ ਸਾਰ ਸਕਦਾ । ਪਹਿਲੀ ਗੱਲ, ਇਕ ਅਜਿਹੇ ਛੰਦ-ਰੂਪ ਦੀ ਲੋੜ ਸੀ, ਜਿਹੜਾ ਭਾਵ-ਮਨਸਾ ਨੂੰ ਪੁਰਾਣੀਆਂ ਲੀਹਾਂ ਵਿਚ ਜਾ ਪੈਣ ਤੋਂ ਰੋਕ ਲਵੇ । ਪੁਰਾਣੇ ਬੈਂਤ ਜਾਂ ਨਿਸ਼ਾਨੀ ਛੰਦ, ਦਵੱਈਆਂ ਆਦਿ, ਰੂਪਾਂ ਤੋਂ ਇਹ ਬਚਾਉ ਨਹੀਂ ਸੀ ਹੋ ਸਕਣਾ । ਇਹ ਨਵੀਂ ਸ਼ਰਾਬ ਪਰਾਣੀਆਂ ਬੋਤਲਾਂ ਵਿਚ ਪੈਣ ਵਾਲੀ ਨਹੀਂ ਸੀ, ਜਾਂ ਇਉਂ ਕਹਿ ਲਵੋ ਇਹ ਸੂਖਮ ਉਡ ਜਾਣ ਵਾਲੀ ਸਮਿਗਰੀ ਪੁਰਾਣੇ ਰੂਪ ਦੇ ਭਾਂਡਿਆਂ ਵਿਚ ਨਹੀਂ ਸੀ ਰਹਿ ਸਕਦੀ । ਇਸ ਲਈ ਭਾਈ ਵੀਰ ਸਿੰਘ ਨੇ ਇਕ ਨਵਾ ਭਾਂਡਾ, ਇਕ ਨਵਾਂ ਛੰਦ, (ਜੋ ਸ਼ਾਇਦ ਪੁਰਾਣੇ ਅੜਿੱਲ ਛੰਦ ਦਾ ਹੀ ਇਕ ਭੇਦ-ਰੂਪ, ਨਵਾਂ ਰੂਪ ਹੈ) ਘੜਿਆ, ਜਿਸ ਨੂੰ ਉਹਨਾਂ ਨੇ ਸਿਰਖੰਡੀ ਦਾ ਨਾਉਂ ਦਿਤਾ, ਸ਼ਾਇਦ ਇਸ ਲਈ ਕਿ ਇਹ ਤੁਕਾਂਤ ਅਨੁਪ੍ਰਾਸ ਤੋਂ ਰਹਿਤ ਹੈ । ਭਾਈ ਵੀਰ ਸਿੰਘ ਇਸ ਖੁਲ੍ਹ ਲਈ ਪ੍ਰਮਾਣ ਸੰਸਕ੍ਰਿਤ ਤੇ ਯੂਰਪੀਨ ਕਾਵ ਵਿਚੋਂ ਲੈਂਦੇ ਹਨ । ਇਸ ਪ੍ਰਮਾਣ ਦੀ ਲੋੜ ਹੈ ਵੀ ਸੀ ਤੇ ਨਹੀਂ ਵੀ ਸੀ । ਹਰ ਇਕ ਨਵੀਂ ਗੱਲ ਕਿਸੇ

ਪੁਰਾਣੀ ਨਾਲ ਰਿਸ਼ਤਾ ਜੋੜ ਕੇ ਹੀ ਅਸਾਡੇ ਵਿਚਾਰ ਜਾਂ ਭਾਵ ਦੀ ਵਲਗਣ ਦੇ ਕਿਸੇ ਦਰਵਾਜ਼ੇ ਨੂੰ ਖੁਲ੍ਹਾ ਸਕਦੀ ਹੈ, ਜਾਂ ਸ਼ਾਇਦ ਉਹ ਆਪਣੇ ਆਪ ਨੂੰ ਤਕੜਾ ਕਰਨ ਲਈ ਇਹ ਰਿਸ਼ਤਾ ਜੋੜਨ ਦੀ ਲੋੜ ਅਨੁਭਵ ਕਰਦੀ ਹੈ ।

ਕੁਝ ਵੀ ਹੋਵੇ, ਭਾਈ ਵੀਰ ਸਿੰਘ ਨੂੰ ਗਿਆਨ ਸੀ ਕਿ ਉਹ ਪੰਜਾਬੀ ਸਾਹਿਤ ਨੂੰ ਇਕ ਨਵਾਂ ਭਾਵ ਵਸਤੂ ਦੇਣ ਲਗ ਹਨ, ਤੇ ਉਹਨਾਂ ਨੂੰ ਇਸ ਨਵੇਂ ਵਸਤੂ ਲਈ ਨਵੇਂ ਭਾਂਡੇ ਦੀ ਲੋੜ ਅਨਿਵਾਰੀ ਜਾਪੀ । ਅਤੇ ਉਹਨਾਂ ਦੀ ਇਸ ਸੂਖਮਤਾ ਨੇ ਪੰਜਾਬੀ ਕਵਿਤਾ ਨੂੰ ਇਕ ਵਡ-ਮੁੱਲਾ ਰੂਪ ਪ੍ਰਦਾਨ ਕੀਤਾ ।

ਇਸ ਛੰਦ ਰੂਪ ਤੋਂ ਉਪਰੰਤ ਭਾਈ ਸਾਹਿਬ ਨੇ ਇਕ ਨਵੀਂ ਸ਼ੈਲੀ ਦਾ ਅਲੰਕਾਰ ਵੀ ਪੰਜਾਬੀ ਕਵਿਤਾ ਵਿਚ ਲੈ ਆਂਦਾ । ਛੁਟੇਰੇ ਆਕਾਰ ਤੇ ਭਾਵ ਵਿਚ ਇਹ ਅਲੰਕਾਰ ਸ਼ਾਇਦ ਕਾਲੀਦਾਸ ਦੇ 'ਮੇਘ ਦੂਤ' ਤੇ ਪੁਰਾਣੇ ਤੇ ਵਿਚਕਾਰਲੇ ਸਮੇਂ ਦੀਆਂ ਕੁਝ ਹੋਰ ਕਾਵ ਰਚਨਾਵਾਂ ਵਿਚ ਵੀ ਹੋਵੇ । ਪਰ ਜਿਸ ਆਕਾਰ ਵਿਚ ਇਹ 'ਰਾਣਾ ਸੂਰਤ ਸਿੰਘ' ਵਿਚ ਆਇਆ ਹੈ ਉਸ ਦੀ ਮਿਸਾਲ ਮਿਲਟਨ ਦੀ 'ਖੁੱਸਾ ਸਵਰਗ', ਦਾਤੇ ਦੀ 'ਦੈਵੀ ਸੁਖਾਂਤ', ਗੈਟੇ ਦੇ 'ਫ਼ਾਊਸਟ' ਵਿਚ ਹੀ ਮਿਲਦੀ ਹੈ, ਭਾਵੇਂ ਅਸੀਂ 'ਰਾਣਾ ਸੂਰਤ ਸਿੰਘ' ਲਈ ਉਹਨਾਂ ਮਹਾਂ ਕਾਵਾਂ ਜੇਹੀ ਮਹਾਨਤਾ ਦਾ ਦਾਵਾ ਨਹੀਂ ਕਰਦੇ । ਸ਼ਾਇਦ ਵਰਡਜ਼ਵਰਥ ਦੀ 'ਅਟਨ' (Excursion) ਨਾਲ ਇਸ ਦੀ ਤੁਲਨਾ ਕਰਨਾ ਵਧੇਰੇ ਯੋਗ ਹੈ ।

ਅਸਾਨੂੰ ਇਹ ਮੰਨਣ ਵਿਚ ਕੋਈ ਇਨਕਾਰ ਨਹੀਂ ਕਿ ਅਲੰਕਾਰ ਦੇ ਖੇਤਰ ਵਿਚ ਭਾਈ ਵੀਰ ਸਿੰਘ ਦੀ ਇਹ ਪ੍ਰਾਪਤੀ ਉਪਰੋਕਤ ਮਹਾਂ ਕਵੀਆਂ ਦੇ ਤੁਲ ਨਹੀਂ । ਇਸਦੇ ਦੋਵੇਂ ਕਾਰਣ ਹਨ, ਇਕ ਪੰਜਾਬੀ ਬੋਲੀ ਦੀ ਘਟ ਸਮਰਥਾ ਤੇ ਦੂਜਾ ਭਾਈ ਵੀਰ ਸਿੰਘ ਦੀ ਪ੍ਰਤਿਭਾ ਦੀ ਘਟ ਸ਼ਕਤੀ । ਪਰ ਇਹ ਸਭ ਕੁਝ ਮੰਨ ਕੇ ਵੀ ਅਸੀਂ ਇਸ ਪ੍ਰਾਪਤੀ ਉਤੇ ਮਾਨ ਕਰ ਸਕਦੇ ਹਾਂ ।

ਇਸ ਪ੍ਰਾਪਤੀ ਦੇ ਮੁਖ ਅੰਸ਼ ਅਸੀਂ ਇਸ ਪ੍ਰਕਾਰ ਗਿਣਨ ਵਿਚ ਲਿਆ ਸਕਦੇ ਹਾਂ ।

ਪਹਿਲਾ ਪ੍ਰਕਿਰਤੀ ਦੇ ਸਮਿਆਂ, ਸ਼ਾਂਤਮਈ ਤੇ ਰੌਦਰਮਈ ਦੋਹਾਂ, ਦਾ ਵਰਣਨ ਭਾਈ ਵੀਰ ਸਿੰਘ ਨੇ ਬੜੀ ਭਾਵਕਤਾ ਤੇ ਸਮਰਥਾ ਨਾਲ ਕੀਤਾ ਹੈ । ਇਹ ਵਰਣਨ ਕੁਝ ਹਦ ਤਕ ਵਰਡਜ਼ਵਰਥ, ਟੈਨੀਸਨ, ਆਦਿ ਦੀ ਅੰਗਰੇਜ਼ੀ ਕਵਿਤਾ ਦੇ ਪ੍ਰਭਾਵ ਅਧੀਨ ਯਥਾਰਥਕ ਤੇ ਚਿਤਰ-ਸੁਭਾਵੀ ਹੈ ਤੇ ਕੁਝ ਹਦ ਤਕ ਭਾਰਤੀ ਸਨਾਤਨੀ ਸੁਭਾਵ ਅਨੁਸਾਰ ਸਨਾਤਨੀ ਮਾਨਵੀਕਾਰੀ ਤੇ ਭਾਈ ਸਾਹਿਬ ਦੀਆਂ ਆਪਣੀਆਂ ਅਧਿਆਤਮਕ ਰੁਚੀਆਂ ਅਨੁਕੂਲ ਪਰਾਸਰੀਰਕ ਹੈ । ਇਸ ਵਰਣਨ ਦੀਆਂ ਟੁਕੜੀਆਂ ਥਾਉਂ ਪਰ ਥਾਉਂ ਮਿਲਦੀਆਂ ਹਨ ਤੇ 'ਰਾਣਾ ਸੂਰਤ ਸਿੰਘ' ਦੀ ਕਥਾ ਦਾ ਇਕ ਵਡਾ ਰੋਚਕ ਅੰਸ਼ ਹਨ । ਸ਼ਾਂਤਮਈ ਪ੍ਰਭਾਵ ਦਾ ਵਰਣਨ ਇਕ ਥਾਉਂ ਚੰਦ ਦੀ ਚਾਨਣੀ ਦਾ ਇਸ ਪ੍ਰਕਾਰ ਹੈ :

ਤਾਰੇ ਵਿਚ ਆਕਾਸ਼, ਜਿਉਂ ਫੁੱਲਾਂ ਖਿੜੇ,
ਧਰਤੀ ਖਿੜ ਰਹੇ ਫੁੱਲ, ਖਿੜੇ ਜਿਉਂ ਤਾਰਿਆਂ,
ਵਿਥ ਦੋਹਾਂ ਵਿਚਕਾਰ ਪਈ ਅਮੇਣਵੀਂ ।
ਵਿਥ ਦਾ ਇਹ ਮੈਦਾਨ ਖੁਲ੍ਹਾ ਅਗੇਣਵਾਂ
ਚਾਨਣ-ਤਾਰਿਆਂ ਨਾਲ ਭਰਿਆ ਦਿਸਦਾ,
ਜੋ ਮਧਮ ਪਰਕਾਸ਼ ਹੈ, ਨਹੀਂ ਤਿਖੜਾ ।
ਇਸ ਚਾਨਣ ਨੂੰ ਆਈ ਚੰਦ ਦੀ ਚਾਂਦਨੀ
ਦਿਤਾ ਰੂਪ ਦਿਖਾਇਆ ਅਪਣਾ ਸੋਹਿਣਾ,
ਧਰਤੀ ਅਰ ਅਕਾਸ਼ ਵਿਚਲੇ ਪੋਲ ਦੇ
ਕਲਾਬਾਜ਼ੀਆਂ ਲਾਇ ਖੇਡੇ ਚਾਂਦਨੀ
ਵਾਂਙ ਮਦਾਰੀ ਹੇਠ ਰਖੇ ਪੈਰ ਹੈ
ਫੁੱਲਾਂ ਉੱਪਰ ਏਹ ਸਹਜੇ ਛੋਪਲੇ,
ਉਪਰ ਤਾਰਿਆਂ ਨਾਲ ਅੱਖ ਲੜਾਉਂਦੀ,
ਭੋਂ ਦਾ ਖ਼ਾਕੀ ਰੰਗ ਕੱਜੇ ਚਾਂਦਨੀ,
ਮਾਨੋ ਚਾਦਰ ਸਾਫ਼ ਸ੍ਵੇਤ ਵਿਛਾਂਵਦੀ,
ਉਪਰ ਨੀਲਾ ਰੰਗ ਏਸ ਫਬਾਇਆ
ਜਿਵੇਂ ਚੰਦੋਆ ਤਾਣ ਦ੍ਵਾਲੇ ਸ੍ਵੇਤ ਦਾ ।
ਮਿੱਟੀ ਛੂਹੇ ਨਾ ਮੂਲ ਉਸ ਦੀ ਦੇਹ ਨੂੰ,
ਨੀਲ ਨਾ ਲਾਵੇ ਦਾਗ਼ ਇਸਦੇ ਰੂਪ ਨੂੰ,
ਨੀਲ ਖ਼ਾਕ ਵਿਚਕਾਰ ਦਾਗ਼ੋਂ ਰਹਤ ਹੋ
ਖੇਡ ਰਹੀ ਹੈ ਏਹ ਸੁੰਦਰ ਚਾਂਦਨੀ।
ਪਰ ਹੈ ਸੁੰਦਰ ਖੇਡ ਨਜ਼ਰ ਨ ਆਂਵਦੀ ।
ਜਿਥੋਂ ਥਾਲੀ ਤੇ ਚਾੜ੍ਹ ਲਾਟੂ ਛਡਿਆ
ਜਾਵੇ ਚੁਪ ਅਡੋਲ, ਤਿਉਂ ਹੈ ਚਾਂਦਨੀ
ਜਾਪੇ ਖੜੀ ਅਡੋਲ, ਚੁਪ ਚੁਪਾਤੜੀ ।
ਏਸ ਚਾਂਦਨੀ ਵਿਚ ਨਿਖਰੀ ਰਾਤ ਓ
ਚੁਪ ਦੇ ਰਥ ਤੇ ਬੈਠ ਤੁਰੇ ਮਲਕੜੇ,
ਜਿਉਂ ਅਤਿ ਡੂੰਘੇ ਥਾਉਂ ਪਾਣੀ ਰੌ ਵਹੇ,
ਜੋ ਵਹਿੰਦਾ ਤਾਂ ਜਾਇ, ਜਾਪੇ ਪਰ ਖੜਾ ।

ਇਸ ਤੋਂ ਅੱਗੇ ਜਾ ਕੇ ਅਲੰਕਾਰ ਉਲਟਾ ਹੋ ਗਇਆ ਹੈ, ਜਿਸ ਵਿਚ ਪਹਿਲਾਂ ਰਾਤ ਦੀ ਚਾਲ ਨੂੰ ਜੀਵਨ ਦੀ ਚਾਲ ਨਾਲ ਤੁਲਨਾ ਦਿਤੀ ਹੈ ਤੇ ਫਿਰ ਜੀਵਨ ਦੀ ਚਾਲ

ਨੂੰ ਸਥੂਲ ਰੂਪ ਵਿਚ ਅਲੰਕ੍ਰਿਤ ਕੀਤਾ ਹੈ, ਜਿਵੇਂ :

ਜਾਂ ਜੀਵਨ ਹੈ ਨੈਂ ਜਿਕੁਰ ਜਾਂਵਦੀ
ਜਾਂ ਉਮਰਾ ਦੀ ਧਾਰ ਵਹਿੰਦੀ ਚੁਪ ਹੈ।
ਜਿਉਂ ਖਾਂਦਾ ਹੈ ਗੇੜ ਵਿਚ ਅਕਾਸ਼ ਦੇ
ਤਾਰਾ-ਮੰਡਲ ਆਪ ਚੁਪ ਚੁਪਾਤੜਾ,
ਜਿਉਂ ਧਰਤੀ ਦੀ ਚਾਲ, ਸੂਰਜ ਵੇਗ ਹੈ,
ਨਜ਼ਰ ਨ ਆਵਣ ਮੂਲ ਪਰ ਹਨ ਧਾ ਰਹੇ
ਤਿਕੁਰ ਜਾਂਦੀ ਰਾਤ ਹੈ ਨਹਿ ਭਾਸਦੀ।

ਇਕ ਹੋਰ ਥਾਉਂ ਉਤੇ ਮੀਂਹ ਅਨ੍ਹੇਰੀ ਦਾ ਰੌਦਰਮਈ ਦ੍ਰਿਸ਼ ਇਉਂ ਚਿਤਰਿਆ ਹੈ :

ਆਇ ਰਹੇ ਸਨ ਮੇਘ ਪਹਿਲੀ ਰਾਤ ਤੋਂ
ਕਾਲੇ ਤੇ ਘਣਘੋਰ ਵਿੱਚ ਅਕਾਸ਼ ਦੇ,
ਕਾਲਾ ਤਣਿਆ ਆਣ ਮਨੋ ਚੰਦੋਇਆਂ,
ਚਾਨਣ ਦੇ ਜਿਨ ਬੰਦ ਬੂਹੇ ਸੇ ਕਰੇ।
ਘਟਾ ਕਲੀਆਂ ਸ਼ਾਮ ਆਵਣ ਚੜ੍ਹਦੀਆਂ,
ਨਿੱਗਰ ਕਰਦੀਆਂ ਜਾਣ ਘੇਪਾ ਬੱਦਲਾਂ,
ਫੈਲਿਆ ਘੁੱਪ ਹਨੇਰ, ਧੁੰਧਾਕਾਰ ਜਿਉਂ,
ਹੱਥ ਪਸਾਰਿਆ ਹੱਥ ਨਜ਼ਰ ਨ ਆਂਵਦਾ।
ਪਟ ਪਟ ਅਪਣਾ ਆਪ ਦੇਖਣ ਅੱਖੀਆਂ।
ਦਿੱਸੇ ਕੁਛ ਭੀ ਨਾਇ, ਇਕ ਹਨੇਰੜਾ
ਹੇਠਾਂ ਉਪ੍ਰ ਚੁਫੇਰ ਐਸਾ ਫੈਲਿਆ,
ਸਭ ਕੁਝ ਅਪਣੇ ਵਿਚ, ਜਿਨ੍ਹੇ ਲੁਕਾ ਲਿਆ।
ਪੌਣ ਫਰਾਟੇ ਮਾਰ ਵਗਦੀ ਜ਼ੋਰ ਦੀ
ਇਕ ਦਮ ਹੋਈ ਚੁੱਪ, ਮਾਨੋ ਹੈ ਡਰੀ
ਦੇਖ ਹਨੇਰਾ, ਸਹਮ, ਖਾ ਕੇ ਠਠਰੀ।
ਬੱਦਲ ਉਤਰੇ ਹੇਠ ਨੀਵੇਂ ਹੋਰ ਹੋ
ਜਿਉਂ ਜਿਉਂ ਨੀਵੇਂ ਹੋਣ ਘੇਪਾ ਹੋ ਵਧੇ।
ਭਾਰੀ ਹੁੰਦੀ ਜਾਇ ਸਾਰੀ ਪੌਣ ਬੀ,
ਖਿਚ ਖਿਚ ਆਵੇ ਸਾਸ ਐਸੀ ਬੰਦ ਸੀ।
ਕਿਣਮਿਣ ਲਗੀ ਹੋਣ ਹੁਣ ਤਾਂ ਬਦਲੋਂ,
ਫਿਰ ਤਿੱਖੀ ਪਈ ਹੋਇ ਬਰਖਾ ਰੂਪ ਲੈ,
ਕਣੇ ਸ਼ੁਰੂ ਪਏ ਹੋਇ ਤੜ ਤੜ ਵਜਦੇ,

ਮੀਂਹ ਮੀਂਹ ਮੋਲ੍ਹੇਧਾਰ ਹੋ ਹੋ ਵਸਿਆ।
ਐਡਾ ਛੇਤੀ ਆਇ ਮਾਨੋ ਕ੍ਰੋਧ ਖਾ।
ਆਪਣਾ ਆਪ ਸੰਭਾਲ ਸਕਿਆ ਹੈ ਨਹੀਂ।
ਕੜ ਪਾਟੇ ਜਿਉਂ ਨੀਰ ਹੇਠੋਂ ਆਂਵਦਾ,
ਤਿਉਂ ਮਾਨੋ ਗਿਆ ਪਾਟ ਕੜ ਅਸਮਾਨ ਦਾ।
ਧੜ ਧੜ ਪੈਂਦੀ ਧਾ ਵਾਫ ਪ੍ਰਨਾਲਿਆਂ,
ਧਰਤੀ ਗੂੰਜੇ ਐਉਂ, ਜੰਦਰ ਕੁਟੀਏ,
'ਸਾਇਂ ਸਾਇਂ ਹੈਂ ਹੂੰਇ' ਬੂਟੇ ਬੋਲਦੇ,
ਬਝਵਾਂ ਵੱਸੇ ਮੀਂਹ ਕਟਕਾ ਜ਼ੋਰ ਦਾ।
ਘੁਰਨ ਘਟਾਂ ਬੀ ਨਾਲ ਚੜ੍ਹ ਚੜ੍ਹ ਆਉਂਦੀਆਂ,
ਜਿਕੁਰ ਸੈਨਾਂ ਆਏ ਬਲੀ ਨਰੇਸ਼ ਦੀ।
ਪਸ਼ੂ, ਪੰਖੀ, ਮਾਨੁਖ ਸਹਮੇ ਦਹਲ ਕੇ
ਘੁਰਿਆਂ ਆਲ੍ਹਣਿਆਂ ਵਿਚ, ਘਰਾਂ 'ਚ ਆਪਣੇ,
ਬੈਠੇ ਸਹਮ ਦਬੀਜ਼, ਭੁਲੇ ਹਿਲਣਾ,
ਬੋਲੇ ਕੋਇ ਨਾਇ ਪਾਸੇ ਹੈ ਕਿਸੇ।
ਮੀਂਹ ਨੇ ਇਕ ਧਮੂਲ ਆਪ ਮਚਾਇਆ,
ਆਪੇ ਰੋਵੇ, ਹੱਸ, ਭੜਥੂ ਪਾਉਂਦਾ,
ਕੁਦਰਤ ਵਿਚ ਥਰਥੱਲ ਇਸ ਦਾ ਆਗਿਆ,
ਮਾਨੋ ਪਾਈ ਛਿੜ ਇਸ ਬਲਵਾਨ ਨੇ—
ਪਿੜ ਵਿਚ ਕੋਈ ਮੱਲ ਆਵੇ ਸਾਮ੍ਹਣੇ,
ਆਇਆ ਕੋਇ ਨਾਇ, ਏਸ ਇਕੱਲੜੇ
ਰੌਲਾ ਸ਼ੋਰ ਮਚਾਇ ਪਿੜ ਸਿਰ ਚੱਕਿਆ।
ਬਿਜਲੀ ਮਾਨੋ ਨਾਲ ਢੋਲ ਵਜਾਂਵਦੀ।
ਲੱਥਾ ਮੀਂਹ ਜੁਆਨ, ਲੈਂਦਾ ਫੇਰੀਆਂ।
ਬਿਜਲੀ ਗੱਜੀ ਫੇਰ ਲਿਸ਼ਕੀ ਲਹਰਦੀ,
ਕਾਲੇ ਵਣ ਤੇ ਜ਼ੋਰ ਕਰ ਕੇ ਜਾ ਪਈ,
ਚੀਲਾਂ ਦੇ ਵਿਚ ਜਾਇ ਵੱਜੀ ਜ਼ੋਰ ਦੀ,
ਸਾੜੇ ਕਈ ਇਸ ਬਿਰਛ, ਲੂਹੇ ਸੇ ਕਈ।

ਇਸ ਚਿਤਰਨ ਤੋਂ ਦੂਜੇ ਥਾਉਂ ਭਾਈ ਵੀਰ ਸਿੰਘ ਦੀ ਛੰਦ-ਰੀਤ ਦੇ ਕੁਝ ਹੋਰ ਅੰਸ਼ ਵੀ ਉਜਾਗਰ ਹੁੰਦੇ ਹਨ, ਜਿਵੇਂ ਅੰਗਰੇਜ਼ੀ ਤੁਕਾਂਤ-ਰਹਤ ਛੰਦ ਦੀ ਮਰਯਾਦਾ ਅਨੁਸਾਰ ਇਕ ਵਾਕ ਜਾਂ ਵਾਕੰਸ਼ ਦਾ ਇਕ ਪੰਕਤੀ ਵਿਚੋਂ ਅਧੂਰਾ ਰਹਿ ਜਾਣਾ ਤੇ ਦੂਜੀ ਪੰਕਤੀ

ਵਿਚ ਜਾ ਕੇ ਪੂਰਾ ਹੋਣਾ ।[1] ਇਸ ਦੇ ਨਾਲ ਹੀ ਵਾਕ ਵਿਚ ਸ਼ਬਦ-ਕ੍ਰਮ ਦਾ ਉਲਟ-ਪਲਟ ਜਾਣਾ ਵੀ ਇਸ ਛੰਦ ਦਾ ਸੁਭਾਵ ਹੈ । ਇਹ ਉਲਟਾਉ ਪਹਿਲੀ ਪੰਜਾਬੀ ਕਵਿਤਾ ਵਿਚ ਘੱਟ ਹੈ, ਪਰ ਭਾਈ ਵੀਰ ਸਿੰਘ ਦੇ ਛੰਦ ਵਿਚ, ਉਨ੍ਹੀਵੀਂ ਸਦੀ ਦੀ ਅੰਗਰੇਜ਼ੀ ਕਵਿਤਾ ਦੇ ਸੁਭਾਵ ਅਨੁਸਾਰ ਬਹੁਤ ਵਧ ਗਇਆ ਹੈ, ਤੇ ਅੱਜ ਦੇ ਸਮੇਂ ਸੂਖਮ-ਭਾਵੀ ਸਰੋਤੇ ਨੂੰ ਕੁਝ ਖਰ੍ਹਵਾ ਭਾਸਦਾ ਹੈ ।

ਭਾਈ ਸਾਹਿਬ ਪੁਰਾਣੀ ਬ੍ਰਜ-ਭਾਸ਼ਾ ਦੀ ਕਵਿਤਾ ਵਾਕਰ ਆਪਣੇ ਛੰਦ ਵਿਚ ਮਾਤ੍ਰਿਕ ਤੋਲ ਨੂੰ ਠੀਕ ਰਖਣ ਲਈ ਸ਼ਬਦਾਂ ਦੇ ਰੂਪ ਵਿਚ ਭੰਨ-ਤੋੜ ਵੀ ਕਰ ਜਾਂਦੇ ਹਨ, ਜਿਵੇਂ : ਅਮੇਣਵਾਂ, ਅਗੇਣਵਾਂ (ਿ ਦਾ ੇ ਵਿਚ ਵਾਧਾ), ਤਿਖੜਾ, ਚੁਪਾਤੜਾ ਇਕੱਲੜਾ(ੜ ਦਾ ਵਾਧਾ), ਚੰਦੋਇਆ, (ਇਕ ਮਾਤ੍ਰਾ ਦਾ ਵਾਧਾ), ਉਪ੍ (ਉਪਰ ਦਾ ਸ਼ਾਇਦ ਬੇਲੋੜਾ ਵਿਕਾਰ) । ਇਸੇ ਤਰ੍ਹਾਂ 'ਆਕਾਸ਼' ਨੂੰ ਇਕ ਵਾਰੀ ਸੰਸਕ੍ਰਿਤ ਰੂਪ ਦਿਤਾ ਹੈ, ਤੇ ਦੋ ਵਾਰੀ 'ਆ' ਨੂੰ ਛੋਟਾ ਕਰ ਕੇ ਕੇਵਲ 'ਅਕਾਸ਼' ਬਣਾਇਆ ਹੈ । ਅਲੰਕਾਰ ਵਿਚ ਸੰਜਮ ਦੀ ਘਾਟ ਹੈ, ਤੇ ਵਰਨਣ ਨੂੰ ਬੇਲੋੜਾ ਵਧਾਇਆ ਗਇਆ ਹੈ ।

ਪਰਾਸਰੀਰਕ ਅਲੰਕਾਰ ਨੂੰ ਭਾਈ ਵੀਰ ਸਿੰਘ ਨੇ ਕਈ ਥਾਈਂ ਆਚਰਣਮਈ ਜਾਂ ਅਧਿਆਤਮਕ ਅਰਥ ਸਾਕਾਰ ਕਰਨ ਲਈ ਵੀ ਵਰਤਿਆ ਹੈ, ਜਿਸ ਦੇ ਦੋ ਉਦਾਹਰਣ ਇਥੇ ਦੇਣੇ ਅਯੋਗ ਨਹੀਂ ਹੋਣਗੇ : ਇਕ ਥਾਉਂ ਤੇ ਪਰਬਤ ਦੀ ਉਚਿਆਈ ਤੇ ਧਨ, ਦਾਇਕ ਗੁਣਾਂ ਦਾ ਮਾਨਵੀਕਰਣ ਕੋਈ ੯੬ ਪੰਕਤੀਆਂ ਵਿਚ ਕੀਤਾ ਹੈ, ਜਿਸ ਵਿਚੋਂ ਕੁਝ ਇਹ ਹਨ :

ਪਰਬਤ ਉਚੇ ਏਹ ਪ੍ਰਭੂ ਜੀ ਨੇ ਰਚੇ,
ਖੜੇ ਸਿਰਾਂ ਨੂੰ ਕਢ, ਪਰ ਏ ਦੇਖਣਾ :
ਬਰਖਾ, ਬਰਫ਼ਾਂ, ਧੁੰਧ, ਗੜਿਆਂ ਨਾਲ ਹੈ
ਏਥੇ ਪੈਂਦਾ ਆਣ ਪਾਣੀ ਢੇਰ ਹੈ :
ਸਿਰ ਤੇ ਲਏ ਕਬੂਲ ਪਰਬਤ ਨੀਰ ਨੂੰ
ਪਰ ਝਟ ਦੇਵੇ ਤੋਰ ਲੋਕਾਂ ਵਾਸਤੇ,
ਖੁਸ਼ਕ ਮਦਾਨਾਂ ਵੱਲ ਇਸ ਨੂੰ ਰੋੜ੍ਹਦਾ
ਤਾਂ ਜੋ ਪਰਉਪਕਾਰ ਜਾਏ ਇਹ ਕਰੇ ।
ਪਰਬਤ ਦਾ ਇਹ ਦਾਨ ਦੇਸ ਵਧਾਉਂਦਾ ।
... ... ...
ਉਸ ਤੋਂ ਪਰਬਤ ਰਾਜ ਰੁੱਖ ਉਗਾਉਂਦਾ,

---

1. ਅੰਗਰੇਜ਼ੀ Blank verss ਵਿਚ Run on ਪੰਕਤੀਆਂ ਵਾਕਰ ।

ਵੱਡੇ ਭਾਰੇ ਰੁੱਖ, ਦਿਆਰਾਂ, ਚੀਲ ਦੇ,
ਜਿਨ੍ਹਾਂ ਨਾਲ ਮਾਨੁਖ ਮਹਲ ਉਸਾਰਦੇ ।

... ... ...

ਬੂਟੀਆਂ ਅੰਤੋਂ ਪਾਰ ਦਾਰੂ ਵਾਲੀਆਂ
ਐਸੀਆਂ ਧਰੇ ਉਗਾਇ ਰੋਗਾਂ ਵਾਸਤੇ,
ਜੋ ਅੰਮ੍ਰਿਤ ਦੇ ਵਾਂਗ ਖਾਧੇ ਪੁਹੰਦੀਆਂ ।

... ... ...

ਫਿਰ ਅੰਮ੍ਰਿਤ ਫਲ ਏਹ, ਮਾਲੀ ਤੋਂ ਬਿਨਾਂ,
ਆਪੇ ਦਏ ਉਗਾਇ ਮਿਹਨਤ ਲੋੜ ਨਾ,
ਨਿਉਜ਼ੇ ਤੇ ਅਖ਼ਰੋਟ, ਬੰਦਕ ਸੁਹਾਵਣੇ ।

... ... ...

ਪਥਰ ਨਦੀਆਂ ਰੋੜ੍ਹ ਨਾਲ ਰੁੜੀਂਵਦੇ,
ਜਾਇ ਮਦਾਨਾਂ ਕੋਲ ਕੰਮੀਂ ਆਵੰਦੇ ।
ਕਲੀਆਂ ਵੱਟੇ ਸਾੜ ਕਲੀ ਬਣਾਵੰਦਾ.
ਰਾਜ ਲਗਾਵੇ ਏਹ ਰਚੇ ਇਮਾਰਤਾਂ ।

... ...... ......

ਅੰਦਰ ਅਪਣਾ ਪਾੜ ਅਰਪਨ ਹੈ ਕਰੇ ।
ਖਾਣਾ ਅਕਸਰ ਹੋਣ ਪਰਬਤ ਦੇ ਵਿਖੇ
ਸੋਨਾ, ਚਾਂਦੀ, ਲੋਹ, ਤਾਂਬਾ ਤੇ ਕਲੀ;
ਸਿੱਕਾ, ਜਿਸਤ, ਅਨੇਕ ਧਾਤਾਂ ਅੰਦਰੋਂ
ਪਰਬਤ ਕੁਖੋਂ ਬਾਹਰ ਅਕਸਰ ਔਂਦੀਆਂ ।

... ... ...

ਹੀਰੇ, ਰਤਨ ਅਪਾਰ ਲਾਲ ਤੇ ਲਸਨੀਏ
ਲਭਣਹਾਰੇ ਜੋਗ ਪਰਬਤ ਦੇਵੰਦਾ ।
ਨੀਲਮ ਤੇ ਪੁਖਰਾਜ, ਪੰਨੇ, ਚੂਨੀਆਂ,
ਸਭ ਪਰਬਤ ਦੀ ਦਾਤ ਦੁਨੀਆ ਜੋਗ ਹੈ ।

... ... ...

ਤੂੰ ਹੇ ਮਿੱਤ੍ਰ ਸੁਜਾਨ, ਜਿਸ ਨੂੰ ਰੱਬ ਨੇ
ਕੀਤਾ ਉੱਚਾ ਆਪ ਖਲਕਤ ਆਮ ਤੋਂ

ਦਾਤਾ ਪਦ ਤੇ ਖੇਡ, ਦੇਵਣਹਾਰ ਹੋ।

... ... ...

ਸਫ਼ਲ ਉਚਾਈ ਐਉਂ, ਨਹੀਂ ਤਾਂ ਰੋਗ ਹੈ,
ਕਈ ਤਰ੍ਹਾਂ ਦੇ ਦੁੱਖ ਪੈਦਾ ਇਹ ਕਰੇ।

ਗ੍ਰਿਹਾਂ ਦੀ ਭੌਤਿਕ ਖਿੱਚ ਨੂੰ ਅਧਿਆਤਮਕ ਖਿਚ ਬਣਾ ਕੇ ਇਉਂ ਵਰਣਨ ਕੀਤਾ ਹੈ :

ਆਰਯ ਭੱਟ ਸੁਜਾਨ, ਕਾਸ਼ੀ ਨਾਥ ਨੇ
ਕਿਹਾ 'ਨਿਰਾਸੇ ਏਹ ਧਰਤੀ ਹੈ ਤੁਰੇ।
ਜਦੋਂ ਸਥੂਲੀ ਹੋਰ ਨਹੀਂ ਹੈ ਆਸਰਾ,
ਇਕੋ ਖਿਚ ਸੁ ਆਪ ਆਸ਼ਾ ਹੈ ਬਣੀ।
ਸੂਰਜ ਤਾਰੇ ਚੰਦ ਖਿੱਚੇ ਘੁੰਮਦੇ।
ਤਾਂਤੇ ਸਗਲ ਬ੍ਰਹਮੰਡ ਏਸੇ ਪ੍ਰੇਮ ਨੇ
ਸੂਖਮ ਤੇ ਅਸਥੂਲ ਕਈ ਕੁ ਰੂਪ ਲੈ
ਬੱਧਾ ਹੈ ਮਿਰਯਾਦ ਅੰਦਰ ਸੋਹਿਣਾ।

ਇਕ ਥਾਉਂ ਊਸ਼ਾ ਦਾ ਬੜਾ ਸੌਂਦਰਯਵਾਦੀ ਮਾਨਵੀਕਰਣ ਕੀਤਾ ਹੈ :—

ਦੋ ਵੇਲੇ ਦੀਦਾਰ ਹੈ ਇਹ ਦੇਵੰਦੀ,
ਇਹ ਸ਼ਰਮੀਲੀ ਨਾਰ, ਚਿੱਟੀ ਮੋਹਿਣੀ
ਜਦ ਬੀਤੇ ਹੈ ਰਾਤ ਨਿਕਲੇ ਹੈ ਤਦੋਂ,
ਨਾ ਸੂਰਜ, ਨਾ ਚੰਦ, ਤਾਰੇ ਹੋਣ ਨਾ,
ਤਦ ਚੁਕਦੀ ਏ ਘੁੰਡ, ਦਰਸ ਦਿਖਾਂਵਦੀ।
ਕੈਸਾ ਸ਼ਾਂਤ ਸਰੂਪ ਇਸ ਦਾ ਸੋਹਿਣਾ,
ਮੋਹੇ ਜੋਗੀ, ਸੰਤ ਮੋਹੇ ਦੇਵਤੇ,
ਪਸ਼ੂ, ਪੰਖੀ, ਮਾਨੁਖ ਤੱਕ ਇਸ ਰੀਝਦੇ।

... ... ...

ਗਰਮੀ, ਘਾਬਰ, ਧੁਪ ਤਿਲਕਣ ਸ਼ੋਰ ਜਾਂ,
ਸ਼ਾਂਤਮਈ ਇਸ ਪੈਰ ਟਿਕਦੇ ਆਣ ਕੇ,
ਛਾ ਜਾਂਦੀ ਸਭ ਵੇਸ ਮੜਕੜਿ ਆਇ ਕੇ,
ਬਹਿੰਦੀ ਨਾਲ ਹਿਆਉ ਫੁੱਲਾਂ ਉਪਰੇ,
ਰੜੇ ਮਦਾਨੀ ਸਾਫ ਡੇਰੇ ਲਾਉਂਦੀ
ਛੰਭਾਂ, ਨਦੀ, ਉਲਾਉ, ਕੂਲਾਂ, ਨਾਲਿਆਂ

ਧਰ ਕੇ ਕੂਲੇ ਪੈਰ, ਜਾਇ ਬਿਰਾਜ ਹੈ ।

... ... ...

ਫਿਰ ਹੈ ਊਸ਼ਾ ਪ੍ਰਕਾਸ਼ ਪਰ-ਉਪਕਾਰੀਆ,
ਦੇਵੇ ਕੰਮ ਛੁਡਾਇ ਸਾਰੇ ਜਗਤ ਦੇ,
ਆਪਣੀ ਖਿੱਚੇ ਵਲ, ਮੋਹੇ ਸਾਰਿਆਂ ।
ਇਸ ਦੀ ਲੈਣ ਬਹਾਰ ਲੋਕੀ ਜਾਂਵਦੇ
ਘਰ ਘਰ ਕੰਮ ਤਿਆਗ ਨਗਰੋਂ ਬਾਹਰੇ
ਬਾਗ਼ ਬਗੀਚਿਆਂ ਵਿਚ, ਖੁਲ੍ਹੇ ਮਦਾਨੀਆਂ
ਨਹਰਾਂ ਕੰਢੇ ਜਾਇ ਸੈਲਾ ਮਾਣਦੇ ।

ਭਾਰਤੀ ਕਾਵ ਦੀ ਮਰਯਾਦਾ ਅਨੁਸਾਰ ਭਾਈ ਵੀਰ ਸਿੰਘ ਨੇ ਸ਼ਬਦ ਅਨੁਪ੍ਰਾਸ ਵੀ ਬਹੁਤ ਵਰਤਿਆ ਹੈ, ਤੇ ਇਕੋ ਸ਼ਬਦ ਜਾਂ ਇਸ ਨਾਲ ਧੁਨੀ ਅਨੁਪ੍ਰਾਸ ਵਾਲੇ ਸ਼ਬਦਾਂ ਨੂੰ ਕਈ ਕਈ ਪੰਕਤੀਆਂ ਵਿਚ ਦੁਹਰਾ ਕੇ ਵਰਤਿਆ ਹੈ, ਜਿਵੇਂ:—

ਝੋਲੀ ਰਹੀਆਂ ਪਾਇ ਗੋਲੀ ਆਖਦੀ,
ਭੋਲੀ ਰਾਣੀ ਰਾਜ ਲੱਭੀ ਹੈ ਨਹੀਂ,
ਟੋਲੀ ਉਤੇ ਹੇਠ, ਜੋਲੀ ਸਾਰੜੇ,
ਫੋਲੀ ਬਾਹਰ ਭੇਜ ਬੀ ਹੈ ਭਾਲਿਆ,
ਢੋਲੀ ਹਏ ਸਮਾਧ, ਬਨ ਬੀ ਢੂੰਡਿਆ,
ਵਾਂਙ ਹਰੋਲੀ, ਮਾਤ ! ਰਹੀਆਂ ਦੌੜਦੀ ।

... ... ...

ਡੋਲੀ ਰਾਣੀ ਮਾਤ, ਬੋਲੀ; ਭੋਲੀਏ,
ਕਿਉਂ ਕੀਤਾ ਵੇਸਾਹੁ 'ਮੋਲੀ ਰਾਜ ਦਾ ?
ਬੋਲੀ ਸਿਰ ਨਿਹੁੜਾਇ ਗੋਲੀ ਰਾਧਕਾਂ—
ਘੋਲੀ ਰਖਾਂ ਜਾਨ ਪਿਆਰੀ ਰਾਜ ਤੋਂ,
ਚੋਲੀ ਦਾਮਨ ਵਾਂਙ ਸਾਥ ਨਿਭਾਂਵਦੀ ।
ਪਾਨ ਤੰਮੋਲੀ ਵਾਂਙ ਰਹਾਂ ਸੰਭਾਲਦੀ,
ਪੋਲੀ ਨਿਕਲੇ, ਹਾਇ, ਰਾਖੀ ਮੈਂਡੜੀ,
ਹੋਲੀ ਦੇ ਅੰਬੀਰ ਵਾਂਙ ਉਹ ਖਿਸਕਦੀ,
ਖਿਸਕੇ ਜਿਉਂ ਖੁਸ਼ਬੋਇ, ਅੰਮੀ, ਕੀ ਕਰਾਂ ?

ਕਲਾ ਤੇ ਸੌਂਦਰਯ ਦੇ ਪੱਖ ਤੋਂ ਜਿਥੇ 'ਰਾਣਾ ਸੂਰਤ ਸਿੰਘ' ਵਿਚ ਭਾਈ ਸਾਹਿਬ ਨੇ ਭਾਰਤੀ ਤੇ ਪੱਛਮੀ ਸਾਹਿਤ ਸੌਂਦਰਯ ਦੇ ਅੰਸ਼ਾਂ ਦਾ ਮੇਲ ਕਰਨਾ ਲੋੜਿਆ ਹੈ, ਉਥੇ

ਉਹਨਾਂ ਦੀਆਂ ਧਾਰਮਿਕ ਤੇ ਉਪਦੇਸ਼ਕਾਰੀ ਰੁਚੀਆਂ ਨੇ ਕਥਨ ਤੇ ਵਰਣਨ ਨੂੰ ਲੋੜ ਤੋਂ ਵਧ ਲੰਮੇਰਾ ਕਰ ਕੇ ਪ੍ਰਭਾਵ ਦੀ ਤੀਬਰਤਾ ਨੂੰ ਬਹੁਤ ਥਾਈਂ ਘਟਾਇਆ ਹੈ। ਦੂਜੇ, ਪੰਜਾਬੀ ਬੋਲੀ ਤੇ ਅਲੰਕਾਰ ਦੀ ਹਾਲੇ ਕੋਈ ਪੱਕੀ ਮਰਯਾਦਾ ਬੱਝੀ ਨਾ ਹੋਣ ਕਾਰਣ ਬਹੁਤ ਥਾਈਂ ਅਯੋਗ ਖੁਲ੍ਹਾਂ ਤੇ ਢਿਲਾਂ ਵੀ ਦਿਸਦੀਆਂ ਹਨ। ਪਰ ਸਮੁਚੇ ਅਰਥਾਂ ਵਿਚ ਭਾਈ ਸਾਹਿਬ ਦੀ ਪ੍ਰਾਪਤੀ ਕਲਾ-ਕੌਸ਼ਲ ਤੇ ਭਾਵ-ਅਰਥ, ਦੋਹਾਂ ਪਖਾਂ ਤੋਂ, 'ਰਾਣਾ ਸੂਰਤ ਸਿੰਘ' ਵਿਚ ਚੋਖੀ ਮਾਨਦਾਇਕ ਹੈ।

---

## ਕਾਂਡ ੭

# ਬਾਬਾ ਨੌਧ ਸਿੰਘ

### ੧

'ਬਾਬਾ ਨੌਧ ਸਿੰਘ' ਵਿਚ ਭਾਈ ਵੀਰ ਸਿੰਘ 'ਰਾਣਾ ਸੂਰਤ ਸਿੰਘ' ਦੀ ਰਚਨਾ ਤੋਂ ਵੀਹ ਕੁ ਸਾਲ ਪਿਛੋਂ, 'ਰਾਣਾ' ਵਾਲਾ ਹੀ ਮਤ ਗੱਦ ਰੂਪ ਵਿਚ ਵਿਅਕਤ ਕਰਨ ਦਾ ਯਤਨ ਕੀਤਾ ਹੈ। ਮੁਢ 'ਬਾਬਾ ਨੌਧ ਸਿੰਘ' ਦਾ ਵੀ ਉਸੇ ਭਾਂਤ ਤੁਰਦਾ ਹੈ। ਇਕ ਇਸਤ੍ਰੀ ਜਵਾਨ ਉਮਰ ਵਿਚ ਵਿਧਵਾ ਹੋ ਜਾਂਦੀ ਹੈ, ਪਰ ਜਿਥੇ ਰਾਜ ਕੌਰ ਜਨਮ ਦੀ ਸਿਖ ਤੇ ਰਾਜ-ਪੁਤਰੀ ਸੀ ਉਥੇ, ਇਹ ਦੂਜੀ ਇਸਤ੍ਰੀ ਜਿਸ ਦਾ ਪਹਿਲਾ ਨਾਮ ਜਮਨਾ ਹੈ, ਜਨਮ ਦੀ ਜੈਨ ਹਿੰਦੂ ਤੇ ਮਧ-ਸਰੇਣੀ ਦੀ ਧੀ ਹੈ। ਉਹ ਵੀ ਰਾਣੀ ਰਾਜ ਕੌਰ ਵਾਕਰ ਮਰ ਚੁਕੇ ਪਤੀ ਨੂੰ ਮੁੜ ਮਿਲਨਾ ਲੋਚਦੀ ਹੈ, ਪਰ ਉਸ ਪਾਸ ਉਹ ਸੁਵਿਧਾਵਾਂ ਨਹੀਂ ਜੋ ਰਾਣੀ ਰਾਜ ਕੌਰ ਪਾਸ ਹਨ, ਇਸ ਲਈ ਝਟ ਹੀ ਔਕੜਾਂ ਵਿਚ ਫਸ ਜਾਂਦੀ ਹੈ।

ਇਹ ਜੈਨ ਯੁਵਾ ਇਸਤ੍ਰੀ ਕਾਠੀਆਵਾੜ ਪ੍ਰਾਂਤ ਵਿਚ ਮਾਂਡਵੀ ਦੀ ਰਹਿਣ ਵਾਲੀ ਹੈ। ਪਤੀ ਮੋਏ ਤੋਂ ਮੰਦਰ ਵਿਚ ਜਾਂਦੀ ਹੈ ਤਾਂ ਇਕ ਦਿਨ ਉਸ ਨੂੰ ਇਕ ਬੁਢੀ ਮਾਈ ਮਿਲ ਜਾਂਦੀ ਹੈ, ਜੋ ਅਸਲ ਵਿਚ ਠੱਗਾਂ ਦੇ ਇਕ ਟੋਲੇ ਦੀ ਏਜੰਟ ਹੈ। ਇਸ ਟੋਲੇ ਦਾ ਸਰਦਾਰ ਮਾਂਦਰੀ ਦੇ ਵੇਸ ਵਿਚ ਇਸ ਜਮਨਾ ਜਿਹੀਆਂ ਭੋਲੀਆਂ ਇਸਤ੍ਰੀਆਂ ਨੂੰ ਠਗਣ ਵਿਚ ਨਿਪੁਨ ਹੈ। ਉਹ ਬੁਢੀ, ਜਮਨਾ ਨੂੰ ਇਹ ਟਪਲਾ ਲਾਂਦੀ ਹੈ ਕਿ ਉਹ ਮਾਂਦਰੀ ਉਸ ਨੂੰ ਪਤੀ ਨਾਲ ਮਿਲਾ ਦੇਵੇਗਾ।

ਉਹ ਮਾਂਦਰੀ ਜਮਨਾ ਨੂੰ ਸਭ ਇਸਤ੍ਰੀ ਧਨ, ਆਦਿ, ਤਿਆਗ ਕੇ ਉਸ ਦੇ ਨਾਲ ਇਕ ਪਰਬਤ ਦੀ ਸ਼ਿਖਾ ਉਤੇ ਜਾਣ ਦੀ ਪ੍ਰੇਰਨਾ ਦੇਂਦਾ ਹੈ, ਪਰ ਉਹ ਇਹ ਵੀ ਚੇਤਾਵਨੀ ਕਰਾਂਦਾ ਹੈ ਕਿ ਜੇ ਉਸ ਨੇ ਇਸਤ੍ਰੀ ਧਨ ਪਿਛੇ ਛਡ ਦਿਤਾਂ ਤਾਂ ਬ੍ਰਹਮ ਲੋਕ ਨੂੰ ਪਤੀ ਪਾਸ

ਜਾਣ ਲਗੀ ਨੂੰ ਧਨ ਦਾ ਸੰਕਲਪ ਨਾ ਫੁਰ ਆਵੇ। ਇਸ ਲਈ ਉਤਮ ਇਹ ਹੈ ਕਿ ਉਹ ਆਪਣਾ ਇਸਤ੍ਰੀ ਧਨ ਨਾਲ ਹੀ ਲੈ ਚਲੇ।

ਇਸ ਪਰਬਤ ਦੀ ਸ਼ਿਖਾ ਜੰਮੂ ਪਾਸ ਹੈ। ਸੋ ਉਹ ਮਾਂਦਰੀ ਤੇ ਜਮਨਾ ਮਾਂਡਵੀ ਤੋਂ ਰੇਲ ਚੜ੍ਹ ਕੇ ਜੰਮੂ ਤਕ ਪਹੁੰਚਦੇ ਹਨ, ਤੇ 'ਇਸ ਤੋਂ ਅਗੇ ਪੈਦਲ ਨਿਰਜਨ ਪਰਬਤਾਂ ਤੇ ਬਿਖੜੀਆਂ ਘਾਟੀਆਂ ਦਾ ਰਸਤਾ ਹੈ। ਦੂਰ ਉਪਰਵਾਰ ਜਾ ਕੇ ਨਿਰਜਨ ਬਨ ਵਿਚ ਕੁਝ ਪਹਾੜ ਦੀ ਉਚਾਈ ਉਤੇ ਇਕ ਮਨੋਹਰ ਝਰਨਾ ਹੈ' ਜਿਥੇ ਉਹ ਮਾਂਦਰੀ ਇਸ ਇਸਤ੍ਰੀ ਨੂੰ ਲੈ ਜਾਂਦਾ ਹੈ। ਉਥੇ ਉਹ ਜਮਨਾ ਨੂੰ ਇਕ ਸਿਲ ਉਤੇ ਬਿਠਾ ਦੇਂਦਾ ਹੈ ਤੇ ਪੱਕੀ ਕਰਦਾ ਹੈ ਕਿ ਉਹ ਇਕ ਟੱਕ ਧਿਆਨ ਲਗਾ ਕੇ ਉਸ ਝਰਨੇ ਦੇ ਪਾਣੀ ਵਲ ਵੇਖੀ ਜਾਵੇ, ਅੱਖ ਨਾ ਝਮਕੇ, ਤੇ ਜੇ ਘੇਰਨੀ ਆਵੇ ਤਾਂ ਨੈਣ ਮੁੰਦ ਕੇ ਸਮਾਧੀ ਲਗਾਵੇ। ਉਸ ਸਮਾਧੀ ਅੰਦਰ ਉਸ ਨੂੰ ਸਵਰਗ ਦਾ ਰਸਤਾ ਦਿਸੇਗਾ, ਤੇ ਉਸ ਦਾ ਪਤੀ ਉਸ ਨੂੰ 'ਆਉ' ਦੀ ਆਵਾਜ਼ ਦੇਵੇਗਾ। ਉਸ ਆਵਾਜ਼ ਉਤੇ ਇਕ ਦਮ ਚਲੀ ਜਾਵੇ, ਨਹੀਂ ਤਾਂ ਜੇ 'ਪਲਕ ਦੀ ਦੇਰ' ਵੀ ਹੋਈ, ਤਾਂ ਦਰਵਾਜ਼ਾ ਬੰਦ ਹੋ ਜਾਵੇਗਾ।' ਮਾਂਦਰੀ ਨੇ ਉਸ ਦੇ ਦੁਆਲੇ ਕੁਝ ਜੰਤਰ ਵਾਹ ਦਿਤੇ, ਤੇ ਮੰਤਰ ਪੜ੍ਹ ਦਿਤੇ, ਤੇ ਆਪ ਪਰੇਰੇ ਚਲਾ ਗਇਆ। ਇਸਤਰੀ ਧਨ, ਆਦਿ, ਦਾ ਡੱਬਾ, ਸਿਧ ਹੈ, ਮਾਂਦਰੀ ਪਾਸ ਹੀ ਸੀ।

ਜਮਨਾ ਇਸ ਤਰ੍ਹਾਂ 'ਕੋਈ ਘੜੀ ਭਰ' ਹੀ ਬੈਠੀ ਸੀ, ਕਿ ਪਿਛਲੇ ਪਾਸਿਉਂ ਇਕ ਹਮਦਰਦ ਅਵਾਜ਼ ਨੇ ਇਸ ਦੀ ਨਜ਼ਰ ਉਕਾ ਦਿਤੀ। ਇਹ ਆਵਾਜ਼ ਇਕ ਆਦਮੀ ਦੀ ਸੀ, ਜਿਸ ਨੇ ਜਮਨਾ ਨੂੰ ਸਾਵਧਾਨੀ ਕੀਤੀ ਕਿ ਉਹ ਘੇਰਨੀ ਖਾ ਕੇ ਪਾਣੀ ਵਿਚ ਡਿਗ ਪਵੇਗੀ ਤੇ ਮਰ ਜਾਵੇਗੀ। ਉਸ ਆਦਮੀ ਦੇ ਜ਼ੋਰ ਦੇਣ ਉਤੇ ਜਮਨਾ ਉਸ ਸਿਲ ਉਤੋਂ ਉਠ ਖੜੀ ਹੁੰਦੀ ਹੈ ਤੇ ਉਸ ਆਦਮੀ ਨਾਲ ਆ ਜਾਂਦੀ ਹੈ, ਜੋ ਉਸ ਨੂੰ ਕਿਸੇ 'ਚੰਗੇ ਸ਼ਹਿਰ' ਪੁਚਾ ਦੇਂਦਾ ਹੈ।

ਇਹ ਭਲਾ ਪੁਰਖ ਅਸਲ ਵਿਚ ਇਕ ਈਸਾਈ ਪ੍ਰਚਾਰਕ ਸੀ, ਤੇ ਜਮਨਾ ਨੂੰ ਉਸ ਨੇ ਇਕ ਈਸਾਈ ਘਰਾਣੇ ਵਿਚ ਪੁਚਾਇਆ ਸੀ। ਇਥੇ ਜਮਨਾ ਨੂੰ ਈਸਾਈ ਬਣਾ ਲਇਆ ਗਇਆ ਤੇ ਮਿਸ ਡੁਮੇਲੀ ਉਸ ਦਾ ਨਾਮ ਰਖਿਆ ਗਇਆ। ਹੋਰ ਦੋ ਤਿੰਨ ਮਹੀਨੇ ਪਿਛੋਂ ਉਸ ਨੂੰ ਸ਼ਾਦੀ ਕਰਨ ਲਈ 'ਲੁਕਵੇਂ ਛਿਪਵੇਂ ਇਸ਼ਾਰੇ' ਹੋਣ ਲਗ। 'ਕਾਲੇ ਕਾਲੇ, ਕੋਈ ਚੂਹੜਿਉਂ ਤੇ ਕੋਈ ਚਮਿਆਰੋਂ ਕਿਰਾਨੀ ਹੋਇਆਂ ਹੋਇਆਂ ਵਲੋਂ ਵੀ ਇਹੋ ਜਿਹੇ ਸੰਦੇਸ਼ ਮਿਲੇ। ਹਿੰਦੂ ਧਰਮ ਦੇ ਉਚੇ ਕਰਮ ਕਾਂਡ ਵਾਲੇ ਤੇ ਜੈਨੀ ਪੱਖੇ ਵਿਚ ਪਲੀ ਕੁੜੀ ਨੂੰ ਉਹਨਾਂ ਨੂੰ ਵੇਖ ਕੇ ਉਛਾਹਣ ਆਵੇ।' ਸੋ ਇਥੇ ਆ ਕੇ ਜਮਨਾ ਆਪਣੇ ਆਪ ਨੂੰ ਇਕ ਨਵੇਂ ਸੰਕਟ ਵਿਚ ਫਸੀ ਪ੍ਰਤੀਤ ਕਰਨ ਲਗੀ।

ਇਥੋਂ ਉਸ ਦਾ ਛੁਟਕਾਰਾ ਇਕ ਮੁਸਲਮਾਨ ਆਯਾ ਨੇ ਕਰਵਾਇਆ, ਜਿਸ ਨੇ ਉਸ ਨੂੰ ਆਪਣੀ ਭੈਣ ਦੇ ਘਰ ਲਾਹੌਰ ਪਹੁੰਚਾ ਦਿਤਾ।

ਲਾਹੌਰ ਵਿਚ ਮਿਸ ਡ੍ਰਮੇਲੀ ਨੂੰ ਮੁਸਲਮਾਨ ਬਣਾ ਲਇਆ ਗਇਆ ਤੇ ਉਸ ਦਾ ਨਾਮ ਗੁਲਾਮ ਫ਼ਾਤਮਾ ਹੋ ਗਇਆ। 'ਇਸ ਨਵੇਂ ਘਰ ਪਹੁੰਚਦੇ ਹੀ ਇਕ ਦੀਨਦਾਰ ਫ਼ਕੀਰ ਨੇ ਕਾਬੇ ਵਲ ਮੂੰਹ ਕਰ ਕੇ ਬੈਠਣਾ ਤੇ ਤਿੰਨ ਘੰਟੇ ਆਇਤ ਕਰੀਮਾ ਦਾ (ਗ਼ਲਤ ਫ਼ਲਤ) ਪਾਠ ਕਰਨਾ ਸਿਖਾਇਆ ਅਰ ਕੁਝ ਹੋਰ ਸਾਧਨ ਦੱਸੇ। ਐਸਾ ਕਰਨ ਨਾਲ ਕਦੇ ਕਦੇ ਤੰਦ੍ਰਾ ਜਿਹੀ ਆ ਜਾਵੇ ਅਰ ਪਤੀ ਦਾ ਰੂਪ ਦਿਸੇ। ਕਦੇ ਇਹ ਕੁੜੀ ਦੀਆਂ ਅੱਖਾਂ ਉਤੇ ਹੱਥ ਰਖ ਕੇ ਮਲ ਦਿਆ ਕਰਨ ਤਾਂ ਨੂਰ ਦੇ ਕਈ ਕ੍ਰਿਸ਼ਮੇ ਦਿਸ ਪਿਆ ਕਰਨ। ਨਾਲ ਬੁਲ੍ਹੇ ਸ਼ਾਹ ਦੀਆਂ ਕਾਫ਼ੀਆਂ ਕਈ ਕਵਾਲੀਆਂ ਵਿਚ ਸੁਣਾਈਆਂ ਜਾਇਆ ਕਰਨ। ਇਹਨਾਂ ਗੱਲਾਂ ਨੇ ਭੋਲੀ ਨੂੰ ਆਸ ਬਨ੍ਹਾ ਦਿਤੀ ਸੀ ਕਿ ਸੁਰਗ ਦਾ ਰਸਤਾ ਏਥੇ ਹੈ ਅਰ ਕਲਮੇ ਦੇ ਲੈਣ ਬਾਦ ਸੁਰਗ ਦਾ ਦਰਵਾਜ਼ਾ ਖੁਲ੍ਹ ਪੈਣਾ ਹੈ।

ਇਥੇ ਵੀ ਇਕ ਮੌਲਵੀ ਸਾਹਿਬ ਨੇ, ਜਿਸ ਦੀ 'ਪੰਜਾਹ ਰੁਪਏ ਮਹੀਨੇ ਦੀ ਆਮਦਨ' ਸੀ, ਤੇ ਜੋ ਉਚੀ ਜਾਤ ਦਾ ਆਦਮੀ ਸੀ ਜਮਨਾ ਨੂੰ ਆਪਣੇ ਨਾਲ ਨਿਕਾਹ ਦੀ ਪੇਸ਼ਕਸ਼ ਕੀਤੀ। 'ਭਾਵੇਂ ਜਮਨਾ ਅਥਵਾ ਗ਼ੁਲਾਮ ਫ਼ਾਤਮਾ ਜਾਣਦੀ ਸੀ ਕਿ ਮੁਸਲਮਾਨਾਂ ਵਿਚ ਦੂਜਾ ਵਿਆਹ ਕਰਨਾ ਕੁਝ ਬੁਰੀ ਗੱਲ ਨਹੀਂ, ਪਰ ਇਸ ਦੇ ਦਿਲ ਵਿਚ ਜਮਾਂਦਰੂ ਦੂਜੇ ਵਿਆਹ ਤੋਂ ਘਿਰਣਾ ਕਰ ਬੈਠੀ ਹੋਈ ਸੀ ਤੇ ਪਤੀ ਦੇ ਮਿਲਨ ਦੀ ਲਾਲਸਾ ਤੇ ਪਤਿਬ੍ਰਤ ਧਰਮ ਦੇ ਜਨਮੇ ਸਿਖੇ ਆਪਣੇ ਧਰਮ ਦੇ ਖ਼ਿਆਲ ਜੰਮੇ ਪਏ ਸੇ' ਮੌਲਵੀ ਨੂੰ ਤਾਂ ਉਸ ਨੇ ਇਹ ਕਹਿ ਕੇ ਟਾਲ ਦਿਤਾ ਕਿ 'ਮੈਂ ਅਜੇ ਇਸ ਗੱਲ ਦਾ ਉਤਰ ਨਹੀਂ ਦੇ ਸਕਦੀ, ਕੁਝ ਬੀਮਾਰ ਹਾਂ[1], ਪਰ ਆਪ ਇਥੋਂ ਵੀ ਨੱਸ ਜਾਣ ਦੀ ਵਿਉਂਤ ਬਨਾਣ ਲਗ ਪਈ।

ਇਥੇ ਜਿਸ ਗਲੀ ਵਿਚ ਗੁਲਾਮ ਫ਼ਾਤਮਾ (ਜਮਨਾ) ਆਈ ਹੋਈ ਸੀ, ਉਸ ਦੀ ਇਕ ਸਹੇਲੀ ਗੰਗਾ ਵੀ ਰਹਿੰਦੀ ਸੀ। ਇਹ ਗੰਗਾ ਇਕ ਸਿਖ ਭਾਈ ਗੁਰਸ਼ਰਨ ਸਿੰਘ ਦੇ ਨੌਕਰ ਸੀ। ਉਸ ਨੇ ਜਮਨਾ ਨੂੰ ਇਸ ਸਿਖ ਘਰ ਵਿਚ ਚਲੇ ਜਾਣ ਦੀ ਸਲਾਹ ਦਿਤੀ। ਪਰ ਇਸ ਗੱਲ ਦੀ ਖ਼ਬਰ ਮੌਲਵੀ ਸਾਹਿਬ ਨੂੰ ਵੀ ਲਗ ਗਈ ਤੇ ਉਹ ਜਮਨਾ ਨੂੰ ਕਿਧਰੇ ਹੋਰ ਥਾਉਂ ਭੇਜਣ ਦੀ ਸਲਾਹਾਂ ਕਰਨ ਲਗ ਪਏ। ਦੂਜੇ ਪਾਸੇ ਜਮਨਾ ਸੋਚਦੀ ਸੀ ਕਿ 'ਜੇ ਮੈਂ ਗੰਗਾ ਬਾਈ ਦੇ ਜਾਂ ਸਿਖਾਂ ਦੇ ਘਰ ਚਲੀ ਗਈ ਤਾਂ ਇਹ ਲੋਕ ਉਹਨਾਂ ਨੂੰ ਦੁਖ ਦੇਣਗੇ......ਤੇ ਇਹ ਵੀ ਪਤਾ ਨਹੀਂ ਕਿ ਉਹ ਅਗੋਂ ਕਿਹੋ ਜਿਹੇ ਨਿਕਲਨ ਗੇ।[2] ਸੋ ਉਸ ਨੇ ਇਸ ਘਰੋਂ ਨਿਕਲ ਕੇ ਰਾਵੀ ਵਿਚ ਛਾਲ ਮਾਰ ਕੇ ਆਤਮ-ਘਾਤ ਕਰਨ ਦਾ ਮਨ ਬਣਾ ਲਇਆ।

ਦਰਿਆ ਵਿਚ ਰੁੜ੍ਹੀ ਜਾਂਦੀ ਜਮਨਾ ਨੂੰ (ਪਾਠ ਵਿਚ ਮਗਨ) ਇਕ ਸਿਖ ਸੰਤ

---

1. ਬਾਬਾ ਨੌਧ ਸਿੰਘ, ਪੰਨਾ ੯
2. ਬਾਬਾ ਨੌਧ ਸਿੰਘ, ਪੰਨਾ ੧੧

ਨੇ ਕਢ ਲਇਆ।' 'ਆਪ ਦਰਿਆ ਵਲ ਮੂੰਹ ਕਰੀ ਬੈਠੇ ਸਨ ਕਿ ਇਕ ਵਾਰ ਨੈਣ ਖੁਲ੍ਹੇ ਤੇ ਦਰਿਆ ਤੇ ਕੁਝ ਦਿਸਿਆ, ਜਿਸ ਨੂੰ ਆਪ ਨੇ ਗਹੁ ਨਾਲ ਡਿਠਾ। ਦੂਜੀ ਛਿਨ ਵਿਚ ਚਾਦਰਾ ਤੇ ਕੁੜਤਾ ਲਾਹ ਕੇ ਧਰ ਦਿਤਾ ਤੇ ਛਾਲ ਮਾਰ ਦਿਤੀ ਅਰ ਜਾ ਕਿਸੇ ਰੁੜ੍ਹੀ ਜਾਂਦੀ ਸ਼ੈ ਨੂੰ ਹੱਥ ਪਾਇਆ, ਇਕ ਸਿਰੇ ਤੋਂ ਧੂੰਦੇ ਤਾਰੀ ਲਾਉਂਦੇ ਕੰਢੇ ਤ ਲੈ ਆਏ। ਕੀ ਵੇਖਦੇ ਹਨ ਕਿ ਇਕ ਮੁਟਿਆਰ ਇਸਤ੍ਰੀ ਹੈ। ਆਪ ਨੇ ਕਢੇ ਤੇ ਲਿਆ ਕੇ ਇਸ ਨੂੰ ਲਿਟਾ ਦਿਤਾ, ਫਿਰ ਕਿਸੇ ਹਿਕਮਤ ਨਾਲ ਉਸ ਦੇ ਸਰੀਰ ਨੂੰ ਉਲਟਾ ਕੇ ਮੂੰਹ ਚੋਂ ਜਲ ਕਢਿਆ। ਫਿਰ ਉਸ ਦੇ ਭਿੱਜੇ ਹੋਏ ਕਪੜੇ, (ਨੈਣ ਮੀਟ ਕੇ) ਉਤਾਰੇ ਤੇ ਆਪਣੇ ਚਾਦਰੇ ਵਿਚ ਲਪੇਟ ਦਿਤਾ।' ਇਸ ਤਰ੍ਹਾਂ ਜਮਨਾ ਇਕ ਵਾਰੀ ਫਿਰ ਮੌਤ ਦੇ ਘਰੋਂ ਮੁੜ ਆਈ।

ਉਪਰੰਤ ਉਸ ਸਿਖ ਸੰਤ ਵਿਚ ਤੇ ਜਮਨਾ ਵਿਚ ਕੁਝ ਚਿਰ ਵਾਰਤਾਲਾਪ ਹੁੰਦਾ ਰਹਿਆ ਜਿਸ ਵਿਚ ਸਤ ਨੇ ਜਮਨਾ ਨੂੰ ਸਿਖ ਧਰਮ ਅਨੁਸਾਰ ਅਧਿਆਤਮਕ ਸਿਖਿਆ ਦਿਤੀ। ਉਸ ਨੂੰ 'ਸੁਭਾਗ ਜੀ' ਦਾ ਨਾਮ ਦਿਤਾ ਤੇ ਕਹਿਆ, 'ਹੇ ਵਾਹਿਗੁਰੂ ਦੀ ਪਵਿਤ੍ਰਤਾ ਵਿਚ ਜੀ ਉਠੇ ਰਬ ਦੇ ਬੰਦੇ, ਹੇ ਰੱਬ ਦੇ ਧਿਆਨ ਵਿਚ ਸਿਮਰਨ ਵਿਚ ਤੇ ਪਿਆਰ ਵਿਚ ਤੇ ਪਿਆਰ ਲਗ ਗਏ ਬੰਦੇ, ਤੂੰ ਰੱਬ ਵਿਚ ਜਾਹ; ਤੂੰ ਰੱਬ ਵਿਚ ਰਹੁ।'

'ਇਹ ਵਾਕ ਕਿਸੇ ਐਜੇ ਪ੍ਰਭਾਵ ਭਰ ਰੰਗ ਵਿਚ ਕਹੇ ਗਏ ਕਿ ਸੁਣਦਿਆਂ ਸੁਭਾਗ ਜੀ ਦੀਆਂ ਅੱਖਾਂ ਅੱਗੇ ਇਕ ਚੱਕਰ ਜਿਹਾ ਆਇਆ (ਤੇ) ਕੁਝ ਚਿਰ ਅੱਖਾਂ ਬੰਦ ਰਹੀਆਂ। ਦਰਿਆ ਵਿਚ ਇਕ ਛਾਲ-ਉਛਾਲ ਦੀ ਅਵਾਜ਼ ਆਈ ਪਰ ਸੁਭਾਗ ਨੇ ਸੁਣੀ ਨਹੀਂ। ਜਦ ਕੁਝ ਚਿਰ ਮਗਰੋਂ ਉਸ ਦੇ ਨੈਣ ਖੁਲ੍ਹੇ ਤੇ ਉਸ ਨੇ ਗਹੁ ਕਰ ਕੇ ਡਿਠਾ ਤਾਂ ਸਿੰਘ ਜੀ ਲੋਪ ਹੋ ਚੁਕੇ ਸਨ, ਨਾ ਧਰਤੀ ਪੁਰ ਉਤਰ ਪੂਰਬ ਪਛਮ ਵਲ ਦਖਣ ਵਲ ਦੀਹਦੇ ਸਨ, ਨਾ ਕਿਤੇ ਦਰਿਆ ਵਿਚ ਤਰਦੇ ਜਾਂਦੇ ਨਜ਼ਰ ਪੈਂਦੇ ਸਨ, ਤੇ ਨਾ ਹੀ ਸੁਭਾਗ ਜੀ ਦੇ ਅੰਦਰ ਕੋਈ ਘਬਰਾ ਹੁੰਦਾ ਸੀ। ਸਗੋਂ ਸੁਭਾਗ ਜੀ ਦੇ ਕਿਸੇ ਅੰਦਰੋਂ ਚੜ੍ਹ ਰਹੇ ਨਸ਼ੇ ਜਿਹੇ ਵਿਚ ਨੈਣ ਬੰਦ ਹੋ ਹੋ ਜਾਂਦੇ ਸਨ ਤੇ ਜ਼ੋਰ ਲਾਉਣ ਤੇ ਵੀ ਮਿਟ ਮਿਟ ਜਾਂਦੇ ਸਨ। 'ਵਾਹਿਗੁਰੂ, ਵਾਹਿਗੁਰੂ' ਦੀ ਗੁੰਜਾਰ ਸੁਭਾਗ ਦੇ ਅੰਦਰ ਭਰ ਰਹੀ ਸੀ। ਕੋਈ ਰਸ ਛਾ ਰਹਿਆ ਸੀ ਜਿਸ ਵਿਚ ਉਹ ਫਿਰ ਮਗਨ ਹੋ ਗਈ।

'ਕਿਤਨਾ ਸਮਾਂ ਲੰਘ ਗਇਆ। ਲੰਘਣੇ ਦਾ ਪਤਾ ਨਹੀਂ ਲਗਾ। ਹੁਣ ਸੁਭਾਗ ਦੀ ਅੱਖ ਖੁਲ੍ਹੀ, ਸੂਰਜ ਪਛੋਂ ਨੂੰ ਜਾ ਰਹਿਆ ਸੀ ਤੇ ਇਕ ਵੱਡੀ ਲੰਮੀ ਜੱਟੀ ਦੁੱਧ ਦਾ ਕਟੋਰਾ ਲਈ ਬੈਠੀ ਸੀ ਤੇ ਕਹ ਰਹੀ ਸੀ—ਹੇ ਦੇਵੀ! ਉਸ ਵਾਹਿਗੁਰੂ ਦੇ ਵਾਸਤੇ ਜਿਸ ਦੇ ਧਿਆਨ ਵਿਚ ਮਗਨ ਬੈਠੀ ਹੈਂ, ਇਹ ਦੁਧ ਪੀ ਲੈ, ਅਰ ਰਾਤ ਸਾਡੇ ਘਰ ਵਿਸਰਾਮ ਕਰ, ਜੋ ਸਾਡਾ ਘਰ ਪਵਿਤਰ ਹੋਵੇ ਕਿ ਕੋਈ ਵਾਹਿਗੁਰੂ ਦਾ ਪਿਆਰਾ ਸਾਡੇ ਆਇਆ ਹੈ।[1]

---

1. ਬਾਬਾ ਨੌਧ ਸਿੰਘ, ਪੰਨਾ ੧੯

ਇਹ ਜੱਟੀ ਬਾਬਾ ਨੌਧ ਸਿੰਘ ਦੀ ਇਸਤ੍ਰੀ ਸੀ, ਤੇ ਉਸ ਨਾਲ ਜਮਨਾ ਜੋ ਹੁਣ ਸੁਭਾਗ ਬਣ ਚੁਕੀ ਸੀ, ਬਾਬਾ ਨੌਧ ਸਿੰਘ ਦੇ ਸਿਖ ਘਰਾਣੇ ਵਿਚ ਆ ਜਾਂਦੀ ਹੈ। ਹੁਣ ਉਹ ਇਕ ਗਰੀਬ ਦੇ ਘਰ ਪੁਜੀ ਹੈ, ਜਿਸ ਦੀ ਪੰਜਾਹ ਕੁ ਵਿਘੇ ਭੋਂ ਹੈ। ਘਰ ਤ੍ਰੈ ਬੰਦੇ ਹਨ, ਇਕ ਆਪ, ਇਕ ਵਹੁਟੀ, ਤੇ ਇਕ ਪੁਤ। ਇਸ ਭੋਂ ਵਿਚ ਦੋ ਖੂਹ ਆਪਣੇ ਹਨ ਤੇ ਵਾਹੀ ਪਿਉ ਪੁਤ ਹਥੀਂ ਕਰਦੇ ਹਨ ਤੇ ਇਸੇ ਵਿਚ ਨਿਰਬਾਹ ਕਰਦੇ ਹਨ। ਸੁਭਾਗ ਇਸ ਘਰ ਵਿਚ ਧੀ ਸਮਾਨ ਰਖੀ ਜਾਂਦੀ ਹੈ, ਤੇ ਸਿਖ ਧਰਮ ਤੇ ਇਸ ਦੀ ਕਿਰਤ ਵਿਚ ਪ੍ਰਪੱਕ ਹੁੰਦੀ ਜਾ ਰਹੀ ਹੈ।

ਇਸ ਪੁਸਤਕ ਦਾ ਪੂਰਾ ਨਾਮ, ਭਾਈ ਵੀਰ ਸਿੰਘ ਅਨੁਸਾਰ 'ਸੁਭਾਗ ਜੀ ਦਾ ਸੁਧਾਰ ਹੱਥੀਂ ਬਾਬਾ ਨੌਧ ਸਿੰਘ' ਹੈ। ਪਰ ਸੁਭਾਗ ਦੀ ਕਹਾਣੀ ਇਸ ਪੁਸਤਕ ਦੇ ਸਫ਼ਾ ੨੧ ਉਤੇ ਆ ਕੇ ਖ਼ਤਮ ਹੋ ਜਾਂਦੀ ਹੈ, ਤੇ ਪੁਸਤਕ ਦੇ ੩੦੪ ਸਫ਼ੇ ਹਨ।[1] ਇਸ ਤੋਂ ਅੱਗੇ ਬਾਬਾ ਨੌਧ ਸਿੰਘ ਰਾਹੀਂ ਹੋਰ ਲੋਕਾਂ ਦੇ ਸੁਧਾਰ ਦੀ ਕਹਾਣੀ ਹੈ, ਜੋ ੧੯੫ ਸਫ਼ੇ ਤਕ ਚਲਦੀ ਹੈ। ਇਸ ਤੋਂ ਅੱਗੇ ਪੜ੍ਹਨ ਵਾਲਾ ਭਾਵੇਂ ਬਾਬਾ ਨੌਧ ਸਿੰਘ ਹੈ, ਕਥਾ ਇਕ ਪੁਰਾਣੇ ਸਮੇਂ ਦੇ, ਗੁਰੂ ਹਰਿ ਗੋਬਿੰਦ ਦੇ ਸਿੱਖ, ਸਾਈਂਦਾਸ ਦੀ ਛਿੜ ਪੈਂਦੀ ਹੈ, ਜੋ ਪੁਸਤਕ ਦੇ ਅੰਤ ਤਕ ਜਾਂਦੀ ਹੈ। ਵਿਚਕਾਰਲੇ ਭਾਗ ਵਿਚ ਸੁਭਾਗ ਇਕ ਬਾਊ ਇਕ ਡਾਕਟਰ ਦੀ ਪਤਨੀ ਨੂੰ ਜਿਸ ਦਾ ਭਰਾ (ਜੋ ਆਪ ਵੀ ਡਾਕਟਰ ਸੀ) ਪਹਿਲੇ ਵਿਸ਼ਵ-ਯੁਧ ਵਿਚ ਮਾਰਿਆ ਗਿਆ ਹੈ, ਗੁਰੂ ਗੋਬਿੰਦ ਸਿੰਘ ਜੀ ਦੀ ਸੱਸ, ਮਾਤਾ ਸੁਭਰਾਈ, ਦੀਆਂ ਸੱਤ ਦੁਖ ਦੀਆਂ ਰਾਤਾਂ ਦੀ ਕਥਾ ਸੁਣਾ ਕੇ ਉਸ ਦਾ ਸ਼ੋਕ ਘਟਾਂਦੀ ਹੈ, ਤੇ ਇਹ ਕਥਾ ੧੦੧ ਤੋਂ ੧੨੮ ਸਫ਼ੇ ਤਕ ਚਲਦੀ ਹੈ।

—੨—

ਬਾਬਾ ਨੌਧ ਸਿੰਘ ਦੀ ਕਹਾਣੀ ਉਸ ਦੇ ਸਿਖੀ ਜੀਵਨ ਦੀ ਕਥਾ ਹੈ, ਜੋ ਇਸ ਪ੍ਰਕਾਰ ਹੈ: ਬਾਬਾ ਨੌਧ ਸਿੰਘ ਦੇ ਪਿੰਡ ਦੀ ਵਸੋਂ ਮਿੱਸੀ ਹੈ, ਅਰਥਾਤ ਇਸ ਵਿਚ ਜੱਟ ਸਿਖ, ਕੰਬੋ ਸਿਖ, ਮੁਸਲਮਾਨ ਅਰਾਈਂ ਆਦਿ, ਲੋਕ ਵਸਦੇ ਹਨ। ਪਰ ਬਾਬੇ ਦੇ ਨੇਕ ਤੇ ਸ਼ਾਂਤ ਜੀਵਨ ਦਾ ਪ੍ਰਭਾਵ ਅਜਿਹਾ ਹੈ ਕਿ ਇਸ ਪਿੰਡ ਵਿਚ ਕੋਈ ਲੜਾਈ ਝਗੜਾ ਨਹੀਂ ਤੇ ਸਿਖ, ਮੁਸਲਮਾਨ ਸਾਰੇ ਭਰਾਵਾਂ ਵਾਕੁਰ ਪਿਆਰ ਨਾਲ ਵਸਦੇ ਹਨ। ਪਰ ਇਕ ਸਮੇਂ ਇਸ ਸ਼ਾਂਤ-ਸੁਭਾਵ ਪਿੰਡ ਵਿਚ ਇਕ ਆਰੀਆ ਸਮਾਜੀ ਉਪਦੇਸ਼ਕ ਆ ਜਾਂਦਾ ਹੈ।

---

1. ਇਨ੍ਹਾਂ ਸਫ਼ਿਆਂ ਦਾ ਅਕਾਰ 20 × 30/8 ਅਥਵਾ ਸਾਧਾਰਣ ਸਫ਼ੇ ਦਾ ਦੁਗਣਾ ਹੈ ਤੇ ਇਕ ਸਫ਼ੇ ਤੇ ਸ਼ਬਦਾਂ ਦੀ ਗਿਣਤੀ ੫੮੦-੯੦ ਬਣਦੀ ਹੈ।

ਇਹ ਇਕ ਲੰਮੀ ਦਾੜ੍ਹੀ ਵਾਲਾ ਪਰ ਕੇਸ-ਹੀਨ ਆਦਮੀ ਹੈ। ਉਸ ਦੇ ਉਦਾਲੇ ਕੁਝ ਖੋਂਡ੍ਹ ਡਾਂਗਾਂ ਲਈ ਬਹੁਤ ਕ੍ਰੋਧ ਵਿਚ ਤਪੇ ਹੋਏ ਖੜੇ ਹਨ, ਕਿਉਂਕਿ ਉਸ ਨੇ ਥੜੇ ਉਤੇ ਬੈਠ ਕੇ ਗੁਰੂ ਨਾਨਕ ਜੀ ਦੀ ਨਿੰਦਾ ਕੀਤੀ ਹੈ।[1] ਰੌਲਾ ਗੌਲਾ ਸੁਣ ਕੇ ਬਾਬਾ ਉਥੇ ਆ ਜਾਂਦਾ ਹੈ, ਉਹ ਲੋਕਾਂ ਨੂੰ ਸ਼ਾਂਤ ਕਰਦਾ ਹੈ, ਤੇ ਨਾਲ ਹੀ ਆਪਣੇ ਸਿਧੇ ਸਰਲ ਸ਼ਬਦਾਂ ਵਿਚ ਸਿਖ ਧਰਮ ਦੇ ਮੋਟੇ ਮੋਟੇ ਅਧਾਰ-ਰੂਪ ਨਿਯਮਾਂ ਦੀ ਵਿਆਖਿਆ ਕਰ ਕੇ ਉਸ ਉਪਦੇਸ਼ਕ ਨੂੰ ਨਿਰੁਤਰ ਕਰ ਦੇਂਦਾ ਹੈ। ਉਸ ਦੇ ਸ਼ਬਦਾਂ ਦਾ ਪ੍ਰਭਾਵ ਉਸ ਆਰੀਆ-ਸਮਾਜੀ ਉਤੇ ਅਜਿਹਾ ਬਲਵਾਨ ਹੁੰਦਾ ਹੈ ਕਿ ਉਹ ਸਿਖ ਬਣਨਾ ਲੋੜਦਾ ਹੈ, ਜੇ ਉਸ ਦੀ 'ਰੋਟੀ ਦਾ ਉਪਰਾਲਾ' ਕੋਈ ਹੋਰ ਹੋ ਜਾਵੇ ਤਾਂ ਜੋ ਉਹ ਆਰਯ-ਸਮਾਜ ਦੀ ਨੌਕਰੀ ਛਡ ਦੇਵੇ। ਪਿੰਡ ਦੀ ਸੰਗਤ ਇਸ ਦਾ ਇਹ ਪ੍ਰਬੰਧ ਕਰਦੀ ਹੈ ਕਿ ਸ਼ਾਮਲਾਤ ਵਿਚੋਂ ਕੁਝ ਭੋਂ (ਉਸ ਨੂੰ) ਦੇ ਦਿਤੀ ਜਾਵੇ ਤੇ (ਉਹ) ਵਾਹੀ ਸਿਖੇ, ਪਰ ਹਾਲੇ ਦੂਜੇ ਭਰਾ ਕੰਮ ਕਰਾ ਦਿਆ ਕਰਨ ਅਤੇ ਤਦ ਤਾਈਂ ਕਿ ਭਰਾਵਾਂ ਵਾਂਗ ਭਰਾ ਨਾ ਬਣ ਜਾਵੇ ਤੇ ਆਪਣੀ ਫਸਲ ਨਾ ਹੋ ਪਵੇ, ਸੁ, ਪ੍ਰਸ਼ਾਦ ਬਾਬਾ ਨੌਧ ਸਿੰਘ ਦੇ ਘਰ ਛਕੇ।

ਇਕ ਹੋਰ ਸਮੇਂ ਬਾਬੇ ਦੇ ਪਿੰਡ ਵਿਚ ਇਕ ਮੁਸਲਮਾਨ ਪ੍ਰਚਾਰਕ ਆ ਜਾਂਦਾ ਹੈ। ਉਸ ਨੇ ਪਿੰਡ ਦੇ ਮੁਸਲਮਾਨਾਂ ਵਿਚ ਸਿਖਾਂ ਨਾਲੋਂ ਵਖਰੇਪਣ ਦਾ ਭਾਵ ਉਤਪੰਨ ਕਰ ਦਿਤਾ ਹੈ, ਜਿਸ ਕਾਰਣ ਇਕ ਦਿਨ ਉਹ ਮੁਸਲਮਾਨ ਅੱਗੇ ਵਾਂਗੂੰ ਅਖੰਡ ਪਾਠ ਦੇ ਭੋਗ ਉਤੇ ਕੜਾਹ ਪ੍ਰਸ਼ਾਦ ਲੈਣ ਨਾ ਆਏ। ਬਾਬੇ ਉਨ੍ਹਾਂ ਨੂੰ ਬੁਲਾ ਘਲਿਆ ਤਾਂ ਇਕ ਦੋ ਆ ਗਏ, ਪਰ ਕੜਾਹ ਪ੍ਰਸ਼ਾਦ ਲੈਣ ਤੋਂ ਉਹਨਾਂ ਨੇ ਵੀ ਸੰਕੋਚ ਕੀਤਾ। ਬਾਬੇ ਦੇ ਪੁਛਣ ਉਤੇ ਉਹਨਾਂ ਨੇ ਦੱਸਿਆ ਜੋ ਉਹਨਾਂ ਨੂੰ ਨਵੇਂ ਪ੍ਰਚਾਰਕ ਨੇ ਸਿਖਾਇਆ ਸੀ। ਉਹ ਇਹ ਕਿ 'ਜੋ ਕਲਮੇ ਤੋਂ ਬਾਹਰ ਹਨ, ਕਾਫ਼ਿਰ ਹਨ', ਤੇ ਉਹਨਾਂ ਨਾਲ ਮੁਸਲਮਾਨ ਨੂੰ ਵਰਤਣਾ ਯੋਗ ਨਹੀਂ।

ਇਹ ਸੈਫ ਦੀਨ ਦੀ ਸਿਖਿਆ ਦਾ ਫਲ ਸੀ, ਜੋ ਉਹ ਆਪ ਅਲੀਗੜ੍ਹ ਤੋਂ ਲੈ ਕੇ ਆਇਆ ਸੀ, ਅਰਥਾਤ ਉਸ ਸਮੇਂ ਇਸਲਾਮੀ ਸੁਧਾਰਵਾਦ ਦੀ ਸਿਖਿਆ।

ਬਾਬੇ ਨੇ ਫਿਰ ਇਕ ਮੋਚੀ ਨੂੰ ਪੁਛਿਆ, 'ਫੇਰ ਹੁਣ ਤੁਸੀਂ ਜੁਤੀਆਂ ਬੀ ਸਾਡੀਆਂ ਨਹੀਂ ਸੀਵੋਂਗੇ?'

ਮੋਚੀ ਨੇ ਉਤਰ ਦਿਤਾ, 'ਕਿੱਤਾ ਤਾਂ ਨਹੀਂ ਨਾ ਛੁਟਦਾ, ਤੁਹਾਡੇ ਹੱਥ ਦਾ ਖਾਵਾਂ ਪੀਵਾਂਗੇ ਨਹੀਂ।'[2]

---

1. ਸਪਸ਼ਟ ਹੈ ਕਿ ਇਹ ਇਸ਼ਾਰਾ ਸੁਆਮੀ ਦਯਾ ਨੰਦ ਵਲੋਂ ਗੁਰੂ ਨਾਨਕ ਬਾਰੇ ਕੁਝ ਨਿੰਦਾ ਦੇ ਸ਼ਬਦ ਵਰਤਣ ਵਲ ਹੈ, ਭਾਵੇਂ ਇਹ ਉਪਦੇਸ਼ਕ ਸੁਆਮੀ ਦਯਾ ਨੰਦ ਆਪ ਨਹੀਂ।
2. ਬਾਬਾ ਨੌਧ ਸਿੰਘ, ਪੰਨਾ ੨੮

ਭਾਵ, ਭਾਈ ਵੀਰ ਸਿੰਘ ਨੂੰ ਪਤਾ ਹੈ ਕਿ ਇਹ ਹਿੰਦੂ-ਮੁਸਲਿਮ ਵਖੇਵਾਂ ਆਰਥਿਕ ਨਾ-ਮਿਲਵਰਤਣ ਤਕ ਨਹੀਂ ਜਾ ਸਕਦਾ।

ਇਕ ਹੋਰ ਦਿਨ ਸੈਫ਼ਦੀਨ ਇਸ ਪ੍ਰਕਾਰ ਦਾ ਪ੍ਰਚਾਰ ਕਰ ਰਹਿਆ ਸੀ, "ਸਾਨੂੰ ਇਕ-ਮੁਠ ਹੋਣਾ ਚਾਹੀਦਾ ਹੈ, ਤੁਸੀਂ ਕਾਇਰ ਹੋ ਗਏ ਹੋ, ਬਕਰੀਦ ਨੂੰ ਬਕਰੇ ਵਢਦੇ ਹੋ ਤੇ ਗਊ ਦੀ ਕੁਰਬਾਨੀ ਨਹੀਂ ਦੇਂਦੇ"। ਬਾਬੇ ਦੇ ਕੰਨੀਂ ਇਹ ਗੱਲਾਂ ਦੂਰੋਂ ਪੈ ਗਈਆਂ ਸਨ, "ਸੋ ਉਹ ਧਸਕ ਕੇ ਅੱਗੇ ਅੱਗੇ ਆ ਹੀ ਗਇਆ ਤੇ ਵਿਚ ਆ ਬੈਠਾ। ਭਾਵੇਂ ਸੈਫ਼ਦੀਨ ਕਈ ਦਿਨਾਂ ਤੋਂ ਵੈਰ ਦੀ ਅੱਗ ਮਘਾ ਰਹਿਆ ਸੀ; ਪਰ ਤਦ ਭੀ ਬਾਬੇ ਦੀ ਪਿਆਰੀ ਤੇ ਨੂਰਾਨੀ ਸੂਰਤ ਵੇਖਕੇ ਸਾਰਿਆਂ ਦੇ ਮੂੰਹੋਂ "ਬਾਬਾ ਆਇਆ, ਬਾਬਾ ਆਇਆ" ਨਿਕਲ ਹੀ ਗਇਆ, ਚਿਹਰੇ ਖਿੜ ਹੀ ਪਏ ਤੇ "ਆਓ ਬੈਠੋ" ਆਖ ਹੋ ਹੀ ਹੀ ਗਇਆ।"[1]

ਭਾਈ ਵੀਰ ਸਿੰਘ ਦੇ ਵਿਚਾਰਾਂ ਅਨੁਸਾਰ ਇਹ ਬਾਬਾ ਨੌਧ ਸਿੰਘ ਦੇ ਪਵਿੱਤਰ ਸੁਖੀ ਜੀਵਨ ਦਾ ਪ੍ਰਭਾਵ ਹੋ ਸਕਦਾ ਹੈ, ਪਰ ਉਹਨਾਂ ਦੇ ਵਰਣਨ ਅਨੁਸਾਰ ਬਾਬਾ ਨੌਧ ਸਿੰਘ ਦੀ ਸਰੀਰਕ ਸੁੰਦਰਤਾ ਦਾ ਪ੍ਰਭਾਵ ਵੀ ਸਮਝਿਆ ਜਾ ਸਕਦਾ ਹੈ, ਕਿਉਂਕਿ 'ਜਦ ਸੈਫ਼ਦੀਨ ਨੇ ਸੂਰਤ ਨਜ਼ਰ ਭਰ ਕੇ ਤੱਕੀ ਤਾਂ ਉਸ ਦੇ ਅੰਦਰ ਬੀ ਹੌਲ ਜਿਹਾ ਪਇਆ। ਸੁਹਣਾ ਇਕੋ ਜਿਹਾ, ਇਕ ਢਲਵੀਂ ਨਕਸ਼ਬੰਦੀ ਦੀ ਨੁਹਾਰ ਤੇ ਤ੍ਰਿਖ ਨੱਕ ਵਾਲਾ ਚਿਹਰਾ, ਬੀਬਾ ਦਾਹੜਾ, ਨੈਣਾਂ ਵਿਚ ਕੋਈ ਰਸੀਲੀ (ਤੱਕਣੀ), ਭਰਵਟਿਆਂ ਵਿਚ ਕੋਈ ਰੁਅਬ ਤੇ ਮੱਥੇ ਵਿਚ ਕੋਈ ਖੇੜਾ, ਗੱਲ੍ਹਾਂ ਉਪਰ ਕੋਈ ਜਮਾਲ ਤੇ ਬੁਲ੍ਹਾਂ ਦੀ ਮੁਸਕ੍ਰਾਹਟ ਵਿਚ ਕੋਈ ਮਿਹਰ ਤੇ ਪਿਆਰ ਦਾ ਨਕਸ਼ਾ, ਇਹ ਸੀ ਬਾਬੇ ਦੀ ਸੂਰਤ। ਇਹ ਨੇਕੀ ਦੇ ਨਕਸ਼ ਵਾਲਾ ਚਿਹਰਾ ਉਸ ਨੂੰ ਘਬਰਾ ਗਇਆ, ਅੰਦਰਲੇ ਜ਼ਿਦ ਵਾਲੇ ਥਰ ਤੋਂ ਉਖੇੜ ਗਇਆ, ਉਸ ਨੇ ਗੁਫ਼ਤਗੂ ਬਦਲ ਲਈ ਤੇ ਹੁਣ ਹਜ਼ਰਤ ਉਮਰ ਦੀ ਸਾਖੀ ਸੁਣਾਉਣ ਲਗ ਪਇਆ।'[2]

ਬਾਬੇ ਨੂੰ ਸੈਫ਼ਦੀਨ ਨੂੰ ਸਾਂਝ ਤੇ ਮਿਲਵਰਤਣ ਦੀ ਸਿਖਿਆ ਦਿੱਤੀ। 'ਦੇਖ ਸਜਣਾ, ਰੱਬ ਇਕੋ ਹੈ ਤੇ ਸਭ ਦਾ ਸਾਂਝਾ ਹੈ ਤੇ ਸਾਰਿਆਂ ਉਸ ਦੀ ਬੰਦਗੀ ਕਰਨੀ ਹੈ, ਜਿੱਕੂੰ ਜਿਸ ਨੂੰ ਭਾਵੇ। ਫਿਰ ਅਸਾਂ ਆਪਸ ਵਿਚ ਰਲ ਕੇ ਵਸਣਾ ਹੈ। ਜੇ ਇਕ ਦੂਜੇ ਨਾਲ ਵੰਡ ਨਾ ਖਾਵਾਂਗੇ, ਦੁਖ ਸੁਖ ਸਾਂਝੇ ਨਾ ਕਰਾਂਗੇ, ਝੱਟ ਕੀਕੂੰ ਟੱਪੇਗਾ? ਜੇ ਰੱਬ ਸਭਨਾਂ ਦਾ ਸਾਂਝਾ ਬਾਪੂ ਹੈ ਤਾਂ ਦੱਸ ਕਿ ਅਸੀਂ ਸਾਰੇ ਭਰਾ ਨਹੀਂ? ਭਰਾਵਾਂ ਵਿਚ ਦੁਫੇੜ ਕਿਉਂ ਪੁਆ ਚਲਿਆ ਹੈਂ? ਤੈਨੂੰ ਪਤਾ ਹੈ ਕਿ ਸਾਡੀ ਧਰਮਸਾਲਾ ਦੀ ਮੁਰੰਮਤ ਹੋਈ ਤਾਂ ਪਿੰਡ ਦੇ ਸਾਰੇ

---

1. ਬਾਬਾ ਨੌਧ ਸਿੰਘ, ਪੰਨਾ ੨੯
2. ਬਾਬਾ ਨੌਧ ਸਿੰਘ ਪੰਨਾ ੨੯-੩੦

ਮੁਸਲਮਾਨਾਂ ਨਿਉਂਦਰਾ ਪਾਇਆ ਸੀ ਤੇ ਜਦੋਂ ਮਸੀਤ ਉਸਾਰੀ ਸੀ ਤਾਂ ਸਿਖਾਂ ਤੇ ਹਿੰਦੂਆਂ ਸਾਰਿਆਂ ਨੇ ਸਹਾਇਤਾ ਦਿਤੀ ਸੀ । ਹੁਣ ਤੂੰ ਬੀਉ ਬੀਜ ਚਲਿਆ ਹੈਂ ਕਿ ਹਿੰਦੂ ਸਿਖ ਤਾਂ ਦਾਉ ਲੱਗੇ ਤੋਂ ਮਸੀਤ ਦੀ ਇੱਟ ਇੱਟ ਕਰਨਗੇ ਤੇ ਇਹੋ ਉਦਮ ਮੁਸਲਮਾਨਾਂ ਦੇ ਅੰਦਰ ਧਰਮਸਾਲਾ ਲਈ ਰਹੇਗਾ । ਤੁਸੀਂ ਪੜ੍ਹੇ ਹੋਏ ਕਿਉਂ ਸਾਡੇ ਸੁਖੀ ਵਸਦੇ ਪਸ਼ੂਆਂ ਵਿਚ ਆ ਕੇ ਸਾਨੂੰ ਢੁਡ ਮਾਰਨੀ ਸਿਖਾਲ ਜਾਂਦੇ ਹੋ ? ਤੁਹਾਡੇ ਭਾਣੇ ਅਸੀਂ ਕੁਝ ਨਹੀਂ ਪੜ੍ਹੇ, ਨਾ ਸਾਨੂੰ ਸ਼ਰਾ ਫ਼ਿਕਾ ਦੀ ਸੋਝੀ ਹੈ, ਪਰ ਸੁਖੀ ਵਸਦੇ ਸਾਂ, ਤੁਸੀਂ ਦੁਖੀ ਕਰ ਚਲੇ ਹੋ ।'[1]

ਬਾਬਾ ਨੌਧ ਸਿੰਘ ਨੇ ਆਰਯ-ਸਮਾਜੀ ਪ੍ਰਚਾਰਕ ਪਾਸ ਵੀ ਅਜਿਹਾ ਹੀ ਨਿਰੋਧ ਕੀਤਾ ਸੀ, ਤੇ ਕਹਿਆ ਸੀ, 'ਮੈਂ ਉਸ ਵਿਦਿਆ ਨੂੰ ਵਿਹੁ ਸਮਝਦਾ ਹਾਂ ਜੋ ਸੁਭਾਉ ਨਹੀਂ ਬਦਲਦੀ । ........ਐਸੀ ਵਿਦਿਆ ਜਿਸ ਨਾਲ ਸੁਭਾਉ ਨਹੀਂ ਮੁੜਦਾ, ਪਸ਼ੂ ਦਾ ਮਨੁਖ ਨਹੀਂ ਬਣਦਾ, ਮਨੁਖ ਦਾ ਦੇਵਤਾ ਨਹੀਂ ਬਣਦਾ, ਸਾਨੂੰ ਨਹੀਂ ਲੋੜੀਦੀ । .....ਸਾਡੇ ਉਤੇ ਐਸੀ ਵਿਦਿਆ ਦੀ ਕਿਰਪਾ ਕਰੋ ਜੋ ਸੁਭਾਉ ਪਲਟ ਦੇਵੇ, ਨਹੀਂ ਤਾਂ ਅਸੀਂ ਮੂਰਖ ਚੰਗੇ ਹਾਂ, ਰੋਟੀ ਖਾ ਲੈਂਦੇ ਹਾਂ, ਆਪਣੀ ਨੀਂਦ ਸੌਂ ਲੈਂਦੇ ਹਾਂ, ਨਾ ਦੁਖਦੇ ਹਾਂ, ਨਾ ਦੁਖਾਉਂਦੇ ਹਾਂ ।'[2]

ਭਾਰਤ ਵਿਚ ਮਧ ਸ਼ਰੇਣੀ ਧਾਰਮਿਕ ਪ੍ਰਚਾਰ ਦਾ ਜਨ-ਸਾਧਾਰਣ ਉਤੇ ਅਜਿਹਾ ਪ੍ਰਭਾਵ ਇਕ ਵਿਚਾਰਨ ਯੋਗ ਘਟਨਾ ਹੈ । ਅਸਾਡੇ ਜਨ-ਸਾਧਾਰਣ ਅਥਵਾ ਲੋਕਾਂ ਵਿਚ ਹਿੰਦੂ ਮੁਸਲਮਾਨ ਦੇ ਵਿਤਕਰੇ ਨੂੰ ਪਰੋਖੇ ਕਰਕੇ ਜੋ ਸਾਂਸਕ੍ਰਿਤਕ ਏਕਤਾ ਹੈ ਉਸ ਬਾਰੇ ਬਹੁਤ ਵਾਰੀ ਬੜੀ ਸ਼ਲਾਘਾ ਨਾਲ ਲਿਖਿਆ ਤੇ ਕਹਿਆ ਜਾਂਦਾ ਹੈ । ਪਰ ਇਸ ਏਕਤਾ ਵਿਚ ਬਹੁਤੀ ਸ਼ਕਤੀ ਨਹੀਂ । ਇਸ ਦੀ ਕਮਜ਼ੋਰੀ ਬਾਰੇ ਨ. ਕ. ਚੌਧਰੀ ਨੇ ਆਪਣੀ ਆਤਮਕਥਾ ਵਿਚ ਬੜੀ ਸੋਝੀ ਨਾਲ ਲਿਖਿਆ ਹੈ ।

In the contact of diverse cultures the absence of self-consiousness always favours assimilation and absorption, This was also the case with the common heritage of the Hindu and Muslim masses of India. It was dependent on the absence of sophistication, and in this law its greatest weak- ness. As long as the Hindu masses of India remained the adherents of a primitive kind of Hinduism created by the break–up of the ancient Indian civilization and the Muslim masses remained a horde of semi-Islamic converts, all was likely to go well with the common

---

1. ਬਾਬਾ ਨੌਧ ਸਿੰਘ, ਪੰਨਾ ੩੧
2. ਬਾਬਾ ਨੌਧ ਸਿੰਘ, ਪੰਨਾ ੨੬

heritage. But were either of the two wings to rise to a highe plane, they were sure to move in opposite directions[1].

ਮੁਗ਼ਲ ਰਾਜ ਦੇ ਅੰਤ ਉਤੇ ਭਾਰਤ ਦੇ ਲੋਕਾਂ ਦਾ ਹਾਲ ਇਹ ਸੀ ਕਿ ਨਾਂ ਹੀ ਹਿੰਦੂ ਜਾਂ ਸਿਖ ਜਨ-ਸਾਧਾਰਣ ਨੂੰ ਬਹੁਤੀ ਧਾਰਮਿਕ ਤੇ ਅਧਿਆਤਮਕ ਸੋਝੀ ਸੀ, ਤੇ ਨਾ ਮੁਸਲਮਾਨ ਨੂੰ। ਇਸ ਲਈ ਸੋਝੀ ਦੇ ਨੀਵੇਂ ਪਧਰ ਉਤੇ ਉਹਨਾਂ ਵਿਚ ਕੋਈ ਬਹੁਤ ਝੇਜ ਝਗੜਾ ਨਹੀਂ ਸੀ ਹੁੰਦਾ। ਪਰ ਜਿਉਂ ਹੀ ਉਹਨਾਂ ਉਤੇ ਕੋਈ ਸੋਝੀਵਾਨ ਧਾਰਮਿਕ ਸੰਪਰਦਾਇਕ ਪ੍ਰਭਾਵ ਪੈਂਦੇ ਸਨ, ਉਹ ਇਕ ਦੂਜੇ ਤੋਂ ਦੂਰ ਹੋਣ ਲਗ ਜਾਂਦੇ ਸਨ। ਪੰਜਾਬ ਵਿਚ ਇਸਲਾਮੀ ਸੁਧਾਰ, ਆਰਯ ਸਮਾਜ ਤੇ ਸਿੰਘ ਸਭਾ ਲਹਿਰਾਂ ਦਾ ਪੰਜਾਬ ਦੇ ਸਾਧਾਰਣ ਲੋਕਾਂ ਵਿਚ ਧਾਰਮਿਕ ਸੋਝੀ ਦੇ ਪ੍ਰਚਾਰ ਨਾਲ ਇਕ ਦੂਜੇ ਤੋਂ ਵਖੇਵਾਂ ਵਧਾਣਾ ਇਕ ਅਨਿਵਾਰੀ ਗੱਲ ਸੀ, ਜਿਸ ਨੂੰ ਇਹ ਹੀ ਲੋਕ ਜੋ ਅਜਿਹਾ ਪ੍ਰਚਾਰ ਕਰ ਰਹੇ ਸਨ, ਨਹੀਂ ਸਮਝਦੇ ਸਨ। ਭਾਈ ਵੀਰ ਸਿੰਘ, ਜਿਵੇਂ ਆਪ ਦੀਆਂ ਲਿਖਤਾਂ ਤੋਂ ਥਾਉਂ ਪਰ ਥਾਉਂ ਪ੍ਰਗਟ ਹੈ, ਆਪ ਇਸ ਪ੍ਰਚਾਰ ਦੇ ਪ੍ਰਚਾਰਕ ਸਨ, ਭਾਵੇਂ ਉਹ ਆਪਣੇ ਅੱਗੇ ਆਦਰਸ਼ ਰੂਪ ਬਾਬਾ ਨੌਧ ਸਿੰਘ ਦਾ ਰਖੀ ਬੈਠੇ ਸਨ।

ਬਾਬਾ ਨੌਧ ਸਿੰਘ ਵੀ ਸੈਫ਼ਦੀਨ ਨੂੰ ਧਾਰਮਿਕ ਪ੍ਰਚਾਰ ਤੋਂ ਨਹੀਂ ਰੋਕਦਾ, ਕਿਉਂਕਿ ਉਹ ਆਪ ਇਕ ਪ੍ਰਕਾਰ ਦਾ ਪ੍ਰਚਾਰਕ ਹੈ। ਪਰ ਉਹ ਇਸ ਪ੍ਰਚਾਰ ਨੂੰ ਪ੍ਰੇਮ-ਭਰਿਆ ਕਰਮ ਬਨਾਣਾ ਚਾਹੁੰਦਾ ਹੈ, ਜਿਹੜਾ ਇਹ ਬਣ ਨਹੀਂ ਸਕਦਾ। ਜਦ ਸੈਫ਼ਦੀਨ ਭਾਵੇਂ 'ਸ਼ਰਮਿੰਦਾ ਹੋ ਕੇ' ਹੀ ਬਾਬੇ ਤੋਂ ਪੁਛਦਾ ਹੈ, 'ਤੇਰਾ ਕੀ ਮਤਲਬ ਹੈ ਕਿ ਦੀਨ ਸਭ ਗੁੰਮ ਹੋ ਜਾਏ ?' ਤਾਂ ਬਾਬੇ ਦਾ ਉਤਰ ਹੈ, 'ਇਹ ਮੈਂ ਕਦੋਂ ਆਖਿਆ ਹੈ ?......ਮੈਂ ਤਾਂ ਆਖਦਾ ਹਾਂ ਕਿ ਦੀਨ ਤੇ ਰਬ ਦਾ ਨਾਂ ਲੈ ਕੇ ਪਿਆਰ ਦਾ ਵਲੂੰਧਰਨਾ ਕਿਉਂ ਸਿਖਲਾਂਦੇ ਹੋ ? ਜਿਸ ਨੂੰ ਕੁਰਾਨ ਚੰਗਾ ਲਗੇ ਪੜ੍ਹੇ, ਜਿਸ ਨੂੰ ਪੁਰਾਨ ਚੰਗਾ ਲੱਗੇ ਪੁਰਾਨ ਪੜ੍ਹੇ। ਜੇ ਕੁਰਾਨ ਵਾਲਾ ਚਾਹੁੰਦਾ ਹੈ ਕਿ ਪੁਰਾਨੀ ਕੁਰਾਨੀ ਹੋ ਜਾਏ ਤਾਂ ਪਿਆਰ ਨਾਲ ਪ੍ਰੇਰ ਲਵੇ... . ਇਕ ਆਦਮੀ ਰਾਮ ਨੂੰ ਰਸੂਲ ਆਖਦਾ ਹੈ ਇਕ ਮੁਹੰਮਦ ਨੂੰ, ਇਹ ਦੋਵੇਂ ਬੇਸ਼ਕ ਇਕ ਦੂਜੇ ਨੂੰ ਮਗਰ ਲਾ ਲੈਣ, ਪਰ ਦੋਹਾਂ ਵਿਚ ਵੈਰ ਕਿਉਂ ਵਧੇ ?'[2]

ਇਸੇ ਥਾਉਂ ਫਿਰ ਬਾਬਾ ਨੌਧ ਸਿੰਘ ਇਸ ਜੱਗ ਦੇ ਸਾਧਾਰਣ ਕਾਰ ਵਿਹਾਰ ਉਤੇ ਇਸ ਪ੍ਰਕਾਰ ਚਰਚਾ ਕਰਦਾ ਹੈ: "ਸੈਫ਼ ਦੀਨਾ, ਜਗਤ ਵਿਚ ਤ੍ਰਿਸ਼ਨਾ ਸਾਡੇ ਅੰਦਰ ਜੋ ਇਕ ਲਿਵ ਦੀ ਤਾਰ ਹੈ, ਜੋ ਸਾਨੂੰ ਅੱਲਾ ਨਾਲ ਬਨ੍ਹ ਰਖਦੀ ਹੈ, ਉਸ ਨੂੰ ਤੋੜ ਦੇਂਦੀ ਹੈ। ਬਸ ਜਦ ਇਹ ਤਾਰ ਟੁੱਟੀ, ਤ੍ਰਿਸ਼ਨਾ ਵਰਤੀ। ਤਦ ਮਾਇਆ ਕਹੋ, ਹਉਮੈ ਕਹੋ, ਬਦੀ ਕਹੋ, ਭੁਲੇਖਾ ਕਹੋ, ਦਿਲ ਪੁਰ ਜ਼ੋਰ ਪਾ ਘਤਦਾ ਹੈ,

1. 'Tslkament of An Unknown Indian' by N. K. Chaudhari,

2. ਬਾਬਾ ਨੌਧ ਸਿੰਘ, ਪੰਨਾ ੩੧

ਮਨੁਖ ਦੀ ਬਿਰਤੀ ਪਸ਼ੂ, ਸਗੋਂ ਪਸ਼ੂ ਤੋਂ ਵੀ ਮਾੜੀ ਹੋ ਜਾਂਦੀ ਹੈ। ਤ੍ਰਿਸ਼ਨਾ ਦੇ ਜ਼ੋਰ ਹੇਠ ਬੰਦਾ ਬੰਦੇ ਦੇ ਹਕ ਮਾਰਦਾ ਤੇ ਵੈਰ ਵਿਰੋਧ ਕਰਦਾ ਹੈ । ਮੈਨੂੰ ਕਦੇ ਸੋਚ ਫੁਰਦੀ ਹੁੰਦੀ ਹੈ ਕਿ ਜੇ ਰਾਜਾ ਫ਼ੌਜਾਂ, ਪੁਲਸ ਤੇ ਜੇਲਖਾਨੇ ਬੰਦ ਕਰ ਦੇਵੇ, ਤਦ ਇਸ ਪਸ਼ੂ ਬਿਰਤੀ ਦੇ ਕਾਰਣ ਜਗਤ ਵਿਚ ਬੱਸ ਘਮਸਾਨ ਮਚ ਜਾਵੇ ਤੇ ਪਿਆ ਬੰਦਾ ਵਢ ਵਢ ਖਾਵੇ । ਜੇ ਬੰਦਿਆਂ ਵਿਚ ਨਿਆਂ ਦੀ ਵਰਤੋਂ ਵਸ ਜਾਵੇ, ਧਕੋ ਧੋੜਾ ਪਸ਼ੂਆਂ ਵਾਲਾ ਨਾ ਕਰਨ, ਆਪਣਾ ਹਕ ਪਛਾਣ ਕੇ ਤੁਰਨ ਤੇ ਦੂਜੇ ਦੇ ਹੱਕ ਦਾ ਆਦਰ ਪਏ ਕਰਨ ਤਦ ਪੁਲਸ ਤੇ ਜੇਲ ਖ਼ਾਨੇ ਦੀ ਲੋੜ ਹੀ ਨਾ ਰਹੇ ।'......[1]

ਇਸ ਪੁਰ ਸੈਫ਼ਦੀਨ ਦਾ ਉੱਤਰ ਸੁਭਾਵਕ ਹੀ ਇਹ ਹੈ : 'ਇਹ ਬਿਲਕੁਲ ਠੀਕ ਹੈ, ਸਾਰੇ ਦੀਨਾਂ ਦੇ ਬਜ਼ੁਰਗ ਏਸੇ ਤਰ੍ਹਾਂ ਮੱਤ ਦੇਂਦੇ ਹਨ, ਪਰ ਫਿਰ ਕੀ ਧਾੜ ਪੈਂਦੀ ਹੈ ਕਿ ਪੜ੍ਹ ਸੁਣ ਕੇ, ਸਮਝ ਕੇ, ਸਾਰੇ ਖ਼ੁਦਗਰਜ਼ੀ ਪਰ ਟੁਟਦੇ ਹਨ, ਹੱਕ ਕੋਈ ਨਹੀਂ ਪਛਾਣਦਾ, ......ਨਾ ਵਿਹਾਰੀ, ਨਾ ਵਾਹੀ ਵਾਲੇ, ਨਾ ਧਰਮ ਦੇ ਆਗੂ, ਨਾ ਪੜ੍ਹੇ ਲਿਖੇ, ਨਾ ਨ-ਮੁੱਕਰ ।'[2]

ਇਸ 'ਧਾੜ' ਦਾ ਉਪਾਇ ਭਾਈ ਵੀਰ ਸਿੰਘ ਪਾਸ ਕੀ ਹੈ, ਇਹ ਇਸ ਪੁਸਤਕ ਦਾ ਵਡੇਰਾ ਵਿਸ਼ਾ ਹੈ। ਸੰਖੇਪ ਵਿਚ ਭਾਈ ਵੀਰ ਸਿੰਘ ਅਨੁਸਾਰ ਇਹ ਉਪਾਇ ਸਿਖੀ ਧਰਮ ਵਿਚ ਪ੍ਰਵੇਸ਼ ਕਰਨਾ, ਸਿਖ ਗੁਰੂਆਂ ਨੂੰ ਮੰਨਣਾ, ਤੇ ਉਹਨਾਂ ਦੀ ਗੁਰਬਾਣੀ ਅਨੁਸਾਰ ਚਲਣਾ ਹੈ, ਭਾਵੇਂ ਆਪ ਭਾਈ ਵੀਰ ਸਿੰਘ ਥਾਉਂ ਥਾਉਂ ਇਹ ਕਹਿੰਦੇ ਹਨ ਕਿ ਧਰਮ ਸਾਰੇ ਇਕੋ ਗੱਲ ਸਿਖਾਂਦੇ ਹਨ, ਤੇ ਵਾਸਤਵ ਵਿਚ ਇਹ ਠੀਕ ਵੀ ਹੈ।

ਸੋ ਸੈਫ਼ਦੀਨ ਵੀ ਬਾਬਾ ਨੌਧ ਸਿੰਘ ਜਿਹੇ ਧਰਮ ਦੀ ਸ਼ਰਨ ਹੀ ਮੰਗਦਾ ਹੈ, ਤੇ ਕਹਿੰਦਾ ਹੈ, 'ਮੈਨੂੰ ਅੱਜ ਇਸ ਜੀਉਂਦੇ ਸੱਚ ਦੇ ਮਿਕਨਾਤੀਸ ਬੰਦੇ ਨਾਲ ਮਿਲ ਕੇ ਜਾਗ ਆ ਗਈ ਹੈ......ਅੱਜ ਮੇਰੇ ਦਿਲ ਵਿਚ ਇਕ ਅਸਮਤ (ਨਿਰਦੋਸ਼ਤਾ) ਜਾਗੀ ਹੈ, ਇਕ ਕਦਰਦਾਨੀ ਉਪਜੀ ਹੈ, ਇਕ ਸੁਖ ਤੇ ਸਾਬਤੀ ਦਾ ਜਲਵਾ ਵੱਜਾ ਹੈ, ਸੋ ਮੇਰਾ ਜੀ ਹੈ ਕਿ ਮੈਨੂੰ ਇਥੇ ਹੀ ਰਖ ਲਵੋ ਤੇ ਮੈਂ ਹੁਣ ਤੁਹਾਡੇ 'ਇਸ਼ਕ ਦੀ ਫੇਕ' ਵਾਲੇ ਮਕਤਬ ਵਿਚ ਹੀ ਰਹ ਪਵਾਂ। ਕੀ ਮੇਰੇ ਟੁਕ ਦਾ ਕੋਈ ਉਪਰਾਲਾ ਕਰ ਲਓਗੇ ਤੇ ਮੈਨੂੰ ਰਖ ਲਓਗੇ ?'

ਅੰਤ ਉਹ ਵੀ ਬਾਬੇ ਦੇ ਪਿੰਡ ਹੀ ਰਹ ਪੈਂਦਾ ਹੈ । 'ਮੈਂ ਹੁਣ ਇਸ ਖੂਹ ਉਤੇ ਹੀ ਰਹਾਂਗਾ, ਅੱਲਾ ਨੂੰ ਯਾਦ ਕਰ੍ਹਾਂਗਾ ਤੇ ਆਪਣੀ ਮੈਲ ਧੋਵਾਂਗਾ । ਜੋ ਉਹ ਘੱਲੇਗਾ, ਤੇ ਜੋ ਤੁਸੀਂ ਆਖਿਆ ਕਰੋਗੇ ਸੋ ਕਰਿਆ ਕਰਾਂਗਾ। ਬਾਬਾ, ਇਲਮ ਦੀ ਮਗ਼ਰੂਰੀ ਮਗ਼ਜ਼ ਵਿਚੋਂ ਧੋਣੀ ਬੜੀ ਔਖੀ ਹੈ । ਮੈਨੂੰ ਇਹ ਸ਼ਾਬਾਸ਼ ਤਾਂ ਦੇ ਜਾ ਕਿ ਮੈਂ ਉਸ ਮਗ਼ਰੂਰੀ ਨੂੰ ਧੋ

1. ਬਾਬਾ ਨੌਧ ਸਿੰਘ, ਪੰਨਾ ੭੩
2. ਬਾਬਾ ਨੌਧ ਸਿੰਘ, ਪੰਨਾ ੩੪

ਘੱਤਿਆ ਹੈ।'[1]

ਇਥੇ ਇਹ ਗੱਲ ਵਿਚਾਰਨ ਯੋਗ ਹੈ ਕਿ ਭਾਈ ਵੀਰ ਸਿੰਘ ਜੈਨ ਵਿਧਵਾ ਜਮਨਾ ਜਾਂ ਆਰਯ ਉਪਦੇਸ਼ਕ ਨੂੰ ਤਾਂ ਸਿਖ ਮਤ ਵਿਚ ਪ੍ਰਵੇਸ਼ ਕਰਵਾ ਦੇਂਦੇ ਹਨ, ਸੈਫ਼ਦੀਨ ਨੂੰ ਇਥੋਂ ਤਕ ਨਹੀਂ ਲਿਜਾਂਦੇ।

ਤੀਜੇ ਥਾਉਂ ਇਸ ਪਿੰਡ ਵਿਚ ਇਕ ਈਸਾਈ ਪ੍ਰਚਾਰਕ ਆਉਂਦਾ ਹੈ। ਪਰ ਉਸ ਦੇ ਆਉਣ ਦਾ ਢੰਗ ਆਰਯ ਜਾਂ ਮੁਸਲਮਾਨ ਉਪਦੇਸ਼ਕਾਂ ਨਾਲੋਂ ਵਖਰਾ ਹੈ।

'ਇਕ ਦਿਨ ਬਾਬਾ ਵਾਂਢਿਓਂ ਜੋ ਮੁੜਿਆ ਤੇ ਪਿੰਡ ਪਹੁੰਚਾ ਤਾਂ ਅੱਗੇ ਕੀ ਵੇਖੇ ਕਿ ਡਿਉਢੀ ਤੇ ਬਾਹਰ ਭੀੜ ਲੱਗੀ ਹੋਈ ਹੈ ਤੇ ਕੁਝ ਰੌਲਾ ਭੀ ਹੈ। ਬਾਬੇ ਦਾ ਮੱਥਾ ਠਣਕਿਆ ਕਿ ਹੋਵੇ ਨਾ ਤਾਂ ਅੱਜ ਪਿੰਡ ਵਿਚ ਸੁਖ ਨਹੀਂ! ਇਹ ਜੋ ਆਏ ਦਿਨ ਫੋਕੀ ਦਾ, ਨਵੇਂ ਪੜ੍ਹਾਕੂਆਂ ਦਾ, ਸਾਡੇ ਪਿੰਡ ਡੇਰਾ ਪੈ ਜਾਂਦਾ ਹੈ, ਕੋਈ ਨਾ ਕੋਈ ਬਖੇੜਾ ਖੜਾ ਹੋ ਜਾਂਦਾ ਹੈ।'

ਬਾਬਾ ਅੱਗੇ ਜਾਂਦਾ ਹੈ ਤਾਂ ਵੇਖਦਾ ਹੈ ਕਿ 'ਪਿੰਡ ਦੇ ਮੁਸਲਮਾਨ ਜ਼ਿਮੀਂਦਾਰ, ਰਾਂਝੇ, ਨੂੰ ਹਥਕੜੀ ਲਗੀ ਹੋਈ ਹੈ ਤੇ ਪੁਲੀਸ ਦੇ ਆਦਮੀ ਉਸ ਨੂੰ ਨਾਲ ਲਿਜਾਣਾ ਚਾਹੁੰਦੇ ਹਨ। ਪਿੰਡ ਦੇ ਲੋਕੀ, ਕੀ ਸਿਖ, ਕੀ ਹਿੰਦੂ ਤੇ ਕੀ ਮੁਸਲਮਾਨ, ਪੁਲੀਸ ਵਾਲਿਆਂ ਨੂੰ ਸਮਝਾ ਰਹੇ ਹਨ ਕਿ ਇਹ ਦੋਸ਼ੀ ਨਹੀਂ ਹੈ, ਇਸ ਨੂੰ ਨਾ ਲੈ ਜਾਓ, ਪਰ ਉਹ ਇਕ ਨਹੀਂ ਸੁਣਦੇ। ਜਾਂ ਬਾਬਾ ਅੱਗੇ ਵਧਿਆ ਤਾਂ ਮਾਨੋਂ ਸਾਰੇ ਲੋਕਾਂ ਦੇ ਦਿਲ ਨੂੰ ਢਕਣ ਆ ਗਇਆ। ਰਾਂਝੇ ਦਾ ਚਿਹਰਾ ਵੀ ਟਹਕ ਪਇਆ, ਪੁਲੀਸ ਵਾਲੇ ਵੀ ਉਸ ਨੂਰਾਨੀ ਚਿਹਰੇ ਨੂੰ ਵੇਖ ਕੇ ਰਤਾ ਠਿਠਰ ਗਏ।' ਰਾਂਝੇ ਨੇ ਬਾਬੇ ਨੂੰ ਦੱਸਿਆ, "ਬਾਬਾ, ਤੇਰੀਆਂ ਨਹੀਂ ਮੰਨੀਦੀਆਂ ਤਾਂ ਦੁਖ ਪਾਈਦੇ ਹਨ। ਆਹ ਜੋ ਸਾਹਮਣੇ ਬਾਬੂ ਖੜਾ ਹੈ, ਇਸ ਨੇ ਮੇਰੇ ਸਿਰ ਠਾਣੇ ਜਾ ਕੇ ਝੂਠੀ ਰਪਟ ਲਿਖਾਈ ਹੈ ਤੇ ਇਹ ਮੈਨੂੰ ਫੜ ਲੈ ਚਲੇ ਹਨ। ਇਹ ਕਈ ਦਿਨਾਂ ਤੋਂ ਪਿੰਡ ਆਉਂਦਾ ਸੀ। ਵਾਜਾ ਵਜਾਉਂਦਾ ਸੀ, ਈਸਾ ਮਸੀਹ ਦੇ ਗੀਤ ਗਾਉਂਦਾ ਸੀ, ਪਰ ਨਾਲ ਵਧ ਘੱਟ ਗੱਲਾਂ ਵੀ ਆਖਦਾ ਸੀ। ਰਾਮ ਤੇ ਕ੍ਰਿਸ਼ਨ ਦੀਆਂ ਕਈ ਨੁਕਸਾਂ ਕਢਦਾ ਸੀ। ਇਕ ਦਿਨ ਇਸ ਨੇ ਸਾਡੇ ਰਸੂਲ ਨੂੰ ਗਾਲ੍ਹ ਦਿਤੀ। ਮੈਂ ਸਚੀਂ ਆਖਦਾ ਹਾਂ ਮੈਥੋਂ ਜਰਿਆ ਨਾ ਗਇਆ, ਫੇਰ ਮੈਂ ਇਕ ਦੋ ਔਗੁਣ ਈਸਾ ਦੇ ਸੁਣਾ ਦਿਤੇ......।"[2]

ਤੇ ਇਹ ਪੁਲੀਸ ਸਾਰਜੰਟ ਇਸ ਗੱਲ ਉਤੇ ਰਾਂਝੇ ਨੂੰ ਗ੍ਰਿਫਤਾਰ ਕਰ ਕੇ ਲੈ ਜਾ ਰਿਹਾ ਸੀ।

ਬਾਬੇ ਨੇ ਸਾਰਜੰਟ ਨਾਲ, ਜੋ ਮੁਸਲਮਾਨ ਸੀ ਗੱਲ ਕਾਤੀ, "ਅਸੀਂ ਪਿੰਡ ਦੇ

---

1. ਬਾਬਾ ਨੌਧ ਸਿੰਘ, ਪੰਨਾ ੩੪
2. ਬਾਬਾ ਨੌਧ ਸਿੰਘ, ਪੰਨਾ ੩੫

ਗੁਆਰ ਲੋਕ ਹਾਂ, ਗੱਲ ਗੱਲ ਤੇ ਆਪੋ ਵਿਚ ਲੜ ਬੋਲ ਪੈਂਦੇ ਹਾਂ...(ਪਰ) ਆਪੋ ਵਿਚ ਹੀ ਨਿਬੜ ਲੈਂਦੇ ਹਾਂ। ਹੁਣ ਇਸ ਬਾਬੂ ਨੇ ਪਹਲਾਂ ਮੁਸਲਮਾਨਾਂ ਦੇ ਰਸੂਲ ਨੂੰ ਮਾੜੇ ਵਾਕ ਆਖੇ ਤਾਂ ਅਗੋਂ ਰਾਂਝੇ ਨੇ ਭੀ ਲਹੂ ਨਾਲ ਲਹੂ ਧੋਤਾ, ਦੋਹਾਂ ਨੇ ਮਾੜੀ ਗੱਲ ਕੀਤੀ। ਪਰ ਹੈਰਾਨੀ ਇਹ ਹੈ ਕਿ ਇਹ ਦੀਨਦਾਰ ਉਪਦੇਸ਼ਕ ਹੈ ਤੇ ਇਸ ਦਾ ਧਰਮ ਖਿਮਾ ਲੋੜੀਏ, ਇਹ ਖਿਮਾਂ ਕਰਨ ਦੀ ਥਾਉਂ ਸਾਡੇ ਜਿਹੇ ਪਸ਼ੂਆਂ ਜਿੰਨਾ ਜੇਰਾ ਭੀ ਨਹੀਂ ਦੱਸ ਸਕਿਆ।... ਜੇ ਅਸੀਂ ਐਹੋ ਜਿਹਿਆਂ ਨੂੰ ਪਿੰਡ ਨਾ ਵੜਨ ਦੇਈਏ ਤਾਂ ਵੀ ਇਹ ਕੋਈ ਕਾਨੂੰਨ ਕੱਢ ਲੈਣਗੇ। ਜੇ ਅਸੀਂ ਉੱਤਰ ਨਾਲ ਉੱਤਰ ਦੇਈਏ ਤਾਂ ਇਹਨਾਂ ਕਾਨੂੰਨ ਛਾਂਟ ਕੇ ਸਾਨੂੰ ਦੋਸ਼ੀ ਬਣਾ ਲਿਆ। ਫਿਰ ਹੁਣ ਚੁਪ ਕਰ ਕੇ ਇਹਨਾਂ ਦੇ ਦਾਸ ਬਣਿਆਂ ਹੀ ਛੁਟਕਾਰਾ ਹੋਇਆਂ, ਨਾ ?"[1]

ਪਰ ਅੱਗੋਂ ਸਾਰਜੰਟ ਵੀ ਬੇਵਾਹ ਸੀ, ਆਖਣ ਲਗਾ, "ਬਾਬਾ, ਗੱਲ ਤਾਂ ਤੂੰ ਚਾਲੀ ਸੇਰੀ ਆਖੀ ਹੈ, ਪਰ ਅਸੀਂ ਕੀ ਕਰੀਏ ? ਇਸ ਈਸਾਈ ਉਪਦੇਸ਼ਕ ਸਾਹਿਬ ਨੂੰ ਜੋ ਤਕਲੀਫ ਪਹੁੰਚੀ, ਇਸ ਨੇ ਆਪਣੇ ਸਾਹਿਬ ਨੂੰ ਦਸੀ। ਸਾਹਿਬ ਨੇ ਸਾਡੇ ਸਾਹਿਬ ਨੂੰ ਚਿੱਠੀ ਲਿਖੀ। ਹੁਕਮ ਬੱਧੇ ਅਸੀਂ ਆਏ ਹਾਂ, ਤੁਸੀਂ ਸਿਆਣੇ ਹੋ, ਅਸਾਂ ਹੁਕਮ ਵਜਾਣਾ ਹੈ।"

ਸਾਰਜੰਟ ਰਾਂਝੇ ਨੂੰ ਥਾਣੇ ਲੈ ਗਇਆ, ਤਾਂ ਬਾਬਾ ਜ਼ਿਲ੍ਹੇ ਦੇ ਕੇਂਦਰ-ਧਾਮ ਵਿਚ ਵੱਡੇ ਈਸਾਈ ਪਾਦਰੀ ਪਾਸ ਪਹੁੰਚਦਾ ਹੈ, ਤੇ ਉਸ ਅੱਗੇ ਤਰਲਾ ਕਰ ਕੇ ਉਸ ਨੂੰ ਆਪਣੇ ਪਿੰਡ ਆਉਣ ਤੇ ਸੱਚ ਝੂਠ ਨਿਤਾਰਨ ਲਈ ਰਜ਼ਾਮੰਦ ਕਰ ਲੈਂਦਾ ਹੈ। ਨਾਲੇ ਸਾਹਿਬ ਤੋਂ ਥਾਣੇਦਾਰ ਦੇ ਨਾਉਂ ਚਿਠੀ ਲੈ ਲੈਂਦਾ ਹੈ, ਜਿਸ ਉਤੇ ਥਾਣੇਦਾਰ ਬਾਬੇ ਦੀ ਜ਼ਮਾਨਤ ਉਤੇ ਰਾਂਝੇ ਨੂੰ ਛਡ ਦੇਂਦਾ ਹੈ।

ਵੱਡਾ ਪਾਦਰੀ ਬਾਬੇ ਦੇ ਪਿੰਡ ਆਉਂਦਾ ਹੈ, ਨਾਲ ਉਪਦੇਸ਼ਕ ਤੇ ਉਸ ਦੀ ਪਤਨੀ ਵੀ ਹਨ, ਜਿਸ ਨੂੰ ਵੀ ਉਸ ਦੇ ਕਹਣ ਅਨੁਸਾਰ ਰਾਂਝੇ ਨੇ ਧੌਲ-ਧੱਪਾ ਕੀਤਾ ਸੀ। ਭਾਈ ਵੀਰ ਸਿੰਘ ਉਪਦੇਸ਼ਕ ਦੀ ਪਤਨੀ ਦਾ ਨਾਉਂ ਭਾਗਣ ਦੇਂਦੇ ਹਨ, ਜੋ ਆਮ ਕਰ ਕੇ ਨੀਵੀਆਂ ਸ਼੍ਰੇਣੀਆਂ ਦੀਆਂ ਇਸਤ੍ਰੀਆਂ ਦਾ ਨਾਉਂ ਹੁੰਦਾ ਹੈ, ਤੇ ਘਿਰਣਾ ਤੇ ਮਖੌਲ ਨਾਲ ਸ਼੍ਰੇਣੀਆਂ ਵਿਚੋਂ ਹੋਈਆਂ ਈਸਾਈ ਇਸਤ੍ਰੀਆਂ ਨੂੰ ਇਸ ਜਿਹੇ, ਭਾਗਣ, ਫਤੋ, ਆਦਿ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ। ਪਿੰਡ ਵਿਚ ਉਪਦੇਸ਼ਕ ਦੀ ਪਤਨੀ ਰਾਂਝੇ ਦੇ ਥਾਉਂ ਕਿਸੇ ਹੋਰ ਨੂੰ ਹੀ ਦੋਸ਼ੀ ਦੇ ਰੂਪ ਵਿਚ ਸ਼ਿਨਾਖਤ ਕਰਦੀ ਹੈ, ਤੇ ਉਂਜ ਵੀ, ਅੰਗਰੇਜ਼ੀ ਪੜਤਾਲ ਤੇ ਗਵਾਹੀ ਵਿਧਾਨ, ਆਦਿ, ਅਨੁਸਾਰ ਉਹਨਾਂ ਦੀ ਗਲ ਝੂਠੀ ਸਿਧ ਹੁੰਦੀ ਹੈ, ਸਿਵਾਏ ਇਸ ਦੇ ਕਿ ਰਾਂਝੇ ਨੇ ਵੀ ਕ੍ਰੋਧ ਵਿਚ ਆ ਕੇ ਈਸਾ ਬਾਰੇ ਕੁਝ ਭੈੜੇ ਸ਼ਬਦ ਆਖੇ ਸਨ। ਬਾਬੇ

---

1 ਬਾਬਾ ਨੌਧ ਸਿੰਘ, ਪੰਨਾ ੩੫-੩੬

ਦੇ ਕਹਣ ਉਤੇ ਤੇ ਰਾਂਝੇ ਦੇ ਮਾਫ਼ੀ ਮੰਗਣ ਉਤੇ ਵੱਡਾ ਪਾਦਰੀ ਰਾਂਝੇ ਨੂੰ ਮਾਫ਼ ਕਰ ਦੇਂਦਾ ਹੈ, ਤੇ ਉਪਦੇਸ਼ਕ ਨੂੰ ਝੂਠ ਬੋਲਣ ਕਰਕੇ ਮੌਕੂਫ਼ੀ ਦਾ ਹੁਕਮ ਦੇਂਦਾ ਹੈ। ਤੇ ਅੰਤ ਵਿਦਾ ਹੋਣ ਲਗੇ ਉਹ ਪਾਦਰੀ ਬਾਬੇ ਨੂੰ ਇਹ ਪ੍ਰਮਾਣ ਪੱਤਰ ਦੇ ਜਾਂਦਾ ਹੈ, "ਸੀਕ ਲੋਕ ਅੱਚਾ ਹੈ, ਬਹਾਦਰ ਹੈ, ਹਮਾਰੀ ਫ਼ੌਜ ਮੇਂ ਖੂਬ ਲੜਤਾ ਹੈ, ਤੁਮ ਹਮ ਦੋਸਤ। ਹਮ ਮਿਲਾ ਕਰੇਂਗੇ।" ਐਉਂ ਬਾਬਾ ਜੀ ਤੇ ਸਾਹਿਬ ਜੀ ਮਿਤਰ ਬਣ ਕੇ ਵਿਦਾ ਹੋਏ ਤੇ ਪਿੰਡ ਵਿਚ ਠੰਢ ਵਰਤੀ।'[1]

ਧਿਆਨ ਯੋਗ ਗੱਲ ਹੈ ਕਿ ਈਸਾਈ ਉਪਦੇਸ਼ਕ ਨੂੰ ਵੀ ਭਾਈ ਵੀਰ ਸਿੰਘ ਸਿਖ ਬਣਾਣ ਤਕ ਨਹੀਂ ਜਾਂਦੇ। ਉਹ ਸੈਫ਼ਦੀਨ ਵਾਕਰ ਪਿੰਡ ਦੇ ਖੂਹ ਉਤੇ ਵੀ ਇਕ ਫ਼ਕੀਰ ਬਣ ਕੇ ਨਹੀਂ ਰਹਿੰਦਾ। ਈਸਾਈਆਂ ਪਾਸੋਂ ਭਾਈ ਵੀਰ ਸਿੰਘ ਸਿਖਾਂ ਲਈ ਮਿਤਰਤਾ ਹੀ ਚਾਹੁੰਦਾ ਹੈ, ਜਿਸ ਦਾ ਸੁਭਾਵ ਵਡੇ ਪਾਦਰੀ ਦੇ ਉਪਰੋਕਤ ਸ਼ਬਦਾਂ ਵਿਚ ਅੰਕਿਤ ਹੈ।

ਅੱਗੇ ਇਕ ਦਿਨ ਸ਼ਹਰ ਤੋਂ ਇਕ ਬੈਰਿਸਟਰ ਤੇ ਉਸ ਦੀ ਪਤਨੀ ਕਿਧਰੇ ਲਾਗੇ ਦੇ ਪਿੰਡ ਵਿਚੋਂ ਲੰਘ ਰਹੇ ਸਨ ਕਿ ਉਹਨਾਂ ਦੀ ਮੋਟਰ ਕਾਰ ਹੇਠਾਂ ਪਿੰਡ ਦਾ ਕੋਈ ਅਞਾਣਾ ਆ ਕੇ ਮਰ ਗਇਆ। ਇਸ ਉਤੇ ਪਿੰਡ ਦੇ ਲੋਕ ਡਾਂਗਾਂ ਸੋਟੇ ਲੈ ਕੇ ਉਹਨਾਂ ਦੇ ਉਦਾਲੇ ਹੋ ਗਏ ਤਾਂ ਉਹਨਾਂ ਨੇ ਕਾਰ ਨਸਾ ਲਈ। ਪਰ ਕੱਚਿਆਂ ਰਾਹਾਂ ਵਿਚ ਇਉਂ ਕਾਰ ਨਸਾ ਕੇ ਨਿਕਲ ਜਾਣਾ ਸੌਖਾ ਨਹੀਂ, ਤੇ ਉਹਨਾਂ ਦੀ ਕਾਰ ਉਲਟ ਗਈ। ਬੈਰਿਸਟਰ ਉਸ ਦੀ ਪਤਨੀ ਤੇ ਗੱਡੀਵਾਨ (ਡਰਾਈਵਰ) ਨੂੰ ਢੇਰ ਚੋਟਾਂ ਆਈਆਂ।

ਬਾਬਾ ਨੌਧ ਸਿੰਘ ਦੇ ਪਿੰਡ ਦੇ ਇਕ ਵਾਸੀ ਗਾਮੇ ਨੇ ਕਾਰ ਨੂੰ ਇਸ ਤਰ੍ਹਾਂ ਉਲਟੀ ਤੇ ਬੰਦਿਆਂ ਨੂੰ ਹੇਠਾਂ ਆਏ ਵੇਖਿਆ, ਤਾਂ ਉਸ ਨੇ ਜਿੱਤ ਭਾਵ ਵਿਚ ਬਾਬੇ ਨੂੰ ਆ ਕੇ ਇਉਂ ਦੱਸਿਆ : "ਉਇ ਬਾਬਾ ! ਧੂਤੂ ਕਰਦੀ ਗੱਡ ਪੁਠੀ ਹੋਈ ਪਈ ਹੈ। ਹੇਠਾਂ ਇਕ ਸਾਹਿਬ ਤੇ ਮੇਮ ਤੇ ਇਕ ਗੱਡੀਵਾਨ ਪਏ ਚੂੰ ਚੂੰ ਕਰਦੇ ਹਨ। ਖੂਬ ਮੱਕੂ ਬਝਾ ਏ।"[2]

ਸ਼ਾਇਦ ਭਾਈ ਵੀਰ ਸਿੰਘ ਚੇਤਨ ਭਾਂਤ ਇਸ ਪਾਸ਼ਵਿਕਤਾ ਨੂੰ ਨਿੰਦਣ ਯੋਗ ਨਹੀਂ ਸਮਝਦੇ, ਨਵੀਂ ਵਿਦਿਆ ਦੇ ਮੁਕਾਬਲੇ ਵਿਚ ਜਿਹੜੀ ਮਨੁਖ ਨੂੰ ਦੇਵਤਾ ਬਣਾ ਸਕਦੀ, ਕੇਵਲ ਵਲ ਛਲ ਹੀ ਸਿਖਾਂਦੀ ਹੈ।

ਜਦ ਬਾਬਾ ਨੌਧ ਸਿੰਘ ਨੇ ਉਸ ਨੂੰ ਕਹਿਆ ਕਿ ਉਸ ਨੂੰ ਚਾਹੀਦਾ ਸੀ ਉਹਨਾਂ ਬੰਦਿਆਂ ਨੂੰ ਕਾਰ ਹੇਠੋਂ ਕਢ ਲੈਂਦਾ ਤਾਂ ਗਾਮੇ ਨੇ ਉੱਤਰ ਦਿਤਾ, 'ਅੱਗੇ ਰਾਂਝਾ ਮਸੀਂ ਛੁੱਟਾ ਹੈ, ਉੱਤੋਂ ਹੁਣ ਮੈਂ ਫਸ ਜਾਵਾਂ ? ਫੇਰ, ਬਾਬਾ, ਤੂੰ ਸਾਡਾ ਬਾਪੂ ਹੋਇਆ, ਤੈਨੂੰ ਹੀ ਭੱਜਣਾ ਪੈਂਦਾ।'

---

1. ਬਾਬਾ ਨੌਧ ਸਿੰਘ, ਪੰਨਾ ੪੫
2. ਬਾਬਾ ਨੌਧ ਸਿੰਘ, ਪੰਨਾ ੪੯

'ਬਾਬਾ ਉਸ ਦੀ ਸੋਚ ਪਰ ਹੱਸ ਪਇਆ ਤੇ ਆਖਣ ਲਗਾ, ਗਾਮਿਆ ! ਸੱਚ ਆਖਿਆ ਈ। ਅਸੀਂ ਲੋਕ ਅਨਪੜ੍ਹ ਸਾਂ, ਪਰ ਸਚ ਬੋਲਦੇ ਸਾਂ। ਸਿੱਖਾਂ ਦੇ ਵੇਲੇ ਬੜੇ ਘੱਟ ਮੁਕੱਦਮੇ ਹੁੰਦੇ ਸਨ, ਲੋਕੀਂ ਕੂੜ ਨਹੀਂ ਸੀ ਮਾਰਦੇ ਤੇ ਪੰਚਾਇਤਾਂ ਵਾਲੇ ਘਰਾਂ ਵਿਚ ਨਿਬੇੜੇ ਕਰ ਦੇਂਦੇ ਸਨ। ਐਹੋ ਜਿਹੀਆਂ ਉਜ਼ਾਂ ਕੋਈ ਨਹੀਂ ਸੀ ਦੇਂਦਾ ਤੇ ਲੋਕੀਂ ਬਿਨਾਂ ਝਕ ਨੇਕੀਆਂ ਕਰ ਲੈਂਦੇ ਸਨ। ਹੁਣ ਤਾਂ ਕੂੜ ਹੀ ਪ੍ਰਧਾਨ ਹੋ ਗਇਆ ਹੈ। ਕੂੜ ਪ੍ਰਧਾਨ ਹੋਣ ਕਰ ਕੇ ਇਕ ਦੂਜੇ ਤੇ ਅਮੰਨਾ ਨਹੀਂ ਆਉਂਦਾ। ਸ਼ਕ ਤੇ ਸ਼ੁਬਹੇ, ਭਰਮ ਹੀ ਪਏ ਸਭ ਨੂੰ ਖਾਂਦੇ ਹਨ'।[1]

ਬਾਬਾ ਪੰਜ ਸੱਤ ਜਣੇ ਇਕਠੇ ਕਰ ਕੇ ਉਹਨਾਂ ਬੰਦਿਆਂ ਦੀ ਸਹਾਇਤਾ ਨੂੰ ਜਾਂਦਾ ਹੈ, ਤੇ ਉਹਨਾਂ ਨੂੰ ਗੱਡੀ ਹੇਠੋਂ ਕਢਾ ਲੈਂਦਾ ਹੈ। ਹੁਣ ਉਥੇ ਪਿਛਲੇ ਪਿੰਡ ਦੀ ਵਾਹਰ ਆ ਜਾਂਦੀ ਹੈ, ਜਿਨ੍ਹਾਂ ਵਿਚ ਮੋਏ ਮੁੰਡੇ ਦਾ ਪਿਉ ਨਥੂ ਵੀ ਹੈ, ਤੇ ਇਕ ਉਹ ਜਿਸ ਦੇ ਪੁਤਰ ਦੀ ਟੰਗ ਵਢੀ ਗਈ ਹੈ, ਤੇ ਇਹ ਲੋਕ ਬੜੇ ਰੋਹ ਵਿਚ ਹਨ। ਉਸ ਪਿੰਡ ਦਾ ਨੰਬਰਦਾਰ, ਆਲਾ ਸਿੰਘ, ਵੀ ਵਿਚ ਵਿਚਾਲਾ ਕਰਨ ਨੂੰ ਨਾਲ ਆਇਆ ਹੈ। ਉਸ ਦੀਆਂ ਗੱਲਾਂ ਉਹਨਾਂ ਸਾਰੇ ਤੌਖਲਿਆਂ ਤੇ ਉਖਿਆਈਆਂ ਨੂੰ ਪ੍ਰਗਟ ਕਰਦੀਆਂ ਹਨ, ਜੋ ਅੰਗਰੇਜ਼ੀ ਰਾਜ ਦੇ ਕਾਰਿੰਦਿਆਂ ਦੇ ਸਦਾ ਪੇਸ਼ ਰਹਿੰਦੀਆਂ ਸਨ। ਦੂਜੇ ਪਿੰਡ ਦੀ ਗੱਲ ਹੋਣ ਕਰਕੇ ਬਾਬਾ ਆਲਾ ਸਿੰਘ ਨੂੰ ਪੁਛਦਾ ਹੈ, 'ਆਲਾ ਸਿੰਘ, ਨੰਬਰਦਾਰ, ਬਈ ਹੁਣ ਦੱਸ ਜੋ ਸਾਡੇ ਭਰਾ ਕੀ ਕਰਨਾ ਲੋੜਦੇ ਹਨ।' ਤੇ ਆਲਾ ਸਿੰਘ ਦਾ ਜਵਾਬ ਹੈ, 'ਮੈਂ ਕੀ ਦੱਸਾਂ ? ਮੇਰੀ ਤਾਂ ਅੱਜ ਨੰਬਰਦਾਰੀ ਗਈ। ਓਧਰ ਉਹ ਸਾਹਿਬ ਹਨ, ਜੇ ਉਹਨਾਂ ਦਾ ਵਾਲ਼ ਵਿੰਗਾ ਹੋ ਗਿਆ ਤਾਂ ਮੈਨੂੰ ਸਰਕਾਰ ਨੇ ਨਹੀਂ ਛਡਣਾ। ਏਧਰ ਭਰਾਵਾਂ ਦੇ ਜਿਗਰ ਵਢੇ ਗਏ ਹਨ, ਇਹ ਮੇਰੀ ਇਕ ਨਹੀਂ ਸੁਣਦੇ, ਸਗੋਂ ਮਾਰਨ ਨੂੰ ਤਿਆਰ ਹਨ।'[2]

ਖ਼ੈਰ, ਬਾਬਾ ਸਭ ਨੂੰ ਸ਼ਾਂਤ ਕਰ ਦੇਂਦਾ ਹੈ, ਤੇ ਇਤਨੇ ਨੂੰ ਥਾਣੇਦਾਰ ਵੀ ਆ ਜਾਂਦਾ ਹੈ, ਜਿਸ ਨੂੰ ਉਸ ਦੂਜੇ ਪਿੰਡ ਦਾ ਹੀ ਇਕ ਜੁਲਾਹਾ ਲੈਣ ਚਲਾ ਗਇਆ ਸੀ। ਬਾਬਾ ਥਾਣੇਦਾਰ ਨੂੰ ਬੈਰਿਸਟਰ ਤੇ ਉਸ ਦੇ ਸਾਥੀਆਂ ਨੂੰ ਜ਼ਮਾਨਤ ਉਤੇ ਛਡ ਦੇਣ ਲਈ ਰਜ਼ਾਮੰਦ ਕਰ ਲੈਂਦਾ ਹੈ, ਖ਼ਾਸ ਕਰਕੇ ਜਦੋਂ ਉਹ ਅਜਿਹੀ ਅਵਸਥਾ ਵਿਚ ਹਨ ਕਿ ਉਹਨਾਂ ਨੂੰ ਪੰਦਰਾਂ ਮੀਲ ਉਤੇ ਹਸਪਤਾਲ ਪਹੁੰਚਾਣਾ ਔਖਾ ਹੈ, ਤੇ ਬਾਬੇ ਦੇ ਪਿੰਡ ਇਕ ਸਰਕਾਰੀ ਡਾਕਟਰ ਬਗਾ ਸਿੰਘ ਛੁਟੀ ਆਇਆ ਹੈ ਜੋ ਇਹਨਾਂ ਫਟੜਾਂ ਦੀ ਦੇਖ ਭਾਲ ਕਰ ਸਕਦਾ ਹੈ।

ਬੈਰਿਸਟਰ ਤੇ ਉਸ ਦੀ ਪਤਨੀ ਨੂੰ ਬਾਬਾ ਨੌਧ ਸਿੰਘ ਦੇ ਘਰ ਕਈ ਮਹੀਨੇ

---

1. ਬਾਬਾ ਨੌਧ ਸਿੰਘ, ਪੰਨਾ ੪੯–੫੦
2. ਬਾਬਾ ਨੌਧ ਸਿੰਘ, ਪੰਨਾ ੫੧

ਲਈ ਰਹਿਣਾ ਪੈਂਦਾ ਹੈ, ਜਿਸ ਸਮੇਂ ਵਿਚ ਬਾਬੇ ਦੀ ਸੰਗਤ ਨਾਲ ਉਹ ਸਾਰੇ ਮੰਦੇ ਪ੍ਰਭਾਵ ਜੋ ਇੰਗਲਿਸਤਾਨ ਵਿਚ ਕੁਝ ਚਿਰ ਲਈ ਹੋ ਆਉਣ ਕਰਕੇ ਉਹਨਾਂ ਦੇ ਮਨਾਂ ਉਤੇ ਪਏ ਹੋਏ ਸਨ ਹਟ ਗਏ। ਬੈਰਿਸਟਰ ਤੇ ਉਸਦੀ ਪਤਨੀ ਦਾ ਮੁਖ ਲਛਣ ਉਹਨਾਂ ਦਾ ਸੁਆਰਥ ਹੈ; ਜਿਸਨੂੰ ਬਾਬਾ ਪਛਮੀ ਵਿਦਿਆ ਤੇ ਜੀਵਨ ਦਾ ਪ੍ਰਭਾਵ ਆਖਦਾ ਹੈ। ਅੰਤ ਵਿਚ ਕੁਝ ਬਾਬੇ ਦੀ ਸਿਖਿਆ ਤੇ ਕੁੱਝ ਸੁਭਾਗ ਦੇ ਬੈਰਿਸਟਰ ਸਾਹਿਬ ਦੀ ਪਤਨੀ ਨਾਲ ਸੰਵਾਦ ਰਾਹੀਂ, ਬੈਰਿਸਟਰ ਸਾਹਿਬ ਸਿਖ ਧਰਮ ਦੀ ਟੇਕ ਧਾਰਨ ਕਰ ਲੈਂਦੇ ਹਨ। ਇਸ ਅੰਤਮ ਨਿਰਣੇ ਸਮੇਂ ਉਹ ਅਗੰਮੀ ਸੰਤ, ਜਿਸ ਨੇ ਸੁਭਾਗ ਨੂੰ ਰਾਵੀ ਵਿਚੋਂ ਰੁੜ੍ਹਦੀ ਨੂੰ ਕਢਿਆ ਸੀ, ਇਕ ਅਦ੍ਰਿਸ਼ਟ ਜਿਹੇ ਰੂਪ ਵਿਚ ਆ ਕੇ ਉਹਨਾਂ ਨੂੰ ਵਰੋਸਾਂਦੇ ਹਨ। 'ਸੁਭਾਗ ਜੀ, ਜੋ ਚਿਰ ਤੋਂ ਆਏ ਪਾਸ ਬੈਠੇ ਹੋਏ ਸਭ ਕੁਝ ਸੁਣ ਰਹੇ ਸਨ, ਇਸ ਵੇਲੇ ਕੁਛ ਨਹੀਂ ਸਨ ਸੁਣ ਰਹੇ। ਉਹਨਾਂ ਦੀ ਪਵਿਤ੍ਰ ਨਜ਼ਰ ਦੂਰ ਦਿਖ-ਹੱਦੇ ਵਲ ਪੈ ਰਹੀ ਹੈ। ਏਥੇ ਨਜ਼ਰ ਐਸੀ ਪਈ ਹੈ ਕਿ ਉਠਦੀ ਨਹੀਂ। ਇਨ੍ਹਾਂ ਨੂੰ ਕੋਈ ਨੂਰ ਦਾ ਨੁਕਤਾ ਆ ਰਹਿਆ ਭਾਸਦਾ ਹੈ। ਇਹ ਨਜ਼ਰ ਬਝਦੀ ਬਝਦੀ ਅਝਮਕ ਹੋ ਗਈ, ਪਰ ਕਿਸੇ ਨੇ ਗੌਲਿਆ ਨਹੀਂ। ਉਸ ਨੂੰ ਪਾਸ ਦੀ ਸੁਰਤ ਨਹੀਂ; ਪਾਸ ਵਾਲਿਆਂ ਨੂੰ ਉਸਦੀ ਨਜ਼ਰ ਬੱਝੀ ਦਾ ਪਤਾ ਨਹੀਂ। ਹੁਣ ਉਸਦਾ ਰੰਗ ਹੋਰ ਪਲਟਣਾ ਸ਼ੁਰੂ ਹੋ ਗਇਆ, ਚਿਹਰਾ ਕਿਸੇ ਐਸੇ ਟਿਕਾਉ ਵਿਚ (ਆ) ਗਇਆ ਤੇ ਅੰਦਰੋਂ ਕਿਸੇ (ਐਸੀ) ਰਸ-ਭਿੰਨੜੀ ਰੌ ਦੇ ਅਸਰ ਹੇਠ ਆਇਆ ਕਿ ਲਾਲ ਹੋਕੇ ਰੰਗ ਹੀ ਫੜ ਗਇਆ। ਅੱਖ ਅਚਾਨਕ ਬੰਦ ਹੋ ਗਈ ਤੇ ਸੁਭਾਗ ਇਹ ਆਵਾਜ਼ ਦੇ ਕੇ ਬੇਹੋਸ਼ ਹੋ ਗਈ : "ਆ ਗਏ"।

"ਆ ਗਏ"! ਪਤਾ ਨਹੀਂ ਕਿਸ ਕਟਕ ਤੇ ਪਿਆਰ ਨਾਲ ਕਹਿਆ ਗਇਆ ਕਿ ਸੁਭਾਗ ਆਪ ਤਾਂ ਬੇਸੁਧ ਹੋ ਗਈ ਤੇ ਉਧਰ ਸਭ ਨਜ਼ਰਾਂ ਉਠ ਗਈਆਂ। ਇਕ ਆਨ ਵਿਚ, ਜੀਕੂੰ ਬਿਜਲੀ ਪੈਂਦੀ ਹੈ, ਕੋਈ ਆ ਗਇਆ। ਬੈਰਿਸਟਰ ਦੇ ਸਿਰ ਇਕ ਹੱਥ ਧਰਿਆ ਗਇਆ ਤੇ ਦੂਜਾ ਬੈਰਿਸਟਰਾਣੀ ਦੇ। ਇਕ ਗੂੰਜਵੀਂ, ਭਰਵੀਂ ਤੇ ਰਸ ਵਾਲੀ ਆਵਾਜ਼ ਸੁਰ ਹੋਏ ਸਾਜ਼ ਵਾਂਗੂੰ ਆਈ :

ਸਿਮਰਉ ਸਿਮਰਿ ਸਿਮਰਿ ਸੁਖ ਪਾਵਉ।
ਕਲਿ ਕਲੇਸ ਤਨ ਮਾਹਿ ਮਿਟਾਵਉ। (ਸੁਖਮਨੀ)[1]

ਇਸ ਸਮੇਂ ਬੈਰਿਸਟਰ ਸਾਹਿਬ ਦਾ ਜੋ ਹਾਲ ਹੋਇਆ, ਉਹ ਇਸ ਪ੍ਰਕਾਰ ਕਥਨ ਕੀਤਾ ਹੈ : "ਜਦ ਨੈਣ ਖੁਲ੍ਹੇ ਤਾਂ ਕੀ ਵੇਖਦੇ ਹਨ, ਕਿ ਜਿੰਨੇ ਬੈਠੇ ਸਨ ਉਨੇ ਹੀ ਹਨ। ਕੋਈ ਆਇਆ ਸੀ ? ਕੌਣ ਸੀ ? ਕਿਧਰ ਗਇਆ ? ਪਤਾ ਨਹੀਂ ਲੱਗਾ। ਪਰ ਬੈਰਿਸਟਰ ਤੇ ਬੈਰਿਸਟਰਾਣੀ ਦੇ ਮੂੰਹ ਤੋਂ "ਧੰਨ ! ਧੰਨ !! ਧੰਨ !!!" ਦੀ ਆਵਾਜ਼ ਆ ਰਹੀ ਸੀ।

---

1. ਬਾਬਾ ਨੌਧ ਸਿੰਘ, ਪੰਨਾ ੧੪੬–੫੮

ਉਹਨਾਂ ਦੇ ਲੂੰ ਲੂੰ ਵਿਚੋਂ ਇਕ ਰਮਕ ਰਸ ਦੀ ਆਈ। ਸਾਰੇ ਰਸ ਤੇ ਸੁਆਦ ਪੂਰਬ ਪਛਮ ਦੇ ਦੇਖੇ ਤੇ ਭੋਗੇ ਭੁਲ ਗਏ। ਕਦੇ ਇਹ ਰਸ ਨਹੀਂ ਸੀ ਡਿੱਠਾ। ਇਕ ਤਰ੍ਹਾਂ ਦੀ ਗ਼ਰਕਾਬੀ ਸੀ, ਲੀਨਤਾ ਸੀ। ਪਰ ਹੋਸ਼ ਸੀ।......ਆਪਣਾ ਬਦਨ ਨਾਲ ਨਹੀਂ ਸੀ ਜਾਪਦਾ।........ਰਸ ਆ ਨਹੀਂ ਰਹਿਆ ਸਗੋਂ ਰਸ ਰੂਪ ਹੋ ਕੇ ਇਕ ਬਿਜਲੀ (ਦਾ) ਚਮਕਾਰ ਲੰਘਿਆ ਹੈ ਕਿ ਉਸ ਛਿਨ ਰਸ ਲੈਣ ਤੇ ਰਸ ਆਉਣ ਦਾ ਕੋਈ ਬੋਧ ਨਹੀਂ ਰਹਿਆ। ਹਾਂ, ਹੁਣ ਹੋਸ਼ ਪਰਤੀ ਤੇ ਬੋਧ ਵੀ ਆਇਆ ਹੈ ਕਿ ਹਲਕੇ ਫੁਲ ਹਾਂ, ਸੁਆਦ ਹੈ ਤੇ ਸ਼ੁਕਰ ਲੂੰ ਲੂੰ ਵਿਚ ਭਰਪੂਰ ਹੈ। ਪਿਆਰ ਹੈ, ਕਿਉਂ ? ਕਿਸ ਵਲ ? ਪਤਾ ਨਹੀਂ ਪਿਆਰ ਦਾ ਰਸ ਭਰ ਰਹਿਆ ਹੈ। ਕੁਛ ਬਿਨੈ ਦਾ ਰੁਖ਼ ਬੀ ਹੈ, ਕੁਛ ਅਚਰਜ ਤੇ ਸ਼ੁਕਰ ਹੈ, ਕੁਛ ਲੂਆਂ ਵਿਚ ਪ੍ਰਤੀਤੀ ਹੈ ਤੇ ਕੁਝ ਅੱਖਾਂ ਵਿਚ ਨਮੀ ਹੈ। ਪਹਲਾਂ ਜੀਭ ਬੰਦ ਸੀ, ਪਰ ਹੁਣ 'ਧੰਨ, ਧੰਨ', ਕਰ ਰਹੀ ਹੈ, ਤੇ ਹੁਣ ਤਾਂ ਬਾਬੇ ਦੇ ਅੱਗੇ ਢਹ ਕੇ ਬੈਰਿਸਟਰ ਦੀ ਆਵਾਜ਼ ਆਈ :

ਬਾਬਾ ਜੀ !

ਰੱਬ ਹੈ ! ਰੱਬ ਹੈ !! ਰੱਬ ਹੈ !!!'

ਮੈਂ ਡਿੱਠਾ ਹੈ, ਮੈਂ ਡਿੱਠਾ ਹੈ, ਮੈਂ ਡਿੱਠਾ ਹੈ।[1]

ਇਸ ਤੋਂ ਪਿਛੋਂ ਬੈਰਿਸਟਰ ਤੇ ਉਸ ਦੀ ਪਤਨੀ ਅਛੇ ਹੋ ਕੇ ਬਾਬੇ ਦੇ ਘਰੋਂ ਆਪਣੇ ਘਰ ਸ਼ਹਰ ਚਲੇ ਜਾਂਦੇ ਹਨ, ਤੇ ਇਥੇ ਪੁਸਤਕ ਦਾ ਪਹਲਾ ਭਾਗ ਅੰਤ ਹੋ ਜਾਂਦਾ ਹੈ।

## ੩

ਇਸ ਤੋਂ ਬਿਨਾ ਬਾਬਾ ਨੌਧ ਸਿੰਘ ਦੇ ਜੀਵਨ ਤੇ ਕਰਤਵ ਨਾਲ ਸੰਬੰਧਿਤ ਇਕ ਹੋਰ ਸਾਧਾਰਣ ਜਿਹੀ ਘਟਨਾ ਹੈ। ਬਾਬੇ ਦੇ ਪਿੰਡ ਦੇ ਕੰਬੋ ਸਿਖਾਂ ਨੇ ਨਹਰ ਦੇ ਪਾਣੀ ਦੀ ਵਾਰੀ ਭੰਨ ਕੇ ਆਪਣੇ ਖੇਤਾਂ ਵਿਚ ਪਾਈ ਰਖਿਆ ਹੈ, ਤੇ ਖ਼ੈਰੇ ਅਰਾਈਂ ਨੂੰ ਪੰਦਰਾਂ ਦਿਨ ਆਪਣੇ ਮਿਰਚਾਂ ਦੇ ਖੇਤ ਲਈ ਪਾਣੀ ਨਹੀਂ ਮਿਲਿਆ। ਕੰਬੋਆਂ ਦਾ ਇਕ ਮੁੰਡਾ ਤਹਸੀਲਦਾਰ ਹੈ, ਤੇ ਕੁਝ ਉਸ ਦੀ ਸਿਫ਼ਾਰਸ਼ ਤੇ ਕੁਝ ਵਢੀ ਦੇ ਕੇ ਉਹਨਾਂ ਨੇ ਜ਼ਿਲੇਦਾਰ ਨਹਰ ਨੂੰ ਆਪਣੇ ਨਾਲ ਕੀਤਾ ਹੋਇਆ ਹੈ। ਬਾਬਾ ਕੰਬੋਆਂ ਪਾਸ ਜਾਂਦਾ ਹੈ, ਪਰ ਕੰਬੋ ਖੈਰੇ ਨੂੰ ਪਾਣੀ ਦੇਣਾ ਨਹੀਂ ਮੰਨਦੇ, ਭਾਵੇਂ ਉਹਨਾਂ ਦੇ ਮੁੰਡੇ ਨੂੰ ਪੜ੍ਹਾਣ ਵਿਚ ਬਾਬੇ ਨੇ ਉਹਨਾਂ ਦੀ ਚੋਖੀ ਸਹਾਇਤਾ ਕੀਤੀ ਸੀ। ਅੰਤ ਇਹ ਮਾਮਲਾ ਡਾਕਟਰ ਬੱਗਾ ਸਿੰਘ ਰਾਹੀਂ

---

1. ਬਾਬਾ ਨੌਧ ਸਿੰਘ, ਪੰਨਾ ੧੫੭

ਠੀਕ ਹੁੰਦਾ ਹੈ, ਜਿਹੜਾ ਜ਼ਿਲੇਦਾਰ ਦਾ, ਜੋ ਹੁਣ ਬੀਮਾਰ ਹੈ, ਇਲਾਜ ਕਰ ਰਹਿਆ ਹੈ। ਭਾਈ ਵੀਰ ਸਿੰਘ ਇਸ ਵਢੀਖ਼ੋਰੀ ਨੂੰ ਵੀ ਨਵੀਂ ਵਿਦਿਆ ਦਾ ਫਲ ਹੀ ਦੱਸਦੇ ਹਨ, ਪਰ ਮਾਮਲਾ ਰਾਸ ਇਥੇ ਬਾਬਾ ਨੌਧ ਸਿੰਘ ਦੇ ਸਿਖੀ ਪ੍ਰਭਾਵ ਨਾਲ ਨਹੀਂ ਹੁੰਦਾ, ਜ਼ਿਲੇਦਾਰ ਦੇ ਸੁਆਰਥ ਰਾਹੀਂ ਹੀ ਹੁੰਦਾ ਹੈ।

ਕੁਝ ਗੱਲਾਂ ਇਥੇ ਨਗਰ ਸਭਾ ਤੇ ਇਸ ਦੇ ਫ਼ਰਜ਼ਾਂ ਅਧਿਕਾਰਾਂ, ਆਦਿ, ਦੀਆਂ ਵੀ ਹੁੰਦੀਆਂ ਹਨ ਅਤੇ ਇਹ ਦੱਸਿਆ ਗਇਆ ਹੈ ਕਿ ਨਗਰ ਸਭਾ ਆਪਣੇ ਫ਼ਰਜ਼ ਨਹੀਂ ਨਿਭਾ ਰਹੀ ਜਿਹੜੀ ਗੱਲ ਅਸਾਡੇ ਦੇਸ ਵਿਚ ਨਾਗਰਿਕ ਪ੍ਰਬੰਧ ਦੀ ਕਚਿਆਈ ਦੀ ਸੂਚਕ ਹੈ।

ਇਹ ਧਿਆਨ ਖਿਚਣ ਵਾਲਾ ਆਦਮੀ ਇਥੇ ਮਿਤ ਸਿੰਘ ਆਉਂਦਾ ਹੈ, ਜਿਹੜਾ ਕੁਝ ਲੋਕ-ਵਾਦੀ ਜਿਹੇ ਸੰਕਲਪ ਪ੍ਰਗਟ ਕਰਦਾ ਹੈ।

੧. ਸਰਕਾਰ ਕੁਝ ਹਜ਼ਾਰ ਮੁਰਬੇ (ਜ਼ਮੀਨ) ਨਵੀਆਂ ਵਸਾਈਆਂ ਜਾ ਰਹੀਆਂ ਬਾਰਾਂ ਵਿਚੋਂ ਚਰਗਾਹ ਬਣਾ ਕੇ ਲਵੇਰੀਆਂ ਲਈ ਰਖੇ ਜਿਥੇ ਸੁਚਾ ਘਿਉ ਬਣੇ ਤੇ ਦੇਸ ਵਿਚ ਆ ਕੇ ਵਿਕੇ।

੨. ਦਰਿਆ ਅਟਕ (ਵਿਚੋਂ)......ਨਹਰ ਬਣਾਈ ਜਾਵੇ ਤੇ ਕੁਝ ਖ਼ਾਸ ਹਿਸੇ ਵਿਚ ਕਣਕ ਏਨੀ ਪੈਦਾ ਕੀਤੀ ਜਾਵੇ ਕਿ ਇਹ ਦਾਣੇ ਲੋੜ ਮੂਜਬ ਹਰ ਜ਼ਿਲੇ ਹਰ ਤਹਸੀਲ ਵਿਚ ਪਹੁੰਚਾਏ ਜਾਣ ਤੇ ਇਹਨਾਂ ਦਾ ਇਕ ਭਾਉ ਹੋਵੇ ਤੇ ਸਭ ਪੰਜਾਬ ਵਿਚ ਵਸਦੇ ਲੋਕਾਂ ਨੂੰ ਖਾਣ ਨੂੰ ਦਾਣੇ ਏਥੋਂ ਮਿਲਣ, ਇਹ ਦਾਣੇ ਪੰਜਾਬੀਆਂ ਨੂੰ ਕੇਵਲ ਖਾਣ ਜੋਗੇ ਮਿਲਣ, ਵਧ ਨਾ। ਨਾ ਇਸ ਪੈਦਾਵਾਰ ਨਾਲ ਵਪਾਰ ਦਾ ਵਾਧਾ ਕੀਤਾ ਜਾਵੇ, ਕਿਉਂਕਿ ਪੰਜਾਬ ਵਿਚ ਕਾਲ ਨਾ ਪਵੇ ਤੇ ਇਸ ਧਰਤੀ ਦੇ ਆਪਣੇ ਪੁਤਰ ਰੱਜ ਕੇ ਰੋਟੀ ਖਾਣ। ਮੇਰਾ ਆਸ਼ਾ ਇਹ ਹੈ ਕਿ ਕਿਵੇਂ ਇਸ ਧਰਤੀ ਦੇ ਪੁਤਰਾਂ ਲਈ ਭੋਇੰ ਦਾ ਇਕ ਹਿੱਸ਼ਾ ਮੁਕੱਰਰ ਕਰਕੇ ਉਥੋਂ ਦੀ ਪੈਦਾਵਾਰ ਖ਼ਾਸ ਇਸ ਧਰਤੀ ਦੇ ਪੁਤਰਾਂ ਲਈ ਐਸੇ ਨਿਰਖ਼ ਤੇ ਰਖੀ ਜਾਵੇ ਜੋ ਧਰਤੀ ਦੇ ਪੁਤਰਾਂ ਲਈ ਕਦੀ ਕਾਲ ਨਾ ਪਇਆ ਕਰੇ।'[1]

ਇਕ ਪਗ-ਟਿੱਪਣੀ ਵਿਚ ਭਾਈ ਸਾਹਿਬ ਨੇ ਇਹਨਾਂ ਗੱਲਾਂ ਨੂੰ ਉਹਨਾਂ 'ਖਿਆਲਾਂ ਦਾ ਨਮੂਨਾ' ਆਖਿਆ ਹੈ ਜੋ 'ਆਮ ਲੋਕਾਂ ਦੇ ਦਿਲਾਂ ਵਿਚ......ਗੁਜ਼ਰਦੇ ਸਨ ਕਿ ਜਿਸ ਨਾਲ ਸਾਲ ਭਰ ਸਵੱਲੇ ਭਾਉ ਕਣਕ, ਆਦਿ, ਮਿਲਦੀ ਰਹੇ।[2]'

ਕੁਝ ਚਰਚਾ ਤੋਂ ਉਪਰੰਤ ਬਾਬਾ ਨੌਧ ਸਿੰਘ ਇਹਨਾਂ ਗੱਲਾਂ ਬਾਰੇ ਆਪਣੇ ਸੰਕਲਪ

---

1. ਬਾਬਾ ਨੌਧ ਸਿੰਘ, ਪੰਨਾ ੧੪੧-੪੨

2. ਬਾਬਾ ਨੌਧ ਸਿੰਘ ਪੰਨਾ ੧੪੨

ਵੀ ਦੇਂਦਾ ਹੈ, ਜੋ ਇਸ ਤਰ੍ਹਾਂ ਹਨ :

੧) ਪਿੰਡਾਂ ਵਿਚੋਂ ਕਿਸੇ ਤ੍ਰੀਕੇ ਦਾਰੂ ਪੀਣਾ ਹਟੇ ।

੨) ਪਿੰਡਾਂ ਵਿਚੋਂ ਚਾਹ ਪੀਣ ਦੀ ਵਾਦੀ ਘਟੇ ।

੩) ਪਿੰਡਾਂ ਦੇ ਲੋਕਾਂ ਨੂੰ ਐਸੀ ਮੱਤ ਤੇ ਮਦਦ ਮਿਲੇ ਕਿ ਸਭ ਲੋਕ ਰਲ ਕੇ ਉਚੇ ਥਾਈਂ ਨਵੇਂ ਸਿਰ ਪਿਡ ਬਨ੍ਹਣ ਖੁਲ੍ਹੇ ਘਰ ਬਨਾਣ, ਮੁਘ ਤੇ ਝਰੋਖੇ ਰਖਣ ਤੇ ਘਰਾਂ ਤੋਂ ਪਾਣੀ ਵਗ ਜਾਣ ਦਾ ਖ਼ਿਆਲ ਰਖਣ ।

੪) ਪਿੰਡਾਂ ਦੀਆਂ ਰੂੜੀਆਂ ਦੂਰ ਥਾਵੇਂ ਹੋਣ ਤੇ ਦੱਬ ਦਿਤੀਆਂ ਜਾਇਆਂ ਕਰਨ, ਜਦ ਗਲ ਗਈਆਂ; ਕਢ ਲਈਆਂ ।

੫) ਪਿੰਡਾਂ ਦਾ ਛੌਭ ਸੁਥਰਾ ਰਹੇ ।

੬) ਨਿਆਈਂ ਦੀਆਂ ਪੈਲੀਆਂ ਵਿਚ ਕੋਈ ਜੰਗਲ ਪਾਣੀ ਨਾ ਜਾਵੇ ।

੭) ਘਰਿ ਘਰਿ ਲਵੇਰੇ ਹੋਣ, ਦੁਧ ਦਹੀਂ ਖੁਲ੍ਹਾ ਹੋਵੇ ।

੮) ਵੱਡੇ ਸ਼ਹਿਰਾਂ ਦੇ ਨੇੜੇ ਪੋਨੇ ਤੇ ਹੋਰ ਵਧੀਆਂ ਕਮਾਦ ਬੀਜ ਕੇ ਕਾਰਖ਼ਾਨੇ ਬਣਾ ਕੇ ਖੰਡ ਤੇ ਗੁੜ ਬਣਨ, ਪਿੰਡਾਂ ਦੇ ਗੁੜ ਸ਼ੱਕਰ ਜਿਥੋਂ ਤਕ ਹੋ ਸਕੇ ਪਿੰਡਾਂ ਵਿਚ ਰਹਣ ।

੯) ਅਸੀਂ ਅਨਪੜ੍ਹ ਹਾਂ, ਸਾਨੂੰ ਸੁਮਤੇ ਲਾਇਆ ਜਾਇਆ ਕਰੇ ।[1]

ਇਹ ਸੰਕਲਪ ਭਾਰਤ ਵਿਚ ਸਾਰੇ ਉਹਨਾਂ ਲੋਕਾਂ ਦੇ ਸਾਂਝੇ ਹਨ, ਜੋ ਦੇਸ਼ ਵਿਚ ਪੁਰਾਣੇ ਸਮੇਂ ਦਾ ਅਖਾਉਤੀ ਰੱਜ ਰੱਜ ਰਖਣਾ ਤੇ ਨਵੇਂ ਸਮੇਂ ਦੀਆਂ ਲੋੜਾਂ ਵੀ ਪੂਰੀਆਂ ਹੁੰਦਾ ਦੇਖਣਾ ਚਾਹੁੰਦੇ ਹਨ । ਇਹ ਸੰਕਲਪਾਂ ਨਾਲ ਮਿਲਦੇ ਜੁਲਦੇ ਹੀ ਹਨ ।

ਪਰ ਇਹ ਕੰਮ ਕੌਣ ਕਰੇ ਤੇ ਕਿਵੇਂ ਹੋਵੇ, ਇਸ ਗੱਲ ਬਾਰੇ ਭਾਈ ਸਾਹਿਬ ਕੁਝ ਦੱਸਦੇ ਕਥਦੇ ਨਹੀਂ । ਵਾਸਤਵ ਵਿਚ ਭਾਈ ਸਾਹਿਬ ਅੱਗੇ ਦੇਸ ਦੇ ਉਦ-ਯੋਗੀਕਰਣ ਦਾ ਸੰਕਲਪ ਕੋਈ ਨਹੀਂ । ਉਹ ਦੇਸ ਨੂੰ ਖੇਤੀ ਦਾ ਦੇਸ ਹੀ ਰਖਣਾ ਚਾਹੁੰਦੇ ਹਨ, ਜਿਥੇ ਖ਼ੁਸ਼ਹਾਲੀ ਦਾ ਵਿਚਾਰ ਰੱਜ ਕੇ ਖਾਣ ਪੀਣ ਤਕ ਹੀ ਸੀਮਿਤ ਹੈ । ਉਹਨਾਂ ਦਾ ਸਾਰਾ ਜੀਵਨ-ਦਰਸ਼ਨ ਇਸ ਪਾਸੇ ਦੀ ਸੇਧ ਰਖਦਾ ਹੈ ।

—੪—

ਬਾਬਾ ਨੌਧ ਸਿੰਘ ਦਾ ਦੂਜਾ ਭਾਗ ਸਾਰਾ, ਇਕ ਤਰ੍ਹਾਂ ਨਾਲ, ਉਸ ਸਭਿਅਤਾ ਦਾ ਜੋ ਅੰਗਰੇਜ਼ ਰਾਜ ਈਸਾਈ ਧਰਮ ਜਾਂ ਫਿਰ ਬ੍ਰਹਮੋ ਸਮਾਜ ਦੁਆਰਾ ਭਾਰਤੀ ਲੋਕਾਂ ਨੂੰ ਦੇਣਾ ਚਾਹੁੰਦਾ ਹੈ, ਭਾਰਤ ਦੀ ਪੁਰਾਣੀ, ਤੇ ਭਾਈ ਵੀਰ ਸਿੰਘ ਦੀ ਹਾਲਤ ਵਿਚ, ਸਿਖੀ

---

1. ਬਾਬਾ ਨੌਧ ਸਿੰਘ, ਪੰਨਾ ੧੫੦

ਸਭਿਅਤਾ ਤੇ ਸੰਸਕ੍ਰਿਤੀ-ਧਰਮ ਨਾਲ ਟਾਕਰਾ ਦਰਸਾਂਦਾ ਹੈ। ਦੂਜੇ ਭਾਗ ਦੇ ਪਹਲੇ ਅੱਠ ਕੁ ਪੰਨੇ ਲੰਘ ਕੇ, (ਜਿਨ੍ਹਾਂ ਵਿਚ ਸੁਭਾਗ ਦੇ ਇਕ ਸਾਧੂ ਨੂੰ ਬਾਹਰ ਖੂਹ ਉਤੇ ਆਏ ਵੇਖ ਕੇ ਪੁਰਾਣਾ ਮਾਂਦਰੀ ਯਾਦ ਆ ਜਾਣ ਨਾਲ ਬੀਮਾਰ ਹੋ ਜਾਣ ਤੇ ਫਿਰ ਅੱਛੀ ਹੋ ਜਾਣ ਦਾ ਵਰਣਨ ਹੈ), ਬਾਬੇ ਦੇ ਪਿੰਡ ਵਿਚ ਇਕ ਮੁਸਾਫਿਰ ਆ ਜਾਂਦਾ ਹੈ, ਜੋ ਅਸਲ ਵਿਚ ਇਕ ਬ੍ਰਹਮੋ ਸਮਾਜੀ ਪ੍ਰਚਾਰਕ ਹੈ। 'ਇਸ ਦਾ ਕਦ ਲੰਮੇਰਾ ਜਿਹਾ ਸੀ, ਤੇ ਚਿਹਰੇ ਪਰ ਭੀ ਲਿੱਸਾਪਣ ਸੀ। ਇਸ ਦੇ ਪਾਸ ਕੁਝ ਦਵਾਈਆਂ ਪਾਣੀ ਵਰਗੀਆਂ ਸਨ ਤੇ ਉਹ ਇਹ ਦਵਾਈਆਂ ਮੁਫ਼ਤ ਦੇਂਦਾ ਸੀ ਤੇ ਆਖਦਾ ਸੀ ਕਿ ਕਿਸੇ ਮਦਰਸੇ ਦਾ ਮਾਸਟਰ ਹਾਂ, ਹੁਣ ਦੋ ਮਹੀਨੇ ਗਰਮੀ ਦੀਆਂ ਛੁਟੀਆਂ ਹਨ ਤੇ ਪਰ-ਉਪਕਾਰ ਵਾਸਤੇ ਘਰੋਂ ਨਿਕਲਿਆ ਹਾਂ।'

ਅਗਲੇ ਦੋ ਮਹੀਨੇ ਇਹ ਮੁਸਾਫਿਰ ਬਾਬਾ ਨੌਧ ਸਿੰਘ ਨਾਲ ਕਈ ਪ੍ਰਕਾਰ ਦੀ ਚਰਚਾ ਕਰਦਾ ਹੈ, ਬਾਬਾ ਇਸ ਅੱਗੇ ਸਿਖ ਧਰਮ ਦੇ ਨਿਯਮਾਂ ਤੇ ਰਹੁ-ਰੀਤਾਂ ਦੀ ਵਿਆਖਿਆ ਕਰਦਾ ਹੈ, ਤੇ ਅੰਤ ਗੁਰੂ ਹਰਿਗੋਬਿੰਦ ਦੇ ਸਮੇਂ ਦੇ ਸਿਖ ਭਾਈ ਸਾਈਂ ਦਾਸ ਦੀ ਕਥਾ ਸੁਣਾ ਕੇ ਉਸ ਸਿਖ ਧਰਮ ਦੇ ਉਦਾਹਰਣ ਦੇਂਦਾ ਹੈ ਜਿਸ ਵਲ ਭਾਈ ਵੀਰ ਸਿੰਘ ਆਪਣੇ ਲੋਕਾਂ ਨੂੰ ਲਿਜਾਣਾ ਚਾਹੁੰਦੇ ਹਨ।

ਸਿਖ ਧਰਮ ਦੇ ਸਾਧ ਅਰ ਸਾਧਨਾ 'ਬਾਬਾ ਨੌਧ ਸਿੰਘ' ਵਿਚ ਵੀ ਭਾਈ ਸਾਹਿਬ ਨੇ ਉਹ ਹੀ ਵਿਆਖਿਅਤ ਕੀਤੇ ਹਨ, ਜੋ 'ਰਾਣਾ ਸੂਰਤ ਸਿੰਘ' ਦੇ ਅੰਤ ਵਿਚ ਕੀਤੇ ਸਨ, ਤੇ ਇਸ ਬਾਰੇ ਭਾਈ ਸਾਹਿਬ ਦੇ ਸੰਕਲਪਾਂ ਵਿਚ ਉਹਨਾਂ ਵੀਹ ਸਾਲਾਂ ਨੇ, ਜੋ ਦੋਹਾਂ ਰਚਨਾਵਾਂ ਦੇ ਵਿਚ ਪੈਂਦੇ ਹਨ, ਕੋਈ ਨਵਾਂ ਅੰਸ਼ ਨਹੀਂ ਲਿਆਂਦਾ। ਇਹ ਸਾਧਨ ਹਨ, ਸਤਿ ਸੰਗ, ਗੁਰਬਾਣੀ ਦਾ ਪਾਠ, ਨਾਮ ਦਾ ਸਿਮਰਨ, ਅਰਦਾਸ ਅਥਵਾ ਪ੍ਰਾਰਥਨਾ ਤੇ ਧੰਨਵਾਦ।

ਭਾਈ ਸਾਈਂਦਾਸ ਦੀ ਕਥਾ ਵਿਚ ਬਹੁਤਾ ਅੰਸ਼ ਗੁਰੂ ਹਰਿ ਗੋਬਿੰਦ ਜੀ ਦੀ ਜੀਵਨ-ਕਥਾ ਹੈ, ਖ਼ਾਸ ਕਰਕੇ ਉਹਨਾਂ ਦਾ ਗਵਾਲੀਅਰ ਦੇ ਕਿਲੇ ਵਿਚ ਸ਼ਾਹੀ ਕੈਦੀ ਕੀਤੇ ਜਾਣਾ ਹੈ ਜਿਥੋਂ ਆਪਣੇ ਆਤਮਕ ਪ੍ਰਭਾਵ ਰਾਹੀਂ ਜਹਾਂਗੀਰ ਸ਼ਾਹਨਸ਼ਾਹ ਦੇ ਮਨ ਨੂੰ ਬਦਲਾ ਕੇ ਉਹ ਨਾ ਕੇਵਲ ਆਪ ਹੀ ਉਥੋਂ ਮੁਕਤ ਹੋ ਆਉਂਦੇ ਹਨ, ਸਗੋਂ ਕਈ ਹੋਰ ਰਾਜਿਆਂ ਆਦਿ ਨੂੰ ਜੋ ਉਥੇ ਸ਼ਾਹੀ ਕੈਦ ਵਿਚ ਸਨ, ਛੁਡਵਾ ਦੇਂਦੇ ਹਨ, ਜਿਸ ਰਵਾਇਤ ਤੇ ਆਧਾਰ ਉਤੇ ਆਪ ਨੂੰ ਸਿਖ ਇਤਿਹਾਸ ਵਿਚ ਬੰਦੀਛੋੜ ਆਖਿਆ ਜਾਂਦਾ ਹੈ। ਇਹ ਕਥਾ ਇਤਿਹਾਸਕ ਨਾਲੋਂ ਵਧੇਰੇ ਸ਼ਰਧਾ-ਪੂਰਵਕ ਹੈ, ਤੇ ਇਸ ਵਿਚ ਕੁਝ ਉਪਰ-ਪਰਾ-ਕਿਰਤਕ ਘਟਨਾਵਾਂ ਵੀ ਵਰਣਨ ਕੀਤੀਆਂ ਗਈਆਂ ਹਨ।

# ਕਾਂਡ ੮

## ਛੋਟੀਆਂ ਕਵਿਤਾਵਾਂ-ਪਹਿਲਾ ਸਮਾਂ

### ੧

ਭਾਈ ਵੀਰ ਸਿੰਘ ਨੇ ਛੋਟੀਆਂ ਕਵਿਤਾਵਾਂ ਦੀ ਰਚਨਾ 'ਰਾਣਾ ਸੂਰਤ ਸਿੰਘ' ਦੇ ਰਚਣ ਤੇ ਪ੍ਰਕਾਸ਼ਣ ਤੋਂ ਪਿਛੋਂ ਆਰੰਭ ਕੀਤੀ ਪ੍ਰਤੀਤ ਹੁੰਦੀ ਹੈ । ਇਹ ਦੌਰ ੧੯੦੭ ਤੋਂ ਸ਼ੁਰੂ ਹੋ ਕੇ ੧੯੨੫ ਤਕ ਜਾਂਦਾ ਹੈ । ਇਸ ਦੌਰ ਵਿਚ ਸਮੇਂ ਸਮੇਂ ਆਪ ਦੀਆਂ ਛੋਟੀਆਂ ਕਵਿਤਾਵਾਂ ਛੋਟੇ ਛੋਟੇ ਸਮੂਹਾਂ ਵਿਚ ਤੇ ਲੰਮੇਰੀਆਂ ਕਵਿਤਾਵਾਂ ਇਕੱਲੀਆਂ ਇਕੱਲੀਆਂ ਛਪਦੀਆਂ ਰਹੀਆਂ, ਤੇ ਫਿਰ ਇਹ ਸਾਰੀਆਂ ੧੯੨੭-੨੮ ਵਿਚ ਦੋ ਸੰਗ੍ਰਹਾਂ, 'ਬਿਜਲੀਆਂ ਦੇ ਹਾਰ' ਤੇ 'ਲਹਰਾਂ ਦੇ ਹਾਰ' ਵਿਚ ਪ੍ਰਕਾਸ਼ਿਤ ਹੋਈਆਂ । ਇਹਨਾਂ ਤੋਂ ਪਹਿਲਾਂ ੧੯੨੫ ਵਿਚ ਆਪ ਦਾ ਇਕ ਸੰਗ੍ਰਹ, 'ਮਟਕ ਹੁਲਾਰੇ' ਵੀ ਪ੍ਰਕਾਸ਼ਤ ਹੋ ਚੁਕਾ ਸੀ, ਜਿਸ ਵਿਚ ਭਾਈ ਵੀਰ ਸਿੰਘ ਦੇ ੧੯੨੨ ਵਿਚ ਪਹਿਲੀ ਵਾਰ ਕਸ਼ਮੀਰ ਜਾਣ ਤੋਂ ਫੁਰੀਆਂ ਤੇ ਤਿੰਨਾਂ ਵਰ੍ਹਿਆਂ ਵਿਚ ਰਚੀਆਂ ਕਵਿਤਾਵਾਂ ਸੰਕਲਿਤ ਕੀਤੀਆਂ ਗਈਆਂ ਸਨ । ਇਸ ਸੰਗ੍ਰਹ; 'ਮਟਕ ਹੁਲਾਰੇ' ਦੀ ਭੂਮਿਕਾ ਪ੍ਰੋ: ਪੂਰਨ ਸਿੰਘ ਨੇ ਲਿਖੀ । ਇਸ ਕਾਂਡ ਵਿਚ ਇਹਨਾਂ ਸਮੂਹ ਕਵਿਤਾਵਾਂ ਉਤੇ ਵਿਸ਼ੇ ਦੇ ਸੰਬੰਧ ਨਾਲ ਵਿਚਾਰ ਕੀਤੀ ਜਾਵੇਗੀ, ਇਹਨਾਂ ਦੀ ਰਚਨਾ ਤੇ ਪ੍ਰਕਾਸ਼ਨਾਂ ਦੇ ਇਤਿਹਾਸਕ ਕਰਮ ਦੀ ਇਸ ਸਬੰਧ ਵਿਚ ਇੰਨੀ ਮਹੱਤਾ ਨਹੀਂ, ਭਾਵੇਂ ੧੯੦੭ ਤੋਂ ਲੈ ਕੇ ੧੯੨੫ ਵਿਚ ਦੇਸ ਵਿਚ ਜੋ ਪਰਿਵਰਤਨ ਹੋਏ, ਉਹ ਬਹੁਤ ਮਹਤਵ-ਪੂਰਣ ਹਨ, ਤੇ ਉਹਨਾਂ ਦਾ ਪ੍ਰਭਾਵ ਭਾਈ ਵੀਰ ਸਿੰਘ ਉਤੇ ਅਵੱਸ਼ ਹੋਇਆ ਹੋਵੇਗਾ । ਇਸ ਲਈ ਜਿਥੇ ਕਿਥੇ ਅਜਿਹਾ ਪ੍ਰਭਾਵ ਸਿਧ ਹੁੰਦਾ ਹੈ, ਉਹ ਵੀ ਅੰਕਿਤ ਕੀਤਾ ਗਇਆ ਹੈ ।

'ਬਿਜਲੀਆਂ ਦੇ ਹਾਰ' ਸੰਨ ੧੯੨੭ ਵਿਚ ਪ੍ਰਕਾਸ਼ਿਤ ਹੋਈ । ਭਾਈ ਸਾਹਿਬ ਦੇ ਆਪਣੇ ਵਲੋਂ ਦਿਤੇ ਗਏ ਸੰਖੇਪ ਆਰੰਭਕ ਸ਼ਬਦਾਂ ਅਨੁਸਾਰ 'ਇਹ ਚਿਰਾਂ ਤੋਂ ਹੁਣ ਤਾਈਂ

ਕਦੇ ਕਦੇ ਦੇ ਲਿਖੇ ਗਏ ਖ਼ਿਆਲ ਹਨ......। ਕੋਈ ਸਿਲਸਲੇ ਦਾ ਪ੍ਰਸੰਗ ਸਾਰੀ ਪੋਥੀ ਦਾ ਵਿਸ਼ਾ ਨਹੀਂ, ਪਰ ਵਿਕੋਲਿਤ੍ਰੇ ਖਿਆਲ ਆਪਣੇ ਆਪ ਵਿਚ ਸਮਾਪਤ ਹਨ।[1]

'ਲਹਰਾਂ ਦੇ ਹਾਰ' ਦੋ ਸਮੂਹਾਂ, 'ਤ੍ਰੇਲ ਤੁਪਕੇ' ਤੇ 'ਦਿਲ ਤਰੰਗ' ਤੇ ਚਾਰ ਲੰਮੇਰੀਆਂ ਕਵਿਤਾਵਾਂ, ਜੋ ਪਹਲੇ ਇਕੱਲੀਆਂ ਇਕੱਲੀਆਂ ਪ੍ਰਕਾਸ਼ਿਤ ਹੋਈਆਂ ਸਨ, 'ਜੀਵਨ ਕੀ ਹੈ', 'ਬੁਲਬੁਲ ਤੇ ਰਾਹੀ', 'ਪੁਸ਼ਪਾਵਤੀ-ਚੰਦ੍ਰਾਵਤ' 'ਬਿਸਮਿਲ ਮੋਰ' ਤੇ ਦੋ ਹੋਰ ਛੋਟੀਆਂ ਕਵਿਤਾਵਾਂ 'ਫੁੰਡਿਆ ਤੋਤਾ' ਤੇ ਗੋਦਾਵਰੀ ਦਾ ਗੀਤ' ਦਾ ਸੰਗ੍ਰਹ ਹੈ। 'ਬੁਲਬੁਲ ਤੇ ਰਾਹੀ' ਤੇ 'ਪੁਸ਼ਪਾਵਤੀ-ਚੰਦ੍ਰਾਵਤ' ਦੀ ਰਚਨਾ ਦਾ ਸਮਾਂ, ਭਾਈ ਸਾਹਿਬ ਦੇ ਆਪਣੇ ਕਥਨ ਅਨੁਸਾਰ[2], ਸਤੰਬਰ ੧੯੦੭ ਹੈ ਤੇ ਸਥਾਨ ਨੈਨੀਤਾਲ ਦਾ ਪਹਾੜ। 'ਬਿਸਮਿਲ ਮੋਰ' ਜੁਲਾਈ, ੧੯੨੨, ਵਿਚ ਲਿਖੀ ਗਈ । 'ਜੀਵਨ ਕੀ ਹੈ, ਪਹਿਲੀ ਵਾਰ ੧੯੨੧-੨੨ ਵਿਚ ਛਪੀ ਸੀ ।[3] ਤੇ 'ਫੁੰਡਿਆ ਤੋਤਾ' ਦਾ ੧੯੨੮ ਤੋਂ ਪਹਲਾਂ ਦਾ ਕੋਈ ਰਚਨਾ-ਕਾਲ ਪ੍ਰਾਪਤ ਨਹੀਂ। 'ਗੋਦਾਵਰੀ ਦਾ ਗੀਤ' ਪਹਿਲੀ ਵਾਰ ਸੰਨ ੧੯੨੨ ਵਿਚ 'ਖਾਲਸਾ ਸਮਾਚਾਰ' ਦੇ 'ਗੁਰਪੁਰਬ ਸਪਤਮੀ' ਦੇ ਪਰਚੇ ਵਿਚ ਛਪੀ ਸੀ ।[4] 'ਤ੍ਰੇਲ ਤੁਪਕੇ' ਵਿਚ ੧੯੦੬ ਤੋਂ ੧੯੨੧ ਤਕ ਸਮੇਂ ਸਮੇਂ ਲਿਖੀਆਂ ਕਵਿਤਾਵਾਂ ਹਨ । ਇਹ ਸਾਰੀਆਂ ਕਵਿਤਾਵਾਂ ਚਾਰ ਤੁਕਾਂ ਵਾਲੇ ਛੰਦ ਹਨ, ਜਿਨ੍ਹਾਂ ਨੂੰ ਭਾਈ ਸਾਹਿਬ ਨੇ 'ਤੁਰਿਆਈ ਦੀ ਸੂਰਤ ਦੇ' ਆਖਿਆ ਹੈ । ਕਿਸੇ ਕਿਸੇ ਕਵਿਤਾ ਵਿਚ ਦੋ ਤੁਰਿਆਈ ਵੀ ਆ ਗਏ ਹਨ। ਇਸ ਸਮੂਹ ਵਿਚ ਕੁਲ ੫੬ ਤੁਰਿਆਈ ਹਨ। ਭਾਈ ਵੀਰ ਸਿੰਘ ਵਲੋਂ ਦਿਤੇ ਗਏ ਸੰਖੇਪ ਜਿਹੇ ਮੁਖ-ਬੰਧ 'ਦੋ ਗੱਲਾਂ' ਵਿਚ ਇਹਨਾਂ ਬਾਰੇ ਭਾਈ ਸਾਹਿਬ ਦੇ ਆਪਣੇ ਵਿਚਾਰ ਇਹ ਹਨ । ੧੯੦੯ ਤੋਂ ਮਗਰੋਂ ਕਦੇ ਕਦੇ ਦੇ ਕੋਈ ਕੋਈ ਦਿਮਾਗੋਂ ਲੰਘੇ ਵਿਕੋਲਿਤ੍ਰੇ ਖਿਆਲਾਂ ਵਿਚੋਂ, ਜੋ ਸੁਤੇ ਸਿਧ ਕਵਿਤਾ ਦਾ ਜਾਮਾ ਪਹਨਦੇ ਤੇ ਕਲਮ ਨਾਲ ਅੰਕਿਤ ਹੁੰਦੇ ਗਏ, ਜੋ ਤੁਰਿਆਈ ਦੀ ਸੂਰਤ ਦੇ ਸਨ, ਇਹਨਾਂ ਸਫ਼ਿਆਂ ਵਿਚ ਦਿਤੇ ਗਏ ਹਨ ।

'ਤੁਰਿਆਈ ਇਕ ਛੰਦਕ ਚਾਲ ਬੰਨ੍ਹਣ ਦਾ ਜਤਨ ਹੈ, ਇਸ ਵਿਚ ੧, ੨, ੪, (ਪੰਕਤੀਆਂ) ਦਾ ਤੁਕਾਂਤ ਹੈ, ਤੇ ਤੀਸਰੀ ਦਾ ਨਹੀਂ। ਪਹਲੀ ਦੂਸਰੀ ਵਿਚ ਖਿਆਲ ਦਾ ਚੜ੍ਹਾਉ ਹੈ, ਤੀਸਰੀ ਵਿਚ ਉਸ ਦੀ ਮੋੜਵੀਂ ਲਹਰ ਹੈ, ਤੇ ਚੌਥੀ ਵਿਚ ਭਾਵ-ਪੂਰਣਤਾ ਹੈ। ਗਮਕ ਸਭਨਾਂ ਦੀ ਇਕ ਹੈ। ਪਰ ਮਾਤ੍ਰਾ ਦੇ ਲਿਹਾਜ਼ ਕਰਕੇ ਕਿਸੇ ਕਿਸੇ ਵਿਚ ਵਿਲਖਣਤਾ ਹੈ।

---

1. ਬਿਜਲੀਆਂ ਦੇ ਹਾਰ, ਪੰਨਾ ੧
2. 'ਲਹਰਾਂ ਦੇ ਹਾਰ', ਪੰਨਾ ੧੨੮ ਤੇ ੧੫੪
3. 'ਲਹਰਾਂ ਦੇ ਹਾਰ', ਪੰਨਾ ੬੬
4. 'ਲਹਰਾਂ ਦੇ ਹਾਰ', ਪੰਨਾ ੧੯੭

ਇਹ ਖ਼ਿਆਲ ਕਿਸੇ ਖ਼ਾਸ ਮਜ਼ਮੂਨ (ਆਰਾਈ, ਖ਼ਾਸ ਵਿਸ਼ੇ-ਵਰਣਨ ਵਾਸਤੇ ਨਹੀਂ ਲਿਖੇ ਗਏ, ਪਰ "ਘਾਹ-ਪੱਤੀਆਂ" ਉਤੇ ਜਿਵੇਂ ਤ੍ਰੇਲ ਦੇ ਤੁਪਕੇ ਆ ਡੁਲ੍ਹਕਦੇ ਹਨ; ਤਿਵੇਂ ਇਹਨਾਂ ਦਾ ਪ੍ਰਕਾਸ਼ ਹੈ ਤੇ "ਤ੍ਰੇਲ ਦੇ ਸੂਰਜ ਸਮਰਪਿਤ ਵਜੂਦ" ਵਾਂਗੂੰ ਇਹ "ਸਭਿ ਮਹਿ ਜੋਤਿ ਜੋਤਿ ਹੈ ਸੋਇ" ਦੀ "ਦਰਸ਼ਨ ਤਾਂਘ" ਨੂੰ ਸਮਰਪਿਤ ਹਨ।'[1]

'ਦਿਲ ਤਰੰਗ' ਵਿਚ 'ਤ੍ਰੇਲ ਤੁਪਕੇ' ਦੇ ਸਮੇਂ ਦੀਆਂ ਹੀ 'ਲੰਮੇਰੇ ਤੇ ਵੱਡੇ ਛੰਦਾਂ ਦੀਆਂ'[2] ਕਵਿਤਾਵਾਂ ਹਨ।

## ੨.

ਨਿੱਕੀਆਂ ਕਵਿਤਾਵਾਂ ਵਿਚੋਂ 'ਤ੍ਰੇਲ ਤੁਪਕੇ' ਦੀਆਂ 'ਤੁਰਿਆਈਆਂ' ਸਭ ਤੋਂ ਪਹਿਲਾਂ ਵਿਚਾਰ ਵਿਚ ਲਿਆਉਣ ਦੇ ਯੋਗ ਹਨ। ਇਹਨਾਂ ਦੇ ਛੰਦ ਰੂਪ ਬਾਰੇ ਹੋਰ ਬਹੁਤ ਕੁਝ ਆਖਣ ਦੀ ਲੋੜ ਨਹੀਂ। ਬਹੁਤ ਕਰਕੇ ਇਹ ਦੁਵਦੀਏ ਤੋਲ (੧੬ ਤੇ ੧੨ ਮਾਤ੍ਰਾਂ) ਵਿਚ ਹਨ। ਭਾਵੇਂ ਕੁਝ ਥਾਈਂ ਪਿਛਲਾ ਅੱਧਾ-ਚਰਣ ਲੰਮੇਰਾ ਕਰਕੇ ੧੪ ਮਾਤ੍ਰਾਂ ਦਾ ਵੀ ਕੀਤਾ ਗਇਆ ਹੈ, ਜਿਵੇਂ ਨੰ: ੧,੩੬,੫੩ ਵਿਚ ਜਾਂ ੧੫ ਮਾਤ੍ਰਾਂ ਦਾ ਜਿਵੇਂ ੩੭ ਤੇ ੪੦ ਵਿਚ ਨੰ: ੨ ਦਾ ਤੋਲ ਫ਼ਾਰਸੀ ਤੇ 'ਫਾਇਲਾਤੁਨ, ਫਾਇਲਾਤੁਨ ਫਾਇਲਾਤੁਨ ਫਾਇਲਾਨ' ਦੇ ਅਗੇ ਦੋ ਮਾਤ੍ਰਾਂ ਦਾ ਵਾਧਾ ਹੈ ਤੇ ਨੰ: ੩੪ ਦਾ ਤੋਲ 'ਮਫਊਲਕ ਫੇਲਨ ਫੇਲਨ' ਜਿਹਾ ਹੈ।

ਭਾਈ ਸਾਹਿਬ ਦੀਆਂ ਨਿੱਕੀਆਂ ਵੈਣਿਕ ਕਵਿਤਾਵਾਂ ਵਿਚੋਂ 'ਤ੍ਰੇਲ ਤੁਪਕੇ' ਨੂੰ ਸਹਜੇ ਹੀ ਉਤਮ ਆਖਿਆ ਜਾ ਸ਼ਕਦਾ ਹੈ। ਅਸਲ ਵਿਚ ਇਨ੍ਹਾਂ ਨਿੱਕੀਆਂ ਕਵਿਤਾਵਾਂ ਨਾਲ ਹੀ ਆਧੁਨਿਕ ਕਾਲ ਦੀ ਪੰਜਾਬੀ ਕਵਿਤਾ ਦਾ ਮੁਢ ਬਝਿਆ ਸਮਝਣਾ ਚਾਹੀਦਾ ਹੈ। ਇਸ ਰਚਨਾ ਤੋਂ ਪਹਲਾਂ ਪੰਜਾਬੀ ਵੈਣਿਕ ਕਵਿਤਾ, ਬਹੁਤ ਵੈਰਾਗ ਭਾਵ ਦੀ, ਕਾਫ਼ੀਆਂ, ਬੈਂਤਾਂ, ਆਦਿ, ਵਿਚ ਲਿਖੀ ਜਾਂਦੀ ਸੀ, ਪਰ ਉਸ ਵਿਚ ਇਕ ਭਾਂਤ ਦਾ 'ਸੀਹਰਫ਼ੀ' ਜਾਂ 'ਬਾਰਾਂ ਮਾਹਾ' ਪ੍ਰਬੰਧ ਹੁੰਦਾ ਸੀ, ਜਿਵੇਂ ਮੋਤੀਰਾਮ, ਈਸ਼ਰ ਦਾਸ, ਸਾਧੂਆਂ ਦੀ ਰਚਨਾ ਵਿਚ, ਜਾਂ 'ਸੌ ਸਾਲ' ਆਯੂ ਪ੍ਰਬੰਧ, ਜਿਵੇਂ ਸਾਧੂ ਦਇਆ ਸਿੰਘ ਦੇ 'ਫਨਾ ਦਾ ਮਕਾਨ', ਆਦਿ ਵਿਚ। ਪਰ ਤ੍ਰੇਲ ਤੁਪਕੇ' ਨਾਲ ਰੂਪ ਤੇ ਵਿਸ਼ੇ ਦੋਹਾਂ ਪੱਖਾਂ ਤੋਂ ਪੰਜਾਬੀ ਕਵਿਤਾ ਦੇ ਖੇਤਰ ਵਿਚ ਇਕ ਨਵੇਂ ਵਸਤੂ ਦਾ ਪ੍ਰਵੇਸ਼ ਹੁੰਦਾ ਹੈ।

---

1. 'ਲਹਰਾਂ ਦੇ ਹਾਰ' ਪੰਨਾ ੮੧
2. [illegible] ਪੰਨਾ ੬੬

ਇਹ ਪਦ ਤੁਰਿਆਈਆਂ, ਅਰਥਾਤ ਚਾਰ ਤੁਕਾਂ ਵਾਲੇ ਪਦਾਂ, ੪੯ ਸ਼ੀਰਸ਼ਾਂ ਹੇਠ ਆਏ ਹਨ, ਜਿਸ ਦਾ ਭਾਵ ਇਹ ਹੈ ਕਿ ਇਹਨਾਂ ਵਿਚ ਸੱਤਾਂ ਵਿਚ ਹਰ ਇਕ ਵਿਚ ਦੋ ਪਦ ਹਨ, ਤੇ ਬਾਕੀ ਸਾਰੇ ਇਕ-ਪਦੇ ਹੀ ਹਨ। ਇਹਨਾਂ ਦਾ ਵਿਸ਼ੈ ਬਹੁਤ ਹਦ ਤਕ ਅਧਿਆਤਮਕ ਤੇ ਆਚਾਰ-ਨੈਤਿਕ ਹੈ, ਤੇ ਇਹਨਾਂ ਦਾ ਪ੍ਰਮਾਣ ਜਾਂ ਸਿਧਾਂਤਕ ਆਦਰਸ਼ਵਾਦੀ ਹੈ। ਬਹੁਤੇ ਪਦੇ ਇਕ ਅਤਿ ਭਾਵਕ ਧਨੀ ਵਿਚ ਪ੍ਰਭੂ-ਪ੍ਰੇਮ ਦੀਆਂ ਤਾਨਾਂ ਹਨ। ਇਹਨਾਂ ਦਾ ਮੁਖ ਸੰਕਲਪ ਇਹ ਹੈ ਕਿ ਇਸ ਰੂਪਮਾਨ ਅਥਵਾ ਦਿਸਦੇ ਵਾਸਤਵ ਦੇ ਪਿਛੇ ਇਕ ਅਰੂਪ ਅਥਵਾ ਅਣਡਿਠੀ ਸ਼ਕਤੀ ਹੈ, ਜਿਸ ਦਾ ਹੀ ਇਹ ਰੂਪਮਾਨ ਸੰਸਾਰ ਚਮਤਕਾਰ ਹੈ। ਇਸ ਰੂਪਮਾਨ ਵਾਸਤਵ ਵਿਚ ਮਨੁਖ ਆਤਮਾ ਵਿਚਰ ਤਾਂ ਰਹੀ ਹੈ, ਪਰ ਇਸ ਨੂੰ ਉਸ ਅਰੂਪ ਸ਼ਕਤੀ ਦੀ ਖਿਚ ਸਦਾ ਲਗੀ ਰਹਿੰਦੀ ਹੈ; ਤੇ ਇਸ ਖਿਚ ਨੂੰ ਅਨੁਭਵ ਕਰਨ ਵਿਚ ਹੀ ਇਸ ਲਈ ਸੁਆਦ ਹੈ, ਰਸ ਹੈ, ਤੇ ਕਲਿਆਣ ਹੈ। ਪਹਲੀ ਤੁਰਿਆਈ 'ਦੀਦਾਰ' ਵਿਚ ਹੀ ਆਖਿਆ ਗਇਆ ਹੈ :—

ਹੇ ਅਸਲੀਅਤ ਇਸ ਦਿਸਦੇ ਦੀ,
ਸਾਨੂੰ ਪਰੇ ਨਾ ਸੱਦੇ ਹਾਂ।

ਤੇ ਅਗੋਂ 'ਅਖੀਆਂ' ਵਿਚ ਆਖਿਆ ਹੈ :—

'ਅਰੂਪ ਦੇ ਦੀਦਾਰ ਦੀ ਤੜਫਨ'
ਤੋਂ ਬਣੀਆਂ ਅੱਖੀਆਂ।

ਤੇ ਇਹਨਾਂ ਅੱਖੀਆਂ ਵਿਚ
ਮਿਟਦੀ ਨਾਂ ਤਾਂਘ ਅਰੂਪ ਦੀ,
ਪਲ ਰੂਪ ਤੇ, ਫਿਰ ਭੁਖੀਆਂ।

ਤੀਜੀ ਤੁਰਿਆਈ 'ਲੱਗੀਆਂ' ਵਿਚ ਇਸੇ ਭਾਵ ਨੂੰ ਹੋਰ ਵਧਾਇਆ ਹੈ :—

ਜੀ ਮੇਰੇ ਕੁਛ ਹੁੰਦਾ, ਸਹੀਓ,
ਉਡਦਾ ਹੱਥ ਨਾ ਆਵੇ,
ਕੱਤਣ, ਤੁੰਬਣ, ਹੱਸਣ, ਖੇਡਣ,
ਖਾਵਣ ਮੂਲ ਨਾ ਭਾਵੇ।

ਵਿਛੁੜੀਆਂ ਅੱਖੀਆਂ ਵਿਚ ਇਸ ਭਾਵ ਨੂੰ ਹੋਰ ਅਗੇ ਇਉਂ ਦਰਸਾਇਆ ਹੈ :—

ਅਜਕ ਅਜਕ ਭਾਦੋਂ ਜਿਉਂ ਬਰਸਣ—
ਸੁਕ ਸੁਕ ਭਰ ਭਰ ਆਵਣ—
ਸਿੱਕ ਸਿੱਕ ਰਾਹ ਤਕਾਵਣ ਤੱਤੀਆਂ,
ਮਿਟ ਮਿਟ ਫੇਰ ਖੁਲ੍ਹਾਵਣ।

'ਤ੍ਰੇਲ ਤੇ ਸੂਰਜ' ਵਿਚ ਇਸ ਦਰਸ਼ਨ ਦੀ ਸਿੱਕ ਨੂੰ ਇਉਂ ਵਰਣਨ ਕੀਤਾ ਹੈ :—

ਘਾਹ ਉਤੇ ਮੈਂ ਪਈ ਤ੍ਰੇਲ ਹਾਂ,
ਨੈਣ ਨੈਣ ਹੋ ਰਹੀਆਂ,
ਦਰਸ-ਪਿਆਰ ਵਿਚ ਨੈਣ ਭਰ ਰਹੇ,
ਪਾਣੀ ਪਾਣੀ ਹੋਈਆਂ।

'ਮੈਂਡਾ ਪਿਆਰ' ਵਿਚ ਮਨੁਖ ਆਤਮਾ ਅਧਿਦੈਵਿਕ ਲਈ ਇਉਂ ਤਾਂਘਦੀ ਹੈ—

ਮੈਂ ਕੁਠੀ ਮੈਂ ਵਿੰਨ੍ਹੀ ਵੇ ਲੋਕਾ,
ਉਸ ਕਲਗੀ ਦੀਆਂ ਅਣੀਆਂ,
ਮੈਂ ਜੇਹੀ ਜਿਨ੍ਹੇ ਲੱਖ ਪਰੋਤੀ,
ਲੱਖ ਖਲੋਤੀਆਂ ਤਣੀਆਂ।

ਅਰੂਪ ਦੀ ਇਹ ਖਿੱਚ ਆਦਰਸ਼ਵਾਦੀ ਸਾਹਿਤ ਦਾ ਬਹੁਤ ਪੁਰਾਣਾ ਵਿਸ਼ਾ ਹੈ, ਪਰ ਜਿਥੇ ਪੁਰਾਣੇ ਸਾਹਿਤ ਵਿਚ ਇਹ ਵਧੇਰੇ ਕਰਕੇ ਰੂਪਕ ਕਥਾਮਈ ਸੰਕੇਤਾਂ ਵਿਚ ਵਿਅਕਤ ਕੀਤਾ ਜਾਂਦਾ ਸੀ, ਉਥੇ ਭਾਈ ਵੀਰ ਸਿੰਘ ਨੇ ਇਕ ਵਾਧਾ ਇਹ ਕੀਤਾ ਹੈ ਕਿ ਇਸਨੂੰ ਸੌਂਦਰਯਮਈ ਬਿੰਬਾਂ ਵਿਚ ਪ੍ਰਗਟਾਇਆ ਹੈ। ਰੂਪਕ ਕਥਾ ਦੇ ਸੰਕੇਤਾਂ ਵਿਚ ਇਸ ਵਿਅੰਜਨ ਵਿਚ ਦੋ ਅਰਥ ਜ਼ਰੂਰ ਹੁੰਦੇ ਸਨ, ਇਕ ਅਧਿਆਤਮਕ ਤੇ ਇਕ ਸਰੀਰਕ-ਸਮਾਜਕ, ਭਾਈ ਸਾਹਿਬ ਨੇ ਇਕ ਤੀਜਾ ਸੌਂਦਰਯਕ, ਅਰਥ ਵੀ ਪਾ ਦਿਤਾ ਹੈ, ਜਿਹੜਾ ਇਕ ਲੋਕਵਾਦੀ ਭਾਵ ਨਹੀਂ, ਵਿਲਾਸਮਈ ਭਾਵ ਹੈ। ਅਸਾਡੇ ਦੇਸਵਾਸੀਆਂ ਦੀ ਸੂਖਮ ਭਾਵੀ ਚੇਤਨਤਾ ਨੇ ਇਸ ਵਿਲਾਸਮਈ ਭਾਵ ਦਾ ਅਨੁਭਵ ਅੰਗਰੇਜ਼ੀ ਕਵਿਤਾ ਤੋਂ ਹਟ ਕੇ ਪੰਜਾਬੀ ਕਵਿਤਾ ਵਿਚ ਸ਼ਾਇਦ ਪਹਿਲੀ ਵਾਰੀ ਭਾਈ ਵੀਰ ਸਿੰਘ ਦੀ ਕਵਿਤਾ ਵਿਚ ਹੀ ਕੀਤਾ ਹੈ। ਅਸਾਡੀ ਪੁਰਾਤਨ ਕਵਿਤਾ ਵਿਚ ਖਾਸ ਕਰਕੇ ਗੁਰੂ ਨਾਨਕ ਦੀ ਰਚਨਾ ਵਿਚ, ਇਸ ਵਿਲਾਸਮਈ ਭਾਵ ਦੇ ਵਰਣਨ ਕਿਧਰੇ ਕਿਧਰੇ ਮਿਲਦੇ ਹਨ, ਪਰ ਉਥੇ ਅਧਿਆਤਮਕ ਭਾਵ ਇਤਨਾਂ ਪ੍ਰਬਲ ਹੈ ਕਿ ਪਾਠਕ ਦੇ ਭਾਵ ਵਿਚ ਵਿਲਾਸ ਉਤਪੰਨ ਨਹੀਂ ਹੁੰਦਾ। ਭਾਈ ਵੀਰ ਸਿੰਘ ਦੀ ਕਵਿਤਾ ਵਿਚ, ਇਸ ਦੇ ਵਿਪ੍ਰੀਤ, ਅਧਿਆਤਮਕ ਭਾਵ ਨੂੰ ਵਿਲਾਸਮਈ ਭਾਵ ਨਾਲ ਇਸ ਭਾਂਤ ਇਕ ਮਿਕ ਕੀਤਾ ਹੋਇਆ ਹੈ, ਕਿ ਸਮੁਚਾ ਅਨੁਭਵ ਵਧੇਰੇ ਸੌਂਦਰਯ-ਮਈ ਵਿਲਾਸ ਦਾ ਹੁੰਦਾ ਹੈ, ਅਧਿਆਤਮਕ ਪ੍ਰਕਾਸ਼ ਦਾ ਨਹੀਂ ਹੁੰਦਾ। ਅੰਗਰੇਜ਼ੀ ਸਾਹਿਤ ਤੇ ਸਾਂਸਕ੍ਰਿਤਕ ਪ੍ਰਭਾਵਾਂ ਨੇ ਅਸਾਡੀਆਂ ਉਪਰਲੀਆਂ ਸ੍ਰੇਣੀਆਂ ਵਿਚ ਖਾਸ ਕਰਕੇ ਸੌਂਦਰਯਮਈ ਵਿਲਾਸ ਦੀ ਵਿਰੋਧੀ ਭਾਵਨਾ ਜਿਹੜੀ ਅਸਾਡੇ ਅਧਿ-ਆਤਮਕਵਾਦ ਦਾ ਇਕ ਸਾਧਾਰਣ ਪ੍ਰਭਾਵ ਸੀ ਘਟਾ ਦਿਤੀ ਹੋਈ ਸੀ। ਪਹਲਾਂ ਸੌਂਦਰਯ-ਮਈ ਵਿਲਾਸ ਨੂੰ ਅਸਾਡੇ ਸਾਂਸਕ੍ਰਿਤਕ ਜੀਵਨ ਵਿਚ ਇਕ ਪ੍ਰਕਾਰ ਦਾ ਪਾਪ ਸਮਝਿਆ ਜਾਂਦਾ ਸੀ। ਅੰਗਰੇਜ਼ੀ ਸਾਹਿਤ ਨੇ ਇਹ ਪਾਪ-ਭਾਵ ਅਸਾਡੀ ਚੇਤਨਾ ਵਿਚੋਂ ਬਿਲਕੁਲ ਕਢ ਤਾਂ ਨਹੀਂ ਦਿਤਾ ਸੀ, ਪਰ ਕਾਫੀ ਕਮਜ਼ੋਰ ਕਰ ਦਿਤਾ ਸੀ। ਤੇ ਜਦੋਂ ਭਾਈ ਵੀਰ ਸਿੰਘ

ਜੇਹੇ ਇਕ ਵਿਅਕਤੀ ਨੇ ਅਧਿਆਤਮਕ ਭਾਵਾਂ ਨੂੰ ਹੀ ਸੌਂਦਰਯਮਈ ਵਿਲਾਸ ਦਾ ਰੂਪ ਦੇ ਦਿਤਾ, ਤਾਂ ਅਸਾਡੀ ਚੇਤੰਨ ਸ੍ਰੇਣੀ ਇਸ ਪਾਪ-ਭਾਵ ਤੋਂ ਹੋਰ ਵੀ ਮੁਕਤ ਪ੍ਰਤੀਤ ਕਰਨ ਲਗੀ। ਇਸ ਵਿਚ ਹੀ ਭਾਈ ਵੀਰ ਸਿੰਘ ਦੀ ਰਚਨਾ ਦੀ ਪ੍ਰਭਾਵਕਤਾ ਦਾ ਮਰਮ ਲੁਕਿਆ ਹੋਇਆ ਹੈ। ਇਸ ਰਚਨਾ ਵਿਚ ਪਾਠਕ ਸੌਂਦਰਯਮਈ ਵਿਲਾਸ ਨੂੰ ਨਿਰਭਕ ਹੋ ਕੇ ਮਾਣ ਸਕਦਾ ਹੈ, ਕਿਉਂਕਿ ਹੁਣ ਇਹ ਨਿਰੋਲ ਸੰਸਾਰੀ ਨਹੀਂ ਰਹਿਆ, ਅਧਿਆਤਮਕ ਬਣ ਗਇਆ ਹੈ।

ਇਸ ਸੌਂਦਰਯਮਈ ਵਿਲਾਸ ਨੂੰ ਭਾਈ ਸਾਹਿਬ ਨੇ ਕੁਝ ਪਦਿਆਂ ਵਿਚ ਰਾਗ ਸੰਗੀਤ ਦੇ ਰਸ ਨਾਲ ਮੇਲ ਕੇ ਵਰਣਨ ਕੀਤਾ ਹੈ, ਜਿਵੇਂ :

ਸੁਰ ਇਕ ਕੋਮਲ ਗਲਿਓਂ ਨਿਕਲੀ,
  ਮੇਰੇ ਪਾਸ ਖੜੋਤੀ ਆਇ,
ਕੰਬੇ ਤੇ ਲਹਰੇ ਥਰਰ੍ਹਾਂਦੀ
  ਦਿਤੀ ਇਕ ਝਰਨਾਟ ਛਿੜਾਇ।
ਯਾਦ ਸਜਨ ਦੀ ਹਰਦਮ ਰਹਿੰਦੀ,
  ਲਹ ਗਈ ਡੂੰਘੇ ਥਾਈਂ,
ਵਾਂਗ ਸੰਗੀਤ ਲਹਰਦੀ ਅੰਦਰ,
  ਬਣ ਗਈ ਰਾਗ ਇਲਾਹੀ।
ਦਾਰੂ ਵਾਂਗ ਸ਼ਰੂਰ ਚਾੜ੍ਹਦੀ,
  ਤਰਬ ਵਾਂਗ ਥਰਰਾਵੇ।
ਉਚੇ ਭਾਵ ਵਲਵਲੇ ਸੂਹਣੇ,
  ਸੂਖਮ ਰੰਗ ਸੁਹਾਵਣ।

ਰਾਗ ਇਨ੍ਹਾਂ ਨੂੰ ਨਿਘ ਪੁਚਾਵੇ,
  ਮੁੜ ਸੁਰਜੀਤ ਕਰਾਵੇ,
ਤਾਹੀਂ ਰਸੀਏ ਏਸ ਰਾਗ ਨੂੰ,
  'ਪੌੜੀ ਅਰਸ਼' ਸਦਾਵਣ।
ਦੇ ਦਰਸ਼ਨ ਅੱਖਾਂ ਮਸਤਾਂਦਾ,
  ਪਾਇ ਤਣਾਵਾਂ ਕਸਦਾ,
ਝਰਨਾਟਾਂ ਜੋ ਜਾਣ ਨਾ ਝੱਲੀਆਂ,
  ਮਨ ਨੂੰ ਪਾ ਪਾ ਦੱਸਦਾ।

ਅਜੇਹਾ ਵਰਣਨ ਭਾਈ ਸਾਹਿਬ ਦੀ ਸਮੁਚੀ ਕਵਿਤਾ ਵਿਚ ਬਹੁਤ ਥਾਈਂ ਮਿਲਦਾ ਹੈ

ਜਿਸ ਬਾਰੇ ਅੱਗੇ ਚਲ ਕੇ ਕੁਝ ਹੋਰ ਕਥਨ ਕੀਤਾ ਜਾਵੇਗਾ।

ਫਿਰ ਇਸ ਵਿਲਾਸ ਨੂੰ ਭਾਈ ਸਾਹਿਬ ਨੇ ਸ਼ਰਾਬ ਦੇ ਸਰੂਰ ਨਾਲ ਤੁਲਨਾ ਵਿਚ ਲਿਆਂਦਾ ਹੈ। 'ਨਾਮ ਖ਼ੁਮਾਰੀ' ਆਦਿ, ਭਾਵ ਗੁਰਬਾਣੀ ਵਿਚ ਵੀ ਮਿਲਦੇ ਹਨ ਤੇ ਉਸ ਤੋਂ ਪਿਛੋਂ ਸੂਫ਼ੀ ਕਵੀਆਂ ਨੇ ਵੀ ਇਸ ਸਰੂਰ ਵਲ ਕਿਧਰੇ ਕਿਧਰੇ ਸੰਕੇਤ ਹੀ ਕੀਤੇ ਹਨ। ਪਰ ਭਾਈ ਵੀਰ ਸਿੰਘ ਇਹ ਸਰੂਰ ਆਪਣੇ ਪਾਠਕਾਂ ਨੂੰ ਰੱਜ ਕੇ ਮਾਣਨ ਨੂੰ ਦੇਂਦੇ ਹਨ। 'ਤ੍ਰੇਲ ਤੁਪਕੇ' ਵਿਚ ਹੀ ਇਸ ਰਸ ਨੂੰ ਅਜੇਹੇ ਵਰਣਨ ਦਿਤੇ ਹਨ:

ਦੇਹ ਇਕ ਬੂੰਦ ਸੁਰਾਹੀਓਂ ਸਾਨੂੰ,
ਸੋਚ ਸਮੁੰਦਰ ਬੋੜੇ,
ਬੇਖ਼ੁਦੀਆਂ ਦੇ ਚਾੜ੍ਹ ਅਰਸ਼ ਤੇ,
ਆਸ ਅੰਦੇਸ਼ੇ ਤੋੜੇ।

ਅੱਜੋ ਪੀ ਤੇ ਹੁਣ ਹੀ ਪੀ ਤੇ
ਪੀਂਦਾ ਪੀਂਦਾ ਜਾਈਂ;
ਪਿਰਮ-ਰਸਾਂ ਦੇ ਪਿਆਲੇ ਨਾਲੋਂ
ਲਾਏ ਬੁਲ੍ਹ ਨਾ ਚਾਈਂ।
ਹਰ ਦਮ ਪੀ ਤੇ ਖੀਵਾ ਹੋ ਰਹੁ,
ਇਹ ਮਸਤੀ ਨਾ ਉਤਰੇ।

ਦੇਹ ਇਕ ਬੂੰਦ ਸੁਰਾਹੀਓਂ ਸਾਨੂੰ
ਇਕੋ ਹੀ ਦੇਹ ਸਾਈਂ।
ਹੋਸ਼ਾਂ ਨਾਲੋਂ ਮਸਤੀ ਚੰਗੀ,
ਰਖਦੀ ਸਦਾ ਟਿਕਾਣੇ।

ਬੇਖ਼ੁਦੀਆਂ ਦੀ ਬੂਟੀ ਇਕ ਦਿਨ,
ਮੁਰਸ਼ਿਦ ਘੋਲ ਪਿਲਾਈ।
ਝੂਟਾ ਇਕ ਅਰਸ਼ ਦਾ ਆਇਆ,
ਐਸੀ ਪੀਂਘ ਘੁਕਾਈ।

ਬੇਖ਼ੁਦੀਆਂ ਦੀ ਪੀਂਘ ਚੜ੍ਹਾ ਕੇ,
ਕੀਕਣ ਮੈਂ ਸੁਖ ਪਾਵਾਂ?

ਹੋਰ ਥਾਈਂ ਇਸ ਅਧਿਆਤਮਕ ਭਾਵਨਾਂ ਨੂੰ ਹੋਰ ਵੀ ਸਰੀਰਕ ਬਣਾਇਆ ਹੈ, ਜਿਵੇਂ :

ਨੈਣਾਂ ਦੇ ਵਿਚ ਸਜਨ ਬਹਾਇਆ,
ਉਹ ਹੇਠਾਂ ਨੂੰ ਧਸਿਆ,
ਧਸਿਆ ਅੰਦਰਲੇ ਦੇ ਅੰਦਰ,
ਨਾ ਡੂੰਘਾਣੀਂ ਫਸਿਆ ।
ਅੰਮੀ ਨੀ ! ਕਲਵਲ ਹੋ ਉਠੀਆਂ,
ਮੈਂ ਡਿਠਾ ਇਕ ਸੁਪਨਾ ਸੀ,
ਮੇਰੀ ਮੈਂ ਵਿਚ ਹੋਰ ਕੋਈ ਨੀ,
ਦਿਸਨਾ ਸੀ, ਪਰ ਛੁਪਨਾ ਸੀ ।
ਮੂੰਹਦਾ ਤੇ ਝਰਨਾਹਟ ਛੇੜਦਾ,
ਚਸਕ ਮਾਰ ਠੰਢ ਪਾਵੇ ਉਹ,
ਦੱਸ ਕੌਣ ਉਹ, ਕਦੋਂ ਵੜ ਗਇਆ,
ਕਿਉਂ ਦਿਸਨਾ, ਕਿਉਂ ਲੁਕਨਾ ਸੀ ?

ਗੁਰਬਾਣੀ ਵਿਚ ਅਧਿਆਤਮਕ ਪ੍ਰੇਮ ਦਾ ਸੰਸਾਰਕ ਰੂਪ-ਸੰਕੇਤ ਪਤੀ-ਪਤਨੀ ਪ੍ਰੇਮ ਬਣਾਇਆ ਗਿਆ ਹੈ। ਸੂਫ਼ੀਆਂ ਨੇ ਹੀਰ ਰਾਂਝੇ ਦਾ ਰੋਮਾਂਟਿਕ ਪ੍ਰੇਮ ਵੀ ਇਕ ਸੰਕੇਤ ਰੂਪ ਵਿਚ ਵਰਤਿਆ ਹੈ । ਭਾਈ ਵੀਰ ਸਿੰਘ ਨੇ ਇਸ ਸੰਕੇਤ ਨੂੰ ਹੋਰ ਵੀ ਰੋਮਾਂਟਿਕ ਬਣਾ ਦਿਤਾ ਹੈ । ਹੁਣ ਇਸ ਪ੍ਰੇਮ ਦਾ ਰੂਪ ਵੀ ਯੂਰਪੀਨ ਪ੍ਰਕਾਰ ਦੇ ਪ੍ਰੇਮ ਦੇ ਨੇੜੇ ਹੋਣ ਕਰਕੇ ਅਸਾਡੀਆਂ ਉਪਰਲੀਆਂ ਤੇ ਮਧ-ਵਰਗੀ ਸ਼੍ਰੇਣੀਆਂ ਦੇ ਪੜ੍ਹੇ ਲਿਖੇ ਲੋਕਾਂ ਦੀ ਵਿਲਾਸਮਈ ਰੁਚੀ ਦੇ ਅਨੁਕੂਲ ਹੈ । ਸਜਨ ਜਾਂ ਸਾਜਨ ਦਾ ਸੰਕੇਤ ਵੀ ਗੁਰਬਾਣੀ ਵਿਚ ਵਰਤਿਆ ਗਇਆ ਹੈ ਤੇ ਯਾਰ ਦਾ ਵੀ। ਪਰ ਉਥੇ ਇਸ ਵਿਚ ਭਾਵੁਕਤਾ ਉਤੇ ਅਧਿਆਤਮਕਤਾ ਪ੍ਰਬਲ ਰੂਪ ਵਿਚ ਛਾਈ ਹੋਈ ਹੈ। ਭਾਈ ਸਾਹਿਬ ਦੀ ਰਚਨਾ ਵਿਚ ਇਹ ਸਜਨ ਵਧੇਰੇ ਨਿਕਟੀ ਤੇ ਮਨੁਖ-ਰੂਪੀ ਬਣ ਗਇਆ ਹੈ, ਤੇ ਇਸ ਦੇ ਪ੍ਰੇਮ ਦਾ ਅਨੁਭਵ ਵਧੇਰੇ ਸਰੀਰਕ ਤੇ ਭਾਵਕ, ਜਿਵੇਂ ਉਪਰ ਦਿਤੀਆਂ ਬਹੁਤ ਪੰਕਤੀਆਂ ਤੋਂ ਸਿਧ ਹੈ ।

ਦੂਜੇ ਪਾਸੇ ਸਪਸ਼ਟ ਸ਼ਬਦਾਂ ਵਿਚ ਵੀ ਆਦਰਸ਼ ਰੂਪ ਦਾ ਵਰਣਨ ਕੀਤਾ ਹੈ ਜਿਵੇਂ :

ਦਿਲ ਵਰਜਿਆ ਨਹੀਂ ਰਹਾਂਦਾ,
ਜਾ ਖਹਿੰਦਾ ਓਸ ਟਿਕਾਣੇ ।
ਇਕ ਲਾਮਕਾਨੀ ਡੇਰਾ,
ਜਾ ਉਸ ਦੇ ਬੁਰਜ ਸਿਆਣੇ ।

ਵਿਚ ਸਿਆਣ ਆਪ ਗੁੰਮ ਹੁੰਦਾ,
ਰਹੇ ਅਗਾਂਹ ਪਿਛਾਂਹ ਨਾ ਜੋਗਾ,
ਜਦ ਮੁੜਦਾ, ਰਸ ਵਿਚ ਗੁਟਕੇ,
ਪਰ ਦੱਸੇ ਨਾ ਕੁਝ ਜਾਣੇ ।

... ... ...

'ਤੂੰ ਪਾਪੀ, ਤੂੰ ਪਾਪੀ' ਕਹ ਕਹ,
ਪੰਡਿਤ ਜਿੰਦ ਸੁਕਾਈ,
ਬਖ਼ਸ਼ਣ ਵਾਲਾ ਮਿੱਤੋਂ ਬਾਹਰ,
ਅਸੀਂ ਮਿੱਤ ਵਿਚ ਭਾਈ !
ਮਿੱਤ ਵਾਲੇ ਦੇ ਕਰਮ ਅਮਿੱਤੇ,
ਕਦੇ ਨਹੀਂ ਹੋ ਸਕਦੇ ।
ਬਖਸ਼ ਅਮਿੱਤੇ ਦੀ ਜਿੱਤ ਪਾਊ,
ਮਿੱਤ ਦੇ ਕਰਮ ਉਡਾਈ ।

ਇਕ ਹੋਰ ਲਛਣ ਜੋ ਭਾਵੇਂ ਪੁਰਾਣੀ ਕਵਿਤਾ ਵਿਚ ਵੀ, ਖ਼ਾਸ ਕਰਕੇ ਭਾਈ ਗੁਰਦਾਸ ਵਿੱਚ, ਚੋਖਾ ਮਿਲਦਾ ਹੈ, ਉਹ ਪਰਾ-ਸਰੀਰਕ ਅਲੰਕਾਰ ਹੈ । ਇਸ ਅਲੰਕਾਰ ਰਾਹੀਂ ਜੜ੍ਹ ਸਰੀਰਾਂ ਵਿੱਚ ਚੇਤੰਨ ਗੁਣਾਂ ਦਾ ਵਰਣਨ ਕੀਤਾ ਜਾਂਦਾ ਹੈ, ਤੇ ਉਸ ਵਰਣਨ ਰਾਹੀਂ ਕੁਝ ਭਾਵਕ ਤੇ ਬੌਧਿਕ ਸੰਕਲਪ ਸਿੱਧ ਕੀਤੇ ਜਾਂਦੇ ਹਨ, ਜਿਵੇਂ ਧਰਤੀ ਵਿੱਚ ਖ਼ਿਮਾ, ਪਾਣੀ ਦੇ ਨੀਵੇਂ ਪਾਸੇ ਜਾਣ ਤੋਂ ਨਿਮਰਤਾ, ਬਿਰਛ ਦੀ ਖਿਮਾ, ਆਦਿ, ਗੁਣਾਂ ਤੋਂ ਆਚਾਰ ਦੇ ਗੁਣਾਂ ਵੱਲ ਸੰਕੇਤ ਕੀਤੇ ਜਾਂਦੇ ਹਨ । ਭਾਈ ਵੀਰ ਸਿੰਘ ਨੇ ਇਹ ਅਲੰਕਾਰ ਨਵੇਂ ਬਿੰਬਾਂ ਦੇ ਰੂਪ ਵਿਚ ਵਰਤਿਆ ਹੈ, ਤੇ ਭਾਈ ਗੁਰਦਾਸ ਨਾਲੋਂ ਵਧੇਰੇ ਸੂਖਮ ਰੂਪਾਂ ਵਿੱਚ, ਜਿਵੇਂ :

ਸਾਬਣ ਲਾ ਲਾ ਧੋਤਾ ਕੋਲਾ,
ਚੁਧ ਦਹੀਂ ਵਿਚ ਪਾਇਆ,
ਖੁੰਬ ਚਾੜ੍ਹ, ਰੰਗਣ ਵੀ ਧਰਿਆ,
ਰੰਗ ਨਾ ਏਸ ਵਟਾਇਆ,
ਵਿਛੁੜ ਕੇ ਕ਼ਾਲਕ ਸੀ ਆਈ,
ਬਿਨ ਮਿਲਿਆਂ ਨਹੀਂ ਲਹਿੰਦੀ :
ਅੰਗ ਅੱਗ ਦੇ ਲਾ ਕੇ ਦੇਖੋ,
ਚੜ੍ਹਦਾ ਰੂਪ ਸਵਾਇਆ !

(ਵਿਛੋੜਾ ਵਸਲ)

... ... ...

ਧਰਤੀ ਦੇ ਤੰਗ-ਦਿਲ ਲੋਕੋ,
ਨਾਲ ਅਸਾਂ ਕਿਉਂ ਲੜਦੇ ?
ਚੌੜੇ ਦਾਉ ਅਸਾਂ ਨਹੀਂ ਵਧਣਾ,
ਸਿੱਧੇ ਜਾਣਾ ਚੜ੍ਹਦੇ,
ਘੇਰੇ ਤੇ ਫੈਲਾਉ ਅਸਾਡੇ
ਵਿੱਚ ਅਸਮਾਨਾਂ ਹੋਸਣ,
ਗਿੱਠ ਥਾਉਂ ਧਰਤੀ ਤੇ ਮੱਲੀ,
ਅਜੇ ਤੁਸੀਂ ਹੋ ਲੜਦੇ ।

(ਬਿਰਛ)

ਇਸ ਭਾਵ ਦੇ ਅਲੰਕਾਰ ਭਾਈ ਸਾਹਿਬ ਦੀ ਬਾਕੀ ਰਚਨਾ ਵਿਚ ਵੀ ਥਾਉਂ ਥਾਉਂ ਮਿਲਦੇ ਹਨ, ਜਿਵੇਂ :

ਪੁੰਨਿਆਂ ਨੂੰ ਸ਼ਹੁ ਸਾਗਰ ਉਛਲੇ,
ਤਾਂਘ ਅਰਸ਼ ਦੀ ਕਰਦਾ,
ਦੂਰ ਵਸੇਂਦੇ ਸੋਹਣੇ ਵੱਲੇ
ਉਮੂਲ ਉਮੂਲ ਜੀ ਭਰਦਾ,
ਜਿਉਂ ਜਿਉਂ ਪਰ ਉਸ ਲਗੇ ਚਾਂਦਨੀ,
ਤਿਉਂ ਤਿਉਂ ਕੀ ਉਹ ਦੇਖੇ,
ਪ੍ਰੀਤਮ ਦਾ ਦਿਲ ਪ੍ਰੇਮ-ਤਰੰਗੀਂ
ਦਾਨ ਉਛਾਲੇ ਕਰਦਾ ।

(ਪ੍ਰੇਮ ਤਰੰਗੀ-ਮਟਕ-ਹੁਲਾਰੇ)

ਇਸੇ ਤਰ੍ਹਾਂ 'ਬਿਰਛ' ਵਿਚਲੇ ਭਾਵ ਨੂੰ 'ਕਿੱਕਰ' ਵਿੱਚ ਹੋਰ ਵਿਸਤਾਰ ਨਾਲ ਵਿਅਕਤ ਕੀਤਾ ਹੈ ।

ਇਸ ਅਧਿਆਤਮਕ, ਪਰਾਸਰੀਰਕ ਪਧਰ ਤੋਂ ਉੱਤਰ ਕੇ ਭਾਈ ਸਾਹਿਬ ਅਚਾਰ-ਨੀਤੀ ਦੇ ਮਨੁਖੀ ਪਧਰ ਉਤੇ ਆਉਂਦੇ ਹਨ, ਤਾਂ ਵੀ ਉਹ ਪਰਾਸਰੀਰਕ ਅਲੰਕਾਰ ਦੀ ਵਧੇਰੇ ਵਰਤੋਂ ਕਰਦੇ ਹਨ । 'ਰਉਂ ਰੁਖ' ਵਿੱਚ ਉਹ ਆਕੜ ਅਥਵਾ ਅਭਿਮਾਨ ਦੀ ਨਿੰਦਾ ਇਸ ਤਰ੍ਹਾਂ ਕਰਦੇ ਹਨ :

ਸਾਗਰ ਪੁੱਛਦਾ : 'ਨਦੀਏ, ਸਾਰੇ
ਬੂਟੇ ਬੂਟੀਆਂ ਲਿਆਵੇਂ,
'ਪਰ ਨਾ ਕਦੀ ਬੈਂਤ ਦਾ ਬੂਟਾ
ਏਥੇ ਆਣ ਪੁਚਾਵੇਂ ।'

ਨਦੀ ਆਖਦੀ : 'ਆਕੜ ਵਾਲੇ
ਸਭ ਬੂਟੇ ਪੱਟ ਸੱਕਾਂ,
'ਪਰ ਜੋ ਝੁਕੇ ਵਗੇ ਰਉਂ ਰੁਖ਼ ਨੂੰ
ਪੇਸ਼ ਨਾ ਉਸ ਤੇ ਜਾਵੇ ।'

ਪਰ ਇਸ ਵਿਚ ਭਾਈ ਸਾਹਿਬ ਅਭਿਮਾਨ ਦੀ ਨਿੰਦਾ ਕਰਕੇ ਜਿਹੜੀ 'ਰਉਂ ਰੁਖ਼' ਦੀ ਸ਼ਲਾਘਾ ਕਰ ਗਏ ਹਨ, ਉਸ ਵਿਚ ਉਹਨਾਂ ਨੇ ਉਹ ਵਧੇਰੇ ਨਿੰਦਨੀ ਲਛਣ ਨਹੀਂ ਵੇਖਿਆ, ਜਿਸ ਨੂੰ ਮੌਕਾ-ਪ੍ਰਸਤੀ ਆਖਿਆ ਜਾਂਦਾ ਹੈ। ਸ਼ਾਇਦ, ਭਾਈ ਸਾਹਿਬ ਦੀ ਸ਼ਰੇਣੀ ਵਿਚ ਅੰਗਰੇਜ਼ੀ ਸਾਮਰਾਜ ਦੇ ਅਧੀਨ 'ਰਉਂ-ਰੁਖ਼' ਨੂੰ ਪੂਰਣ ਭਾਂਤ ਹੀ ਇਕ ਚੰਗਾ, ਨਿਮਰਤਾ ਭਰਪੂਰ ਸਮਝਿਆ ਜਾਂਦਾ ਸੀ।

'ਇਲਮ, ਅਮਲ' ਦੀਆਂ ਦੋ ਤੁਰਿਆਈਆਂ ਵਿੱਚ ਇਸੇ ਤਰ੍ਹਾਂ ਕਚਕੌਲ ਦੇ ਅਲੰਕਾਰ ਰਾਹੀਂ ਅਮਲ ਦੇ ਮੁਕਾਬਲੇ ਵਿੱਚ ਇਲਮ ਦੀ ਹੀਣਤਾ ਦਰਸਾਈ ਹੈ ਜਿਵੇਂ :

ਮਲ ਮਲ ਕੇ ਫਿਰ ਧੋਤਾ ਇਸ ਨੂੰ,
ਮੈਲ ਇਲਮ ਦੀ ਲਾਹੀ :
ਦੇਖੋ ਇਹ ਕਚਕੌਲ ਲਿਸ਼ਕਿਆ,
ਕੰਵਲ ਵਾਂਗ ਫਿਰ ਖਿੜਿਆ।

ਸਾਧਾਰਣ ਆਦਰਸ਼ਵਾਦੀਆਂ ਤੇ ਰਹਸਵਾਦੀਆਂ ਵਾਕਰ ਹੋਰ ਥਾਈਂ ਵੀ ਭਾਈ ਸਾਹਿਬ ਨੇ ਬੁਧੀ ਅਥਵਾ ਇਲਮ ਨੂੰ ਛੁਟਿਆਇਆ ਹੈ । ਜਿਵੇਂ 'ਬਿਜਲੀਆਂ ਦੇ ਹਾਰ' ਵਿਚਲੀ 'ਵਲਵਲਾ' ਕਵਿਤਾ ਵਿੱਚ ਆਖਿਆ ਹੈ :

ਜਿਨ੍ਹਾਂ ਉਚਿਆਈਆਂ ਉਤੋਂ
ਬੁਧੀ ਖੰਭ ਸਾੜ ਢੱਠੀ,
ਮੱਲੋ ਮੱਲੀ ਉਥੇ ਦਿਲ
ਮਾਰਦਾ ਉਡਾਰੀਆਂ।

... ... ...

ਬੈਠ ਵੇ ਗਿਆਨੀ ਬੁਧੀ—
ਮੰਡਲੇ ਦੀ ਕੈਦ ਵਿਚ,
ਵਲਵਲੇ ਦੇ ਦੇਸ਼ ਸਾਡੀਆਂ
ਲਗ ਗਈਆ ਯਾਰੀਆਂ।

ਇਕ ਹੋਰ ਭਾਂਤ ਦੀ ਭਾਵਕ ਜੇਹੀ ਸਿਖਿਆ ਲਈ ਇਤਿਹਾਸਕ ਤੱਥਾਂ ਦੀ ਵਰਤੋਂ ਵੀ ਕੀਤੀ ਗਈ ਹੈ, ਜਿਵੇਂ 'ਰੌਸ਼ਨ ਆਰਾ' ਵਿੱਚ ਕਹਿਆ ਹੈ :

ਕਿਉਂ ਜਕਦੇ ਹਨ ਕਦਮ ਤੁਹਾਡੇ
ਬਾਗ ਅਸਾਡਾ ਵੜਦੇ ?
ਅਰਜ਼ ਨਾ ਕਰਦੇ, ਮੰਗ ਨਾ ਮੰਗਦੇ,
ਪੱਲਾ ਅਸੀਂ ਨਾ ਫੜਦੇ,
ਖ਼ਾਕ ਬਾਗ਼ ਵਿੱਚ ਖ਼ਾਕ ਹੋ ਗਏ,
ਹੈ ਨਿਸ਼ਾਨ ਇਕ ਬਾਕੀ,
ਭਲਾ ਜੇ ਸਾਡੀ ਯਾਦ ਕਦੇ ਇਹ,
ਦਿਲ ਤੁਹਾਡੇ ਮੁੜ ਜੜਦੇ।

ਇਤਿਹਾਸਕ ਤੱਥਾਂ ਤੋਂ 'ਮਟਕ ਹੁਲਾਰੇ' ਦੀਆਂ ਕੁਝ ਕਵਿਤਾਵਾਂ ਤੇ ਕੁਝ ਲੰਮੇਰੀਆਂ ਕਵਿਤਾਵਾਂ, 'ਕੁਤਬ ਦੀ ਲਾਠ' ਤੇ 'ਅਟਕ' ਆਦਿ, ਵਿੱਚ ਕੁਝ ਸਮਾਜਕ ਨੀਤੀ ਦੇ ਅਰਥ ਵੀ ਪ੍ਰਗਟ ਕੀਤੇ ਹਨ, ਜੋ ਅਸਾਡੇ ਲੋਕਾਂ ਦੀ ਸੁਤੰਤਰਤਾ ਤੋਂ ਪਹਿਲਾਂ ਦੀ ਅਧੋਗਤੀ ਦੇ ਪ੍ਰਸੰਗ ਵਿੱਚ ਮਹੱਤਾ ਰਖਦੇ ਹਨ।

## ੩.

ਇਹ ਤੱਥ ਜੋ 'ਤ੍ਰੇਲ ਤੁਪਕੇ' ਦੇ ਪ੍ਰਸੰਗ ਵਿੱਚ ਉਪਰ ਵਰਣਨ ਕੀਤੇ ਗਏ ਹਨ, ਭਾਈ ਸਾਹਿਬ ਦੀ ਸਮੁਚੀ ਕਵਿਤਾ ਦੇ ਗੁਣ ਲਛਣ ਹਨ। 'ਬਿਜਲੀਆਂ ਦੇ ਹਾਰ' ਦੀਆਂ ਨਿਕੀਆਂ ਕਵਿਤਾਵਾਂ ਤੇ 'ਮਟਕ ਹੁਲਾਰੇ' ਦਾ ਪਹਿਲਾ ਭਾਗ—'ਰਸ ਰੰਗ ਛੁਹ'—ਇਸ ਗੁਣ ਸੁਭਾਵ ਵਾਲੀਆਂ ਕਵਿਤਾਵਾਂ ਹਨ। ਇਹਨਾਂ ਦਾ ਵਿਸ਼ਾ ਵੀ ਉਹ ਹੀ ਅਣਡਿਠੇ ਪ੍ਰੀਤ ਦੀ ਖਿਚ (ਜਿਵੇਂ 'ਅਣਡਿਠਾ ਰਸਦਾਤਾ', 'ਤ੍ਰੇਲ ਤੁਪਕਾ', 'ਗਿਆਨ-ਅਗਿਆਨ', 'ਕਮਲ ਗੋਦੀ ਵਿਚ ਤ੍ਰੇਲ-ਮੋਤੀ', 'ਸਾਈਂ' ਲਈ ਤੜਪ'[1], 'ਅਨੰਤ ਦੀ ਛੁਹ', 'ਨੂਰ ਚਮਕਦਾ ਮੱਥਾ', ਸ਼ਹੁ ਖਿੱਚਾਂ ਵਾਲੇ' ਹੈ ਜਾਂ ਉਸ ਦੀ ਯਾਦ ਵਿਚ ਮਸਤੀ, ਖ਼ੁਮਾਰ ਜਾਂ ਨਸ਼ਾ ਹੈ, (ਜਿਵੇਂ 'ਉਚੀ ਹੁਣ' 'ਅੱਜ', 'ਰਸ ਰੱਤਿਆਂ ਦੀ ਖੋਜ', 'ਵਲਵਲਾ', 'ਨਾ ਹੋਇ ਉਹਲੇ'[1] ਤੇ 'ਚੜ੍ਹ ਚੱਕ ਤੇ ਚੱਕ ਘੁਮਾਨੀਆਂ',[2]) । ਉਸੇ ਤਰ੍ਹਾਂ ਇਸ ਪਿਆਰ, ਖ਼ੁਮਾਰ ਜਾਂ ਨਸ਼ੇ ਵਿੱਚ ਸਰੀਰ ਵਿੱਚ ਝਰਨਾਟਾਂ ਛਿੜਨ ਤੇ ਸੰਗੀਤ ਦੇ ਸਾਜ਼ ਵਾਕਰ ਤਰਬਾਂ ਕਢਣ ਦੀ ਅਵਸਥਾ ਦਾ ਵਰਣਨ ਹੈ, (ਜਿਵੇਂ 'ਅਣਡਿਠਾ ਰਸਦਾਤਾ', 'ਬੁੱਲ੍ਹਾ', 'ਰਸ-ਰੱਤਿਆਂ ਦੀ ਖੋਜ'[1], 'ਨਿੱਤ ਅਰਜ਼ੋਈ',[2] ਆਦਿ, ਵਿੱਚ।

---

1. ਬਿਜਲੀਆਂ ਦੇ ਹਾਰ।
. ਮਟਕ ਹੁਲਾਰੇ-ਰਸ ਰੰਗ ਛੁਹ

ਰੁਮਾਂਟਿਕ ਪ੍ਰੇਮ ਦਾ ਵਰਣਨ ਹੋਰ ਵੀ ਸਰੀਰ-ਭਾਵੀ ਹੋ ਗਇਆ ਹੈ ਤੇ ਇਸ ਉਤੇ ਅਧਿਆਤਮਵਾਦ ਦਾ ਕੇਵਲ ਸਾਇਆ ਮਾਤਰ ਹੀ ਰਹ ਗਇਆ ਹੈ। ਉਸ ਪਿਆਰੇ ਦੀ ਛੁਹ ਇਕ ਬੜੀ ਭਾਵਕ ਘਟਨਾ ਹੈ, ਜਿਵੇਂ :

ਹੈ ਅਨੰਤ, ਇਕ ਛੁਹ ਤੁਹਾਡੀ ਨੂੰ
ਦਿਲ ਮੰਗਦਾ ਨਹੀਂ ਰੱਜਦਾ,
ਛੁਹ ਤੁਹਾਡੀ ਦਾ ਕਹਰ ਵਿਛੋੜਾ,
ਸੇਲੇ ਵਾਂਗੂੰ ਵੱਜਦਾ ।
('ਅਨੰਦ ਦੀ ਛੁਹ'[1])

ਅਰਸ਼ੀ ਛੁਹ ਤੇਰੀ ਦੇ ਸੁਆਲੀ,
ਅਸੀਂ ਦਰ ਤੇਰੇ ਤੇ ਆਏ,
ਡਰਦੇ ਡਰਦੇ, ਕੰਬਦੇ ਕੰਬਦੇ,
ਅਸਾਂ ਗਿਣ ਗਿਣ ਕਦਮ ਰਖਾਏ।
('ਨੂਰ ਚਮਕਦਾ ਮੱਥਾ'[2])

ਫਿਰ ਰੱਬੀ ਪ੍ਰੀਤਮ ਨੂੰ ਸੰਸਾਰੀ ਪ੍ਰੀਤਮ ਦੇ ਰੂਪ ਵਿੱਚ ਵਟਾ ਕੇ ਹੋਰ ਵੀ ਬਹੁਤ ਅਜੇਹੀਆਂ ਘਟਨਾਵਾਂ ਦਾ ਵਰਣਨ ਹੈ, ਜੋ ਇਸਤ੍ਰੀ-ਪੁਰਖ ਦੇ ਪ੍ਰੇਮੀ ਦੀਆਂ ਘਟਨਾਵਾਂ ਹਨ, ਜਿਵੇਂ 'ਢੋਲਾ ਰੁੱਸ ਕੇ ਨਾ ਜਾ' (ਬਿਜਲੀਆਂ ਦੇ ਹਾਰ') ਵਿੱਚ ਆਖਿਆ ਹੈ :

ਵੇ ਨ ਰੁੱਸ ਕੇ ਰੁੱਸ ਕੇ ਜਾ, ਢੋਲਾ,
ਆਵੇ, ਹੱਸਨਾ ਹੱਸਨਾ ਆ ਢੋਲਾ !

... ... ...

ਮੂੰਹ ਦੱਸ ਨਾ ਕੰਡ ਦਿਖਾ, ਢੋਲਾ,
ਕੰਡ ਦੱਸ ਨਾ ਕੰਡ ਲੁਕਾ, ਢੋਲਾ !
ਲੜ ਲਾਈ ਦੀ ਲਾਜ ਨਿਬਾਹ ਢੋਲਾ,
ਭੁੱਲਾਂ ਸਾਡੀਆਂ ਨਾਂਹ ਤਕਾ, ਢੋਲਾ !
ਦਿਲ ਖੱਸ ਕੇ ਨੱਸ ਨਾ ਜਾ, ਢੋਲਾ,
ਖਿਦੂ ਵਾਂਗ ਨਾ ਇਹ ਬੁੜ੍ਹਕਾ, ਢੋਲਾ !
ਤੇਰਾ ਮਾਲ ਇਹ ਹੋ ਚੁੱਕਾ, ਢੋਲਾ,
ਅਪਣਾ ਮਾਲ ਨ ਆਪ ਵੰਞਾ, ਢੋਲਾ !

---

1. ਬਿਮਲੀਆਂ ਦੇ ਹਾਰ।

2. ਉਹੀ

ਪ੍ਰੀਤਮ ਦੀ ਪ੍ਰੇਮੀ ਵੱਲ ਅਜੇਹੀ ਕੰਡ-ਫੇਰੀ ਕੇਵਲ ਸਰੀਰਕ ਪ੍ਰੇਮ ਦਾ ਲੱਛਣ ਹੀ ਹੋ ਸਕਦੀ ਹੈ, ਦੈਵੀ ਪ੍ਰੇਮ ਦਾ ਨਹੀਂ । ਦੈਵੀ ਪ੍ਰੀਤਮ ਜਾਂ ਪਰਮੇਸ਼ਰ ਨੂੰ ਕਦੀ ਆਪਣੇ ਭਗਤਾਂ ਵੱਲ ਅਜੇਹੀ ਕੰਡ ਕਰਨ ਦੀ ਕਲਪਣਾ ਦੈਵੀ ਪ੍ਰੇਮ ਦੇ ਸੰਕਲਪ ਦੇ ਵਿਰੁਧ ਜੇਹੀ ਗੱਲ ਪ੍ਰਤੀਤ ਹੁੰਦੀ ਹੈ । ਪਰ ਜਦੋਂ ਇਕ ਵਾਰੀ ਦੈਵੀ ਪ੍ਰੀਤਮ ਨੂੰ ਮਨੁਖੀ ਪ੍ਰੀਤਮ ਨਾਲ ਤੁਲਨਾ ਵਿੱਚ ਲੈ ਆਈਏ, ਤਾਂ ਕਵਿਤਾ ਦੀ ਲੈ ਵਿੱਚ ਮਨੁਖੀ ਪ੍ਰੀਤਮ ਦੇ ਉਹ ਲਛਣ ਵੀ ਜੋ ਨਿਰੋਲ ਮਨੁਖੀ ਹਨ, ਦੈਵੀ ਨਹੀਂ ਹੋ ਸਕਦੇ, ਦੈਵੀ ਪ੍ਰੀਤਮ ਨਾਲ ਅਚੇਤ ਹੀ ਜੋੜੇ ਜਾਂਦੇ ਹਨ । ਦੈਵੀ ਪ੍ਰੀਤਮ ਦੀ ਅਜੇਹੀ ਅਚੇਤ, ਮਾਨਵਕਾਰੀ ਹੋਰ ਕਈ ਅਜੇਹੀਆਂ ਕਵਿਤਾਵਾਂ, ਜਿਵੇਂ 'ਉਡੀਕ' ਜਾਂ 'ਭੁੱਲ' (ਬਿਜਲੀਆਂ ਦੇ ਹਾਰ), ਛੁਹ ਗੋਰੀ (ਮਟਕ ਹੁਲਾਰੇ), 'ਲਗੀਆਂ ਨਿਭਣ' (ਲਹਰਾਂ ਦੇ ਹਾਰ), ਆਦਿ, ਵਿੱਚ ਵੀ ਹੈ।

੪.

ਇਕ ਵਿਸ਼ੇਸ਼ ਪ੍ਰਕਾਰ ਦਾ ਪ੍ਰਕਿਰਤੀ ਵਰਣਨ 'ਤ੍ਰੇਲ ਤੁਪਕੇ' ਤੋਂ ਪਿਛਲੀ ਕਵਿਤਾ ਦਾ ਇਕ ਮੁਖ ਲਛਣ ਹੈ । 'ਲਹਰਾਂ ਦੇ ਹਾਰ' ਵਿੱਚ ਇਹ ਥੋੜ੍ਹੀ ਮਾਤਰਾ ਵਿੱਚ 'ਦਿਲ-ਤਰੰਗ' ਭਾਗ ਵਿੱਚ ਆਇਆ ਹੈ, ਜਿਵੇਂ 'ਕਰਨੇ ਦੀ ਖੁਸ਼ਬੋ'......, 'ਕੈਲੋਂ ਗਲ ਲਗੀ ਵੇਲ' 'ਮੋਰੀਆਂ ਗੁਲ ਦਾਉਦੀਆਂ', 'ਨਰਗਸ', 'ਹਿਮਾਲਯ'—'ਗੰਗਾ-ਸਮੁੰਦਰ' ਆਦਿ ਵਿੱਚ । ਉਦਾਹਰਣ ਮਾਤਰ, ਕਰਨੇ ਦੀ ਖੁਸ਼ਬੋ ਅੱਧਖਿੜੇ ਫੁਲ ਨੂੰ ਇਸ ਤਰ੍ਹਾਂ ਸੰਬੋਧਨ ਕਰਦੀ ਹੈ :

ਬੰਨ੍ਹ ਨਾ ਬਹਾਲ ਸਾਨੂੰ,
ਗੋਦੀ ਤੇਰੀ ਹੋਰ ਸਾਥੋਂ
ਬੈਠਾ ਨਹੀਂ ਜਾਂਵਦਾ।
ਪਾਲਿਆ ਤੇ ਪੋਸਿਆ,
ਸਿਆਣਿਆਂ ਤੂੰ ਠੀਕ ਕੀਤਾ,
ਜੁਸਾ ਸਾਡਾ ਤੇਰੀਆਂ
ਕਲਾਈਆਂ ਨਹੀਂ ਮਾਂਵਦਾ।
... ... ...
ਮੋਕਲੇ ਤੇ ਵੱਡੇ ਵੱਡੇ,
ਖੁਲ੍ਹੇ ਖੁਲ੍ਹੇ ਮੰਡਲਾਂ ਦਾ,
ਸੁਹਣਾ ਸੁਹਣਾ ਸੁਪਨਾ, ਹਾਇ।
ਸਾਨੂੰ ਪਿਆ ਆਂਵਦਾ।

ਇਕ ਤਰ੍ਹਾਂ ਨਾਲ ਇਸ ਵਿੱਚ ਮਨੁਖੀ ਜਵਾਨੀ ਵਿਚਲੀ ਵਾਸ਼ਨਾ ਦਾ ਅਨੁਰੂਪ ਵੀ

ਪ੍ਰਾਪਤ ਹੈ, ਜਿਵੇਂ ਕਿਸੇ ਫ਼ਰਾਇਡਵਾਦੀ ਵਰਣਨ ਵਿੱਚ ਹੋ ਸਕਦਾ ਹੈ । ਉੱਤਰ ਵਿੱਚ ਅਧਖਿੜਿਆ ਫੁਲ ਆਪਣੇ ਅੰਤਰ ਪੈਦਾ ਹੋਈ ਖ਼ੁਸ਼ਬੋ ਨੂੰ ਇਉਂ ਆਖਦਾ ਹੈ :

ਕਾਹਲੀਏ ਤੇ ਬਾਹਲ਼ੀਏ
ਮੁਟਿਆਰ ਹੋਈਏ ਬੱਚੀਏ ਨੀ ।
ਬੈਠ, ਨੀ, ਆਰਾਮ ਨਾਲ਼,
ਗੋਦੀ ਸੁਖ ਮਾਣ ਲੈ ।
ਮੇਰੀਆਂ ਕਲਾਈਆਂ ਵਿੱਚ
ਤੇਰੀ ਹੈ ਸਲਾਮਤੀ, ਨੀ,
ਗੋਦੀ ਬੈਠ, ਗੋਦੀ ਬੈਠ,
ਗੋਦੀ-ਸੁਖ ਸਿਆਣ ਲੈ ।
... ... ...
ਖੁਲ੍ਹੇ ਖੁਲ੍ਹੇ ਮੰਡਲਾਂ ਦੇ
ਸੁਪਨੇ ਜੋ ਆਣ ਤੈਨੂੰ
ਸੁਪਨਾ ਕਰ ਲੈਣਗੇ ਉਹ,
ਸਾਚੀ ਇਹ ਪਛਾਣ ਲੈ ।

ਪਰ ਅੰਤ ਖ਼ੁਸ਼ਬੋ
ਆਖਦੀ ਇਹ ਉਚੀ ਉਚੀ
ਜ਼ੋਰ ਇਕ ਲਾਇ ਪਿਆਰੀ
ਵੀਣੀ ਮੋੜ ਮਾਉਂ ਵਾਲੀ
ਬਾਹਰ ਉਠ ਧਾਈ ਹੈ ।
ਕੂਕ ਕੋਈ ਸੁਣੀ ਨਾਹੀਂ,
ਮਾਉਂ ਗੱਲ ਗਉਲੀ ਨਹੀਂ,
ਵਾਉ ਮੰਡਲ ਖੇਡਦੀ, ਹੁਣ
ਖੁਲ੍ਹ ਦੇਸ਼ੀਂ ਆਈ ਹੈ ।

ਇਸੇ ਤਰ੍ਹਾਂ 'ਮੇਰੀਆਂ ਗੁਲ ਦਾਊਦੀਆਂ' ਨੂੰ ਵਿਦਾਇਗੀ ਨਿਰੋਲ ਮਨੁਖੀ ਭਾਵ ਵਿਚ ਦਿਤੀ ਗਈ ਹੈ ਜਿਵੇਂ :

ਬਰਸ ਦਿਨਾਂ ਅਸੀਂ ਤਾਂਘਾਂ ਲਾਈਆਂ,
ਤੁਸਾਂ ਵੀਹ ਦਿਨ ਦਰਸ ਦਿਖਾਏ ।
ਦਰਸ ਤੁਹਾਡੇ ਅਸੀਂ ਲੁਭਾਏ,
ਜਿਨ੍ਹਾਂ ਮਾਨੁਖ ਦਰਸ ਭੁਲਾਏ ।

ਹਰਦਮ ਖਿੜੇ ਮਿਲੋ ਹੇ ਮਿਤਰੋ,
ਤੁਸਾਂ ਮੱਥੇ ਵੱਟ ਨਾ ਪਾਏ।

ਕਰੀਬ ਕਰੀਬ ਵਰਡਜ਼ਵਰਥ ਦੇ ਰੰਗ ਵਿੱਚ ਇਹਨਾਂ ਫੁੱਲਾਂ ਨੂੰ ਭਾਈ ਸਾਹਿਬ ਨੇ ਮਨੁਖ ਨਾਲੋਂ ਚੰਗੇਰੇ, ਹਰਦਮ ਖਿੜੇ ਰਹਣ ਵਾਲੇ, ਕੀਨੇ ਤੋਂ ਸਾਫ਼, ਵੈਰ ਤੋਂ ਕੋਰੇ, ਦੱਸਿਆ ਹੈ, ਤੇ ਪ੍ਰਾਕ੍ਰਿਤੀ ਦੇ ਜੀਵਨ ਨੂੰ ਮਨੁਖ ਦੇ ਸਮਾਜਕ ਜੀਵਨ ਨਾਲੋਂ ਸੁਹਣਾ ਤੇ ਸੁਖਾਵਾ ਵਰਣਨ ਕੀਤਾ ਹੈ।

ਗੁਲਦਾਊਦੀਆਂ ਉਤੇ ਹੀ ਦੋ ਹੋਰ ਕਵਿਤਾਵਾਂ 'ਬਿਜਲੀਆਂ ਦੇ ਹਾਰ' ਵਿਚ ਆਈਆਂ ਹਨ: 'ਗੁਲਦਾਊਦੀਆਂ ਨਹੀਂ ਆਈਆਂ' ਤੇ 'ਗੁਲਦਾਊਦੀਆਂ ਆਈਆਂ'। ਜਿਸ ਨਾਲ ਗੁਲਦਾਊਦੀਆਂ ਨਹੀਂ ਖਿੜੀਆਂ (ਆਈਆਂ), ਕਵੀ ਨੂੰ 'ਬਾਗ ਬਗੀਚੇ' ਵਿਚ ਸੁੰਞ ਪ੍ਰਤੀਤ ਹੁੰਦੀ ਹੈ। ਉਹਨਾਂ ਦੇ ਨਾ ਆਉਣ ਜਾਂ ਖਿੜਨ ਦਾ ਕਾਰਣ ਹੈ ਬਹੁਤੇ ਮੀਂਹ ਪੈਣਾ ਤੇ ਫੁੱਲ ਲਗਣ ਤੋਂ ਪਹਲਾਂ ਹੀ ਬੂਟਿਆਂ ਦਾ ਸੁਕ ਜਾਣਾ, ਜਿਸ ਘਟਨਾ ਨੂੰ ਕਵੀ ਇਸ ਤਰ੍ਹਾਂ ਮਾਨਵੀ ਰੂਪ ਵਿਚ ਵਰਣਨ ਕਰਦਾ ਹੈ:

ਗੁਲਦਾਊਦੀਆਂ ਸਹੀਆਂ ਸਾਡੀਆਂ
ਅਰਸ਼ੋਂ ਸਨ ਟੁਰ ਆਈਆਂ,
ਰਸਤੇ-ਮਾਰ ਇੰਦਰ ਨੇ ਰਸਤੇ
ਸੁਹਣੀਆਂ ਰੋਕ ਰਹਾਈਆਂ,
ਬੱਦਲ ਭੇਜ ਕਟਕ ਦੇ ਉਸ ਨੇ
ਸੜਕਾਂ ਸਭ ਰੁਕਾਈਆਂ,
ਬਿਜਲੀਆਂ ਦੇ ਮਾਰ ਕੜਾਕੇ
ਸੁਹਣੀਆ ਸਹਮ ਡਰਾਈਆਂ,
ਮੂਹਲੇ-ਧਾਰ ਵਰ੍ਹਾਈ ਵਰਖਾ,
ਅਰਸ਼ੀਂ ਨੀਰ ਭਰਾਈਆਂ,
ਧਰਤੀ 'ਤੇ ਜਲ ਥਲ ਕਰ ਦਿੱਤੇ
ਬੂਟੀਆਂ ਮਾਰ ਸੁਕਾਈਆਂ।

ਅਗਲੇ ਸਾਲ ਗੁਲਦਾਊਦੀਆਂ ਖਿੜਦੀਆਂ ਹਨ ਤਾਂ ਭਾਈ ਸਾਹਿਬ ਇਸ ਉਤੇ ਆਪਣੀ ਖ਼ੁਸ਼ੀ ਇਸ ਤਰ੍ਹਾਂ ਪ੍ਰਗਟਾਉਂਦੇ ਹਨ:

ਗੁਲਦਾਊਦੀਆਂ ਆਈਆਂ ਸਾਡੀਆਂ
ਗੁਲਦਾਊਦੀਆਂ ਆਈਆਂ।
ਰਲ ਮਿਲ ਦਿਓ ਵਧਾਈਆਂ, ਸਹੀਓ,
ਰਲ ਮਿਲ ਦਿਓ ਵਧਾਈਆਂ।

ਵਰ੍ਹਾ-ਵਿਛੁਨੀਆਂ ਸਹੀਆਂ ਸਾਡੀਆਂ
ਝੂਮ ਝੂਮੰਦੀਆਂ ਆਈਆਂ,
ਲੰਮੀਆਂ ਲੰਮੀਆਂ, ਸਾਵੀਆਂ ਸਾਵੀਆਂ,
ਗੰਦਲ ਕੁਆਰੀ ਜਿਹੀਆਂ,
ਹੱਸੂ ਹੱਸੂ ਉਹ ਕਰਦੀਆਂ ਆਈਆਂ;
ਆਪ ਹਸਾਂਦੀਆਂ ਆਈਆਂ।

ਪਰ ਭਾਈ ਸਾਹਿਬ ਦੀ ਪ੍ਰਕਿਰਤੀ ਦੀ ਚਿਤਰਕਾਰੀ ਆਪਣੇ ਸਿਖਰ ਉਤੇ ਉਹਨਾਂ ਦੇ ਕਾਵਿ-ਸੰਗ੍ਰਹਿ, 'ਮਟਕ ਹੁਲਾਰੇ'[1] ਵਿਚ ਪਹੁੰਚਦੀ ਹੈ। ਇਸ ਦੀ ਭੂਮਿਕਾ ਵਿਚ ਪ੍ਰੋ: ਪੂਰਨ ਸਿੰਘ ਨੇ ਭਾਈ ਸਾਹਿਬ ਦੀ ਪ੍ਰਕਿਰਤੀ-ਚਿਤਰਕਾਰੀ ਉਤੇ ਇਸ ਤਰ੍ਹਾਂ ਟਿਪਣੀ ਕੀਤੀ ਹੈ, ਉਹ ਉਸ ਅੱਤ ਬਲਵਾਨ ਪ੍ਰਭਾਵ ਨੂੰ ਦਰਸਾਂਦੀ ਹੈ, ਜੋ ਇਸ ਦਾ ਉਸ ਸਮੇਂ ਦੇ ਸੁਹਿਰਦ ਪਾਠਕਾਂ ਉਤੇ ਹੋਇਆ ਸੀ :

'ਤਿੰਨ ਸਾਲ ਦੇ ਲਗ-ਪਗ ਹੋਣ ਲੱਗੇ ਹਨ ਜਦ ਇਸ ਸੰਚੀ ਵਿਚ ਦਿਤੀਆਂ ਇਨ੍ਹਾਂ ਅਸਮਾਨੀ ਪੀਂਘਾਂ ਵਿਚ ਝੂਲਦੇ ਰੰਗਾਂ ਦੀਆਂ ਜੀਂਦੀਆਂ ਮੂਰਤਾਂ ਦੇ ਰਚਣਹਾਰ ਰਸ-ਵੈਰਾਗ ਅੰਕਿਕ ਕਵਿ ਚੂੜਾਮਣਿ ਕਸ਼ਮੀਰ ਗਏ ਸਨ। ਕਈ ਜਾਂਦੇ ਹਨ, ਕਈ ਆਂਦੇ ਹਨ, ਪਰ ਇਹ 'ਕੁਦਰਤ-ਵਸਿਆ' ਦੇ ਪਿਆਰੇ ਆਪਣੇ ਰੰਗ ਵਿਚ ਕੁਦਰਤ ਦੇਵੀ ਦੇ ਮਿਹਮਾਨ ਬਣੇ ਸਨ ਤੇ ਅੰਦਰ ਕੁਦਰਤ ਦੇ ਕਾਲਜੇ ਵਿਚ, ਜਿਹੜਾ ਰੱਬ ਦਾ ਰਾਗ–ਮੰਦਿਰ ਹੈ, ਉਥੇ ਜਾ ਟਿਕੇ ਸਨ।......ਕਵਿਤਾ ਦੀਆਂ ਚੰਨ-ਟੁਕੜੀਆਂ ਚਿਤਰਕਾਰ ਜੀ ਨੇ ਪਿਨਸਲ ਦੀਆਂ ਮਧਮ ਲਕੀਰਾਂ ਜਿਹੀਆਂ ਵਿਚ ਲੁਕਾਈਆਂ ਬੈਰਾਗੀ ਵਰਕਿਆਂ ਵਿਚ ਸੁੱਟੀਆਂ ਹੋਈਆਂ ਸਨ।...ਕਈ ਵੇਰ ਅੰਮ੍ਰਿਤਸਰ ਆਇਆਂ ਇਹ ਨੂਰੀ ਚੀਜ਼ਾ ਮੈਨੂੰ ਇਉਂ ਦਿਸ ਪਈਆਂ ਜਿਵੇਂ ਕੋਈ ਰੂਪਵੰਤੀਆਂ ਸ਼ਾਹਜ਼ਾਦੀਆਂ ਭਰ ਜਵਾਨੀ ਦੇ ਜੋਸ਼ ਵਿਚ ਆਪੇ ਤੇ ਮਸਤ ਹੋ ਮਹਲਾਂ ਨੂੰ ਛਡ 'ਰੂਪ-ਮਾਨਣ' ਤੇ ਉਨਮਾਦ ਵਿਚ ਲੀਰਾਂ ਪਾਈ ਰੁਲ ਰਹੀਆਂ ਹਨ।... ਇਹ ਕਾਵਿ ਦੀਆਂ ਸਤਰਾਂ ਨਹੀ, ਇਹ ਸੁਅੰਗਨੀਆਂ ਸੁੰਦਰੀਆਂ ਹਨ। ਕੋਈ ਰਾਜ-ਕੰਨਿਆਂ ਹਨ। ਇਹ ਦੇਵੀਆਂ ਕਸ਼ਮੀਰ ਬਾਗ ਵਿਚ ਫਿਰਦੀਆਂ ਕਈ ਵੇਰ ਡੂਘੀਆਂ ਸ਼ਾਮਾਂ ਦੇ ਹਨੇਰੇ ਵਿਚ ਕਰਤਾ ਜੀ ਨੂੰ ਮਿਲੀਆਂ ਤੇ ਉਨ੍ਹਾਂ ਦੀ ਬਾਂਹ ਪਕੜ ਨਾਲ ਤੁਰੀਆਂ ਆਈਆਂ।......

'ਕਵੀ-ਕੁਦਰਤ-ਸੰਜੋਗ-ਚੁਪ' ਇਕ 'ਚੁੰਬਕ-ਚੁਪ' ਹੈ, ਪਰ ਲੋਹੇ ਦੇ ਕਿਣਕਿਆਂ ਦੀ ਤੜਪ ਇਹਦੇ ਅੰਦਰ ਦੇ ਰੰਗ ਦੀਆਂ ਅਦਾਵਾਂ ਤੇ ਰਾਜ਼ ਤੇ ਰਮਜ਼ਾਂ ਨੂੰ ਕੁਛ ਕੁਛ ਬੇ-ਨਿਕਾਬ ਕਰਦੀ ਹੈ। ਕਵੀ ਜੀ ਦੀਆਂ ਕਵਿਤਾਵਾਂ ਇਨ੍ਹਾਂ ਕਿਣਕਿਆਂ ਵਾਂਗ ਕੰਬ ਰਹੀਆਂ

---

1 ਪਹਲਾ ਪ੍ਰਕਾਸ਼ਨ, ੧੯੨੫

ਹਨ......ਸ਼ਾਂਤਿ ਹੈ, ਪਰ ਅਨੰਤ ਚਾਲ ਅਰੁਕਵੀਂ ਇਹਦੇ ਅੰਦਰ ਜਿੰਦ ਵਾਂਗ ਤੜਪ ਰਹੀ ਹੈ। ਬਿਜਲੀ ਕੂੰਦ ਰਹੀ ਹੈ, ਪ੍ਰਭਾਤ ਫੜਕ ਰਹੀ ਹੈ, ਇਹ 'ਪਿਆਰ-ਰਸ' ਦਾ ਪਿੜ ਬੱਝ ਰਿਹਾ ਹੈ, ਸਭ ਕੁਛ ਰਸ ਸਮੁੰਦਰ ਵਿਚ ਡੁਬਕੀਆਂ ਲੈ ਰਿਹਾ ਹੈ। ਕਵੀ ਦੀ ਰਗ ਰਗ ਖਿੜਦੇ ਫੁੱਲ ਦੀਆਂ ਨਾੜਾਂ ਵਾਂਗ 'ਸਦਾ-ਵਿਗਾਸ' ਦੇ ਜਜ਼ਬੇ ਵਿਚ ਤੜਪ ਉਠੀ ਹੈ, ਤੇ ਆਪਣੀ ਨਜ਼ਰ ਰਸੀਲੀ ਵਿਚ ਸਭ ਕੁਝ ਅਨੰਤ ਹੋ ਰਿਹਾ ਹੈ, 'ਰਸ-ਰੰਗ' ਦੀ ਬਰਖਾ ਹੋ ਰਹੀ ਹੈ।'

'ਮਟਕ-ਹੁਲਾਰੇ' ਦੇ ਪਹਲੇ ਭਾਗ 'ਰਸ ਰੰਗ ਛੁਹ' ਤੋਂ ਬਿਨਾਂ ਸਾਰੀਆਂ ਕਵਿਤਾਵਾਂ ਕਸ਼ਮੀਰ ਦੀ ਸੁੰਦਰਤਾ, ਇਸ ਦੇ ਸਾਂਸਕ੍ਰਿਤਕ ਇਤਿਹਾਸ ਜਾਂ ਕੁਝ ਵਾਰਤਾਵਾਂ ਨਾਲ ਸਬੰਧਿਤ ਹਨ। ਇਹ ਪਹਲਾ ਭਾਗ ਵਿਸ਼ੇ ਤੇ ਸ਼ੈਲੀ ਦੇ ਪੱਖ ਤੋਂ ਬਹੁਤਾ 'ਲਹਿਰਾਂ ਦੇ ਹਾਰ' ਦੇ 'ਤ੍ਰੇਲ-ਤੁਪਕੇ' ਭਾਗ ਨਾਲ ਮਿਲਦਾ ਹੈ। ਇਸ ਵਿਚ ਪ੍ਰਧਾਨ ਛੰਦ ਰੂਪ ਉਹ ਹੀ 'ਤ੍ਰੇਲ-ਤੁਪਕੇ' ਵਾਲਾ ਤੁਰਿਆਈ ਛੰਦ ਹੈ।

ਦੂਜਾ ਭਾਗ 'ਪਥਰ ਕੰਬਣੀਆਂ' ਕੇਵਲ ਤਿੰਨ ਨਿੱਕੀਆਂ ਕਵਿਤਾਵਾਂ ਦਾ ਹੈ, ਜੋ ਕਸ਼ਮੀਰ ਦੇ ਖੰਡਰਾਂ, ਅਵਾਂਤੀਪੁਰਾ ਤੇ ਮਾਰਤੰਡ ਬਾਰੇ ਹਨ, ਤੇ ਕਸ਼ਮੀਰ ਦੀ 'ਬੀਤ ਚੁਕੀ ਸਭਿਅਤਾ' ਲਈ ਭਾਵਕ ਹਾਹੁਕੇ ਹਨ।

ਤੀਜਾ ਭਾਗ 'ਕਸ਼ਮੀਰ ਨਜ਼ਾਰੇ' ਕਸ਼ਮੀਰ ਦੇ ਪ੍ਰਾਕਿਰਤਕ ਦ੍ਰਿਸ਼ਾਂ ਦਾ ਵਰਨਣ ਹੈ। ਇਹਨਾਂ ਦਾ ਪ੍ਰਧਾਨ ਛੰਦ ਵੀ ਤੁਰਿਆਈ ਹੀ ਹੈ। ਇਸ ਦਾ ਵਿਸ਼ੇ ਪ੍ਰਕਿਰਤੀ ਦਾ ਉਸ ਪ੍ਰਕਾਰ ਦਾ ਵਰਨਣ ਹੈ, ਜਿਸ ਦਾ ਸੁਭਾਵ ਆਪਣੇ ਨਿਰਾਲੇ ਢੰਗ ਵਿਚ ਪ੍ਰੋ: ਪੂਰਨ ਸਿੰਘ ਨੇ 'ਮਟਕ ਹੁਲਾਰੇ' ਦੀ ਭੂਮਿਕਾ ਵਿਚ ਦਿਤਾ ਹੈ ਜਿਸ ਵਿਚੋਂ ਕੁਝ ਟੂਕਾਂ ਉਪਰ ਦਿਤੀਆਂ ਗਈਆਂ ਹਨ। ਇਸ ਚਿਤਰਕਾਰੀ ਦਾ ਪਹਲਾ ਭਾਵ ਤਾਂ ਇਹ ਹੀ ਹੈ ਕਿ ਕਸ਼ਮੀਰ ਇਕ ਅਲੌਕਿਕ ਦੇਸ਼ ਹੈ, ਜਿਸ ਨੂੰ 'ਟੁਕੜੀ ਜੱਗ ਤੋਂ ਨਿਆਰੀ' ਆਖ ਕੇ ਇਸ ਨਾਮ ਦੀ ਕਵਿਤਾ ਵਿਚ ਵਰਨਣ ਕੀਤਾ ਗਇਆ ਹੈ। ਇਸ ਵਰਨਣ ਅਨੁਸਾਰ ਕੁਦਰਤ ਦੇਵੀ ਨੇ ਅਰਸ਼ਾਂ ਦੇ 'ਹੁਸਨ ਮੰਡਲ' ਵਿਚੋਂ ਇਕ ਮੁਠ ਭਰੀ, ਜਿਸ ਵਿਚ ਪਰਬਤ, ਮੈਦਾਨ, ਚਸ਼ਮੇ, ਨਦੀਆਂ ਝੀਲਾਂ, ਠੰਡੀਆਂ ਛਾਵਾਂ, ਮਿਠੀਆਂ, ਹਵਾਵਾਂ, ਬਾਗਾਂ ਜਿਹੇ ਸੁੰਦਰ ਬਨ, ਬਰਫਾਂ, ਮੀਂਹ, ਧੁੱਪਾਂ, ਬੱਦਲ, ਰੁਤਾਂ ਤੇ ਮੇਵੇ ਭਰ ਗਏ। ਫਿਰ ਉਸ ਨੇ ਇਹ ਮੁਠੀ ਧਰਤੀ ਉਤੇ ਸੁਟ ਦਿਤੀ ਹੈ, ਤੇ

ਜਿਸ ਥਾਵੇਂ ਧਰਤੀ ਤੇ ਆ ਕੇ
ਇਹ ਮੁਠ ਡਿੱਗੀ ਸਾਰੀ,
ਉਸ ਥਾਉਂ ਕਸ਼ਮੀਰ ਬਣ ਗਿਆ,
ਟੁਕੜੀ ਜੱਗ ਤੋਂ ਨਿਆਰੀ।

ਕੇਵਲ ਕਸ਼ਮੀਰ ਦੀ ਜੱਗ ਤੋਂ ਨਿਆਰੀ ਟੁਕੜੀ ਹੀ ਇਉਂ ਅਕਾਸ਼ ਤੋਂ ਨਹੀਂ

ਡਿੱਗੀ, ਭਾਈ ਵੀਰ ਸਿੰਘ ਦੇ ਸਿਧਾਂਤ ਅਨੁਸਾਰ ਸਮੁਚੀ ਸੁੰਦਰਤਾ ਇਸ ਭਾਂਤ ਗਗਨਾਂ ਆਕਾਸ਼ਾਂ ਤੋਂ ਆਉਂਦੀ ਹੈ, ਜਿਵੇਂ ਉਹ ਆਪਣੀ ਕਵਿਤਾ 'ਕਾਵਿ ਰੰਗ ਸੁੰਦਰਤਾ' (ਮਟਕ ਹੁਲਾਰੇ) ਵਿਚ ਦੱਸਦੇ ਹਨ :

ਕਵਿਤਾ ਦੀ ਸੁੰਦਰਤਾਈ
ਉਚੇ ਨਛੱਤ੍ਰੀਂ ਵਸਦੀ,
ਆਪਣੇ ਸੰਗੀਤ ਲਹਰੇ,
ਅਪਣੇ ਪ੍ਰਕਾਸ਼ ਲਸਦੀ ।
ਇਕ ਸ਼ਾਮ ਨੂੰ ਏ ਓਥੋਂ
ਹੇਠਾਂ ਪਲਮਦੀ ਆਈ,
ਰਸ ਰੰਗ ਨਾਲ ਕੰਬਦੀ
ਸੰਗੀਤ ਥਰਥਰਾਈ ।

'ਗੁਲਦਾਊਦੀਆਂ ਆਈਆਂ' (ਬਿਜਲੀਆਂ ਦੇ ਹਾਰ) ਵਿਚ ਵੀ ਕਵੀ ਨੇ ਇਹ ਸਿਧਾਂਤ ਵਰਨਣ ਕੀਤਾ ਹੈ ਜਿਵੇਂ :

'ਸੀਤੋ ਸੀਤਾ ਮਹਮਾ ਮਾਹਿ' ਹੈ
ਅਰਸ਼ੀ ਰੂਪ ਵਸੇਂਦਾ,
ਸਹਜ ਸੁੰਦਰਤਾ ਵਸੇ ਓਸੇ ਥਾਂ,
ਘਾੜਤ ਰੂਪ ਘੜੇਂਦਾ,
ਸੁਹਣੀਆਂ ਸਾਡੀਆਂ ਗੁਲਦਾਊਦੀਆਂ
ਉਥੋਂ ਹੋ ਕੇ ਆਈਆਂ,
ਰੂਪ ਰੰਗ ਇਹ ਢਬਨ ਅਜੈਬੀ
'ਰੂਪ-ਦੇਸ਼' ਤੋਂ ਲਿਆਈਆਂ ।

ਭਾਈ ਵੀਰ ਸਿੰਘ ਦਾ ਦੂਜਾ ਸਿਧਾਂਤ ਇਹ ਹੈ ਕਿ ਪ੍ਰਕਿਰਤੀ ਪੁਰਖ ਦਾ ਕੇਵਲ ਚਮਤਕਾਰ ਰੂਪ ਹੀ ਹੈ, ਜਿਹੜਾ ਵਿਚਾਰ ਵੇਦਾਂਤ, ਤੇ ਉਸ ਤੋਂ ਪਿਛੋਂ ਸਿਖੀ, ਦਾ ਸਮੁਚਾ ਸਿਧਾਂਤ ਹੈ। ਭਾਈ ਸਾਹਿਬ ਨੇ ਇਹ ਵਿਚਾਰ ਸਪਸ਼ਟ ਸ਼ਬਦਾਂ ਵਿਚ 'ਵੈਰੀ ਨਾਗ ਦਾ ਪਹਿਲਾ ਝਲਕਾ' (ਮਟਕ ਹੁਲਾਰੇ) ਵਿਚ ਇਉਂ ਪ੍ਰਗਟ ਕੀਤਾ ਹੈ :

ਵੈਰੀ ਨਾਗ, ਤੇਰਾ ਪਹਿਲਾ ਝਲਕਾ
ਜਦ ਅੱਖੀਆਂ ਵਿਚ ਵਜਦਾ,
ਕੁਦਰਤ ਦੇ ਕਾਦਿਰ ਦਾ ਜਲਵਾ
ਲੈ ਲੈਂਦਾ ਇਕ ਸਜਦਾ ।

'ਤ੍ਰੇਲ ਤੁਪਕੇ' ਵਿਚ ਵੀ ਕਈ ਸਾਲ ਪਹਿਲਾਂ ਇਹ ਹੀ ਸਿਧਾਂਤ ਭਾਈ ਵੀਰ ਸਿੰਘ ਨੇ 'ਭੈ ਵਿਚ' ਨਾਮੀ ਕਵਿਤਾ ਵਿਚ ਪ੍ਰਗਟਾਇਆ ਸੀ, ਜਿਥੇ ਬੱਦਲ ਪਰਬਤ ਨੂੰ ਸੰਬੋਧਨ ਕਰਕੇ ਆਖਦਾ ਹੈ :

ਮਿੱਠੀ ਖਿਰਨ ਬੋਲਿਆ ਬੱਦਲ,
ਹਿਰਦਾ ਚਮਕ ਦਿਖਾਇਆ :
'ਲੇਖਾ ਸਾਫ਼' ਨਾ ਮੈਂ ਕੁਛ ਪੱਲੇ,
ਤੈਂ ਦਿੱਤਾ ਵੰਡ ਆਇਆ,
'ਉਹ ਦਾਤਾ, ਭੰਡਾਰੀ ਤੂੰ ਹੈਂ,
ਮੈਂ ਹਾਂ ਵੰਡਣਹਾਰਾ,
'ਭੈ ਵਿਚ ਕਾਰ ਤੁਸਾਂ ਮੈਂ ਕਰਨੀ—
ਸਭ ਮਾਲਿਕ ਦੀ ਮਾਇਆ।

ਜਾਂ ਫ਼ਿਰ 'ਆਪੇ ਦਾ ਕਾਦਰ' (ਬਿਜਲੀਆਂ ਦੇ ਹਾਰ) ਵਿਚ :

ਆਪੇ ਦਾ ਕਾਦਿਰ ਇਹ ਰਸੀਆ
ਕੁਦਰਤ ਰਾਜ ਕਮਾਵੇ ।

ਪਰ ਇਕ ਗੱਲ ਜਿਹੜੀ ਬਹੁਤ ਉਲੇਖਨੀ ਹੈ ਤੇ ਉਪਰ ਵੀ ਜਿਸ ਵਲ ਸੰਕੇਤ ਹੋ ਚੁਕੇ ਹਨ, ਇਹ ਹੈ ਕਿ ਭਾਈ ਵੀਰ ਸਿੰਘ ਕੁਦਰਤ ਜਾਂ ਪ੍ਰਕਿਰਤੀ ਦੇ ਸੁੰਦਰ ਉਪਵਨ ਰੂਪਾਂ ਨੂੰ ਹੀ ਵੇਖਦੇ ਹਨ, ਇਸ ਦੀ ਖੁਲੀ ਵਨਸਪਤ ਦੀ ਸੁੰਦਰਤਾ ਤੇ ਅਮੀਰੀ ਵਲ ਉਹਨਾਂ ਦਾ ਧਿਆਨ ਨਹੀਂ ਜਾਂਦਾ, ਜਿਵੇਂ ਉਹਨਾਂ ਤੋਂ ਪਿਛਲੇ ਪਰ ਉਹਨਾਂ ਦੀ ਧਾਰਾ ਦੇ ਹੀ ਦੂਜੇ ਕਵੀਆਂ ਪੂਰਨ ਸਿੰਘ ਤੇ ਧਨੀ ਰਾਮ ਵਿਚ ਦਿਸਦਾ ਹੈ। ਭਾਈ ਸਾਹਿਬ ਦੀਆਂ ਪ੍ਰਕਿਰਤੀ ਚਿਤਰਕਾਰ ਕਵਿਤਾਵਾਂ ਦੇ ਕੁਝ ਨਾਉਂ ਹੀ ਭਾਈ ਸਾਹਿਬ ਦੀ ਇਸ ਵਿਸ਼ੇਸ਼ ਰੁਚੀ ਦਾ ਪ੍ਰਮਾਣ ਦੇਂਦੇ ਹਨ, ਜਿਵੇਂ 'ਲਹਿਰਾਂ ਦੇ ਹਾਰ' ਵਿਚ ਗੁਲਾਬ ਦਾ ਫੁਲ ਤੋੜਨ ਵਾਲੇ ਨੂੰ, ਕਰਨੇ ਦੀ ਖੁਸ਼ਬੋ, ਮੋਰੀਆਂ ਗੁਲਦਾਉਦੀਆਂ, ਨਰਗਸ, ਬਿਨਫ਼ਸ਼ਾਂ, ਦਾ ਫੁੱਲ, 'ਬਿਜਲੀਆਂ ਦੇ ਹਾਰ' ਵਿਚ ਮਹਿੰਦੀ ਦੇ ਬੂਟੇ ਕੋਲ, ਕਮਲ ਗੋਦੀ ਵਿਚ ਤ੍ਰੇਲ ਮੋਤੀ, ਫੁੱਲ, ਗੁਲਾਬ ਦਾ ਫੁੱਲ ਗੁਲਦਾਉਦੀਆਂ, ਪਦਮ ਬ੍ਰਿਛ ਦੀ ਬਹਾਰ, ਆਦਿ, ਤੇ 'ਮਟਕ ਹੁਲਾਰੇ' ਮਹਿੰਦੀ, ਨਸੀਮ ਬਾਗ਼, ਸ਼ਾਲਾਮਾਰ, ਨਿਸ਼ਾਤ ਬਾਗ਼, ਆਦਿ। ਕਸ਼ਮੀਰ ਦੀ ਸੁੰਦਰਤਾ ਦਾ ਭਾਈ ਸਾਹਿਬ ਉਤੇ ਵਿਸ਼ੇਸ਼ ਪ੍ਰਭਾਵ ਵੀ ਆਪ ਦੀ ਇਸੇ ਸੁਹਜਵਾਦੀ ਰੁਚੀ ਦਾ ਹੀ ਪ੍ਰਮਾਣ ਹੈ। ਕਸ਼ਮੀਰ ਦੀ ਸੁੰਦਰਤਾ ਦੇ ਦ੍ਰਿਸ਼ ਜੋ ਭਾਈ ਸਾਹਿਬ ਨੇ ਪੇਸ਼ ਕੀਤੇ ਹਨ : ਡੱਲ, ਨਸੀਮ ਬਾਗ਼, ਸ਼ਾਲਾਮਾਰ, ਛੰਭ ਹਾਰਵਨ, ਨਿਸ਼ਾਤ ਬਾਗ਼, ਬੀਜ ਬਿਹਾੜਾਂ, ਅਨੰਤ ਨਾਗ, ਗੰਧਕ ਦਾ ਚਸ਼ਮਾ, ਇਛਾ ਬਲ, ਕੁੱਕੜ ਨਾਗ, ਵੈਰੀ ਨਾਗ, ਵਿਦਸਥਾਂ ਦਾ ਸੋਮਾ, ਮਟਨ ਸਾਹਿਬ, ਲਿਧੜ ਨੈਂ, ਗਨੇਸ਼ਪੁਰ, ਪਹਲਗਾਮ, ਗਾਂਧਰ ਬਲ, ਵੂੱਲਰ, ਕ੍ਰਿਸ਼ਨ ਗੰਗਾ, ਨਿਸ਼ਾਤ ਆਦਿ।

ਇਕ ਕਾਰਣ ਹੋਰ ਜਿਸ ਕਰਕੇ ਕਸ਼ਮੀਰ ਦੀ ਸੁੰਦਰਤਾ ਨੇ ਭਾਈ ਸਾਹਿਬ ਉਤੇ ਇਹ ਵਿਸ਼ੇਸ਼ ਪ੍ਰਭਾਵ ਕੀਤਾ ਹੈ, ਇਸ ਦਾ 'ਜਗ ਤੋਂ ਨਿਆਰੇ' ਸਾਧਾਰਣ ਤੋਂ ਪਰੇ, ਕੁਝ ਲੁਕੇ ਹੋਏ ਹੋਣਾ ਹੈ। ਇਸ ਲੁਕੇ ਰਹਣ, ਜੱਗ ਤੋਂ ਨਿਅਰੇ ਹੋ ਕੇ ਰਹਣ ਦੀ ਰੁਚੀ ਭਾਈ ਸਾਹਿਬ ਨੇ ਆਪਣੀਆਂ ਕਈ ਕਵਿਤਾਵਾਂ ਵਿਚ ਪ੍ਰਗਟਾਈ ਹੈ, ਜਿਵੇਂ 'ਬਨਫਸ਼ਾ ਦਾ ਫੁੱਲ' (ਲਹਰਾਂ ਦੇ ਹਾਰ) ਵਿਚ :

ਮੇਰੀ ਛਿਪੇ ਰਹਣ ਦੀ ਚਾਹ
ਤੇ ਛਿਪ ਟੁਰ ਜਾਣ ਦੀ।
ਹਾ, ਪੂਰੀ ਹੁੰਦੀ ਨਾਂਹ,
ਮੈਂ ਤਰਲੇ ਲੈ ਰਿਹਾ।

ਜਾਂ 'ਰਸ-ਰੱਤਿਆਂ ਦੀ ਖੋਜ' (ਬਿਜਲੀਆਂ ਦੇ ਹਾਰ) ਵਿਚ :

ਪੰਛੀ-ਮਾਰਗ ਦੀ ਕੀ ਵੇ ਨਿਸ਼ਾਨੀ ?
ਰਸ-ਰੱਤਿਆਂ ਦੀ ਖੋਜ ਮੁਕਾਨੀ।

ਇਸੇ ਭਾਵਨਾਂ ਦੇ ਅਧੀਨ ਉਹ ਇਸ ਸੰਸਾਰ ਤੋਂ ਵਿਰਕਤਤਾ ਦੀ ਪ੍ਰਸੰਸਾ ਤੇ ਪ੍ਰਚਾਰਨਾ ਕਰਦੇ ਹਨ, ਜਿਵੇਂ 'ਕਿੱਕਰ' ਵਿਚ ਅਜੇਹੀ ਪ੍ਰਸੰਸਾ ਕਰਦੇ ਹੋਏ ਇਸ ਦੁਨੀਆਂ ਨੂੰ ਨਿੰਦਿਆ ਹੈ।

ਛੇੜਾਂ, ਛੇੜ ਕਰਾਵਾਂ ਨਾਹੀਂ,
ਹਾਂ ਵਿਰਕਤ, ਨਿਰਗੁਣੀਆਂ :
ਮੇਰੇ ਜੋਗਾ ਬੀ ਤੈਂ ਪੱਲੇ,
ਹਾਇ, ਕੁਹਾੜਾ, ਦੁਨੀਆ।
(ਕਿੱਕਰ-ਲਹਰਾਂ ਦੇ ਹਾਰ)

ਏਹ ਹਰਿਆਰੇ ਫਸ ਫਸ ਜਾਂਦੇ
ਰੂਪ ਫਬਨ ਦੇ ਬਾਗ਼ ਵੇ।
... ... ...
ਜੇ, ਵੇ ਮਨਾ, ਤੈਨੂੰ ਲੋੜ ਆਪਣੀ,
ਮੋੜ ਨੈਣਾਂ ਦੀ ਵਾਗ ਵੇ।
(ਮੋੜ ਨੈਣਾਂ ਦੀ ਵਾਗ ਵੇ—
ਬਿਜਲੀਆਂ ਦੇ ਹਾਰ)

ਤੋੜਨ ਹੁਕਮ ਨਹੀਂ ਇਸ ਜਾਗਾ,
ਦੇਖਣ ਦੀ ਇਕ ਖੁਲ੍ਹ, ਭਰਾ !

ਜਾਦੂਗਰ ਇਕ ਮਾਲੀ ਇਸ ਦਾ,
ਜਾਦੂ ਦਿਤਾ ਬਾਗ਼ ਲਣਾ,
ਦਿੱਸੇ, ਸੋਹੇ, ਮਨ ਨੂੰ ਮੋਹੇ,
ਦਏ ਤਰਾਵਤ ਨਾਲ ਸੂਹਾ,
ਪਰ ਅੱਖਾਂ ਦੇ ਭੋਗ ਬਾਗ਼ ਇਹ,
ਭੋਗਣ ਦੀ ਇਹ ਨਾਹੀਂ ਥਾਂ।

... ... ...

ਅੱਖੀਂ ਨਾਲ ਪਿਆ ਰਸ ਪੀਵੀਂ
ਤ੍ਰਿਸ਼ਨਾ ਹੋਰ ਵਿਸਾਰੀਂ ਚਾ,
ਤਦ ਸਾਬਿਤ, ਲਾਹੇ ਵਿਚ ਜਾਸੇਂ,
ਨਹੀਂ ਤਾਂ ਜਾਸੇਂ ਆਪ ਖੁੰਝਾ।

(ਵਰਜਿਤ ਵਾੜੀ-ਬਿਜਲੀਆਂ ਦੇ ਹਾਰ)

ਇਹਨਾਂ ਨੈਣਾਂ ਨੇ ਮਾਰ ਮੁਕਾ ਲਿਆ,
ਝੂਰੇ ਜਾਂਦੇ ਨੂੰ ਬੰਨ੍ਹ ਬਣਾ ਲਿਆ,
ਜਾਦੂਗਰੀ ਕੀਤੀ ਇਹਨਾਂ ਅੱਖੀਆਂ ਨੇ,
ਮਾਰ ਘੱਤਿਆ ਸਾਂਭ ਕੇ ਰੱਖੀਆਂ ਨੇ।

(ਇਹਨਾਂ ਨੈਣਾ ਨੇ ਮਾਰ ਮੁਕਾ ਲਿਆ—
ਬਿਜਲੀਆਂ ਦੇ ਹਾਰ)

ਭਾਈ ਸਾਹਿਬ ਇਸ ਤੋਂ ਅਗੇਂ ਇਸ ਸਿਧਾਂਤ ਦੇ ਧਾਰਨੀ ਹਨ ਕਿ ਮਨੁਖ ਨੂੰ ਇਸ 'ਵਰਜਿਤ ਵਾੜੀ' ਸੰਸਾਰ ਵਿਚੋਂ ਚੁਕ ਕੇ ਮਨ ਕਿਸੇ ਉਪਰਲੀ ਸਚਾਈ ਨਾਲ ਜੋੜਨਾ ਚਾਹੀਦਾ ਹੈ, ਜ਼ਿਹੜਾ ਫਿਰ ਵੇਦਾਂਤ, ਭਗਤੀ, ਸਿਖੀ, ਆਦਿ ਦਾ ਪ੍ਰੀਯ ਸਿਧਾਂਤ ਹੈ। ਅਨੇਕਾਂ ਕਵਿਤਾਵਾਂ ਵਿਚ 'ਤ੍ਰੇਲ-ਤੁਪਕੇ' ਤੋਂ ਲੈਕੇ ਅੰਤ ਤਕ ਭਾਈ ਸਾਹਿਬ ਦਾ ਮੁਖ ਸਿਧਾਂਤ ਇਹ ਹੀ ਰਹਿਆ ਹੈ। 'ਤ੍ਰੇਲ ਤੁਪਕੇ' ਦੀ 'ਉਚੀ ਮਤਿ' ਕਵਿਤਾ ਵਿਚ ਭਾਈ ਸਾਹਬ ਨੇ ਆਖਿਆ ਸੀ :

ਦਿਲ ਦੀਆਂ ਪਕੜਾਂ ਟੁਟਣ ਤਾਹੀਂ
ਜੇ ਉਚੇ ਨੂੰ ਪਕੜੇਂ,
ਉਹ ਖਿੱਚੇ, ਤੂੰ ਹੰਭਲਾ ਮਾਰੇਂ,
ਹੱਥ ਪਾਇ ਕੇ ਤਕੜੇ—

ਤੇ ਉਸੇ ਸੰਗ੍ਰਹ ਦੀ 'ਉਚੀ ਨਜ਼ਰ' ਵਿਚ ਹੋਰ ਵੀ ਸਪਸ਼ਟ ਸ਼ਬਦਾਂ ਵਿਚ ਇਹ ਪ੍ਰੇਰਣਾ ਦਿਤੀ ਹੈ ?

ਉੱਚਾ ਉਠ ਜ਼ਿਮੀਂ ਤੋਂ ਪਿਆਰੇ,
ਤੈਨੂੰ ਖੰਭ ਰੱਬ ਨੇ ਲਾਏ,
ਉਰ ਕਿਉਂ ਰਿੜ੍ਹੇ ਗੋਡਿਆਂ ਪਰਨੇ,
ਜੋ ਉਡ ਅਸਮਾਨੀਂ ਜਾਏ ?
ਉੱਚੀ ਨਜ਼ਰ ਤੇ ਹਿੰਮਤ ਉੱਚੀ,
ਦਾਈਆ ਉੱਚਾ ਰਖੀਂ,
ਅਰਸ਼ੀ ਤਾਣ ਜਿਹਦੇ ਹੋ ਪੱਲੇ,
ਉਹ ਕਿਉਂ ਭੁੰਵੇ ਆਏ ?

'ਅਰਸ਼ਾਂ ਵਲ ਨਜ਼ਰ' ਵੀ ਇਸੇ ਭਾਵ ਦੀ ਕਵਿਤਾ ਹੈ :

ਇਹ ਤਾਂ ਸੱਚ ਅਜ਼ਲ ਨੇ ਅੱਖਾਂ
ਸਿਰ ਤੇਰੇ ਨਹੀਂ ਲਾਈਆਂ,
ਪਰ ਗਿੱਚੀ ਦੀਆਂ ਨਾੜਾਂ ਉਸ ਉਸ ਨੇ
ਲਚਕਾਂ ਦੇ ਦੇ ਪਾਈਆਂ,
ਦਿੱਤੀ ਖੁਲ੍ਹ ਨਜ਼ਰ ਦੀ ਤੱਕੇ
ਹੇਠਾਂ ਉਪਰ ਚੁਫੇਰੇ,
ਹੁਣ ਜੇ ਲੋਅ ਉਤਾਹਾਂ ਲਾਵੇਂ
ਤਾਂ ਤੇਰੀਆਂ ਵਡਿਆਈਆਂ ।

'ਬਿਜਲੀਆਂ ਦੇ ਹਾਰ' ਵਿਚ ਵੀ ਥਾਉਂ ਥਾਉਂ ਇਹ ਹੀ ਸਿਧਾਂਤ ਪਰਚਾਰਿਆ ਹੈ । ਪਹਲੀ ਹੀ ਕਵਿਤਾ 'ਉਚੀ ਹੁਣ' ਵਿਚ ਆਖਿਆ ਹੈ :

ਯਾਦ, ਸਹਮ, ਤੇ ਸੋਚ ਨੂੰ,
ਹੇ ਕਾਲ ਅਕਾਲ, ਸਦਾ ਤੁਰੀਂ,
ਤ੍ਰੈ ਕਾਲ ਭੁੱਲ ਤੋਂ ਕਢ ਕੇ
ਹੁਣ ਉਚੀ ਵਿਚ ਟਿਕਾ ਦਈਂ ।

ਤੇ 'ਮੋੜ ਨੈਣਾਂ ਦੀ ਵਾਗ' ਵਿਚ ਕਥਨ ਹੈ :

ਜੇ ਛਬੀਆਂ ਤੋਂ ਅੰਮ੍ਰਿਤ ਖਿੰਚੇਂ,
ਸਿੰਚੇਂ ਆਤਮ ਬਾਗ ਵੇ,
ਖਿੜਿਆ ਦੇਖੇਂ ਅੰਮ੍ਰਿਤ ਸਾਰੇ,
ਥਿਰਿਆ ਸੀਸ ਸੁਹਾਗ ਵੇ,
ਖੁਲ੍ਹੇ ਛਡਦੇ ਨੈਣ, ਮਨਾ ਤੂੰ,
ਮੋੜ ਨ ਨੈਣਾਂ ਵਾਗ ਵੇ ।

ਸ਼ਾਇਦ ਉਰਦੂ ਕਵੀ ਇਕਬਾਲ ਦੇ ਪ੍ਰਤੱਖ ਪ੍ਰਭਾਵ ਅਧੀਨ ਤੇ ਪਰੋਖ ਰੂਪ ਵਿਚ ਸਮੁਚੇ ਸੂਫ਼ੀ ਸਿਧਾਂਤ ਅਨੁਸਾਰ, ਭਾਈ ਸਾਹਿਬ ਮਨੁਖ ਦੇ ਜੀਵਨ ਵਿਚ ਨੂਰੀ ਤੇ ਖ਼ਾਕੀ ਦੇ ਭੇਦ ਉਤੇ ਵੀ ਜ਼ੋਰ ਦੇਂਦੇ ਹਨ। ਉਪਰੋਕਤ 'ਇਹਨਾਂ ਨੈਣਾਂ ਨੇ ਮਾਰ ਮੁਕਾ ਲਿਆ' ਵਿਚ ਇਸ ਦੁਨੀਆਂ ਵਿਚ 'ਇਕ ਨੈਣ-ਪਿੰਜਰੇ ਫਸੇ ਸਾਧੂ' ਤੋਂ ਅਖਵਾਇਆ ਹੈ :

ਕਿਥੇ ਅਰਸ਼ਾਂ ਦਾ ਗਿਆ ਤਕਾਵਣਾ ਉਹ,
ਕਿਥੇ ਸਾਈਂ ਦਰ ਨਜ਼ਰ ਜਮਾਂਵਣਾ ਉਹ,
ਨਜ਼ਰ ਮੇਲਣੀ ਨਾ ਨਾਲ ਖ਼ਾਕੀਆਂ ਦੇ,
ਟੱਕ ਬੰਨ੍ਹਣੀ ਨੂਰੀਆਂ ਝਾਕੀਆਂ ਤੇ।

'ਮਟਕ ਹੁਲਾਰੇ' ਵਿਚ ਇਹ ਨੂਰ ਦਾ ਸੰਕਲਪ ਵਧੇਰੇ ਉਜਾਗਰ ਹੋ ਗਇਆ ਹੈ। 'ਚੜ੍ਹ ਚੱਕ ਤੇ ਚੱਕ ਘੁਮਾਨੀਆਂ' ਵਿਚ ਪ੍ਰੇਮਿਕਾ ਆਪਣੇ ਆਕਾਸ਼ੀ ਮਹੀਂਵਾਲ ਤੋਂ ਸਦਕੇ ਜਾਂਦੀ ਆਖਦੀ ਹੈ :

ਨੂਰ ਅੱਖੀਆਂ ਵਿਚ ਸਮਾਨੀਆਂ,
ਨੂਰੋਂ ਨੂਰ ਹੁਵੰਦੜੀ ਜਾਨੀਆਂ,
ਨੂਰ ਨੂਰੀਆਂ ਨੂੰ ਪਈ ਲਾਨੀਆਂ।

ਇਕ ਕਵਿਤਾ ਦਾ ਸਰੀਰਸ਼ਕ ਹੀ 'ਨੂਰ ਚਮਕਦਾ ਮੱਥਾ' ਹੈ, ਤੇ 'ਕੰਬਦੀ ਕਲਾਈ' ਵਿਚ ਪ੍ਰੀਤਮ ਨੂੰ ਆਖਿਆ ਹੈ।

ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ,
ਅਸਾਂ ਧਾ ਗਲਵਕੜੀ ਪਾਈ;
ਨਿਰਾ ਨੂਰ ਤੁਸੀਂ ਹੱਥ ਨਾ ਆਏ,
ਸਾਡੀ ਕੰਬਦੀ ਰਹੀ ਕਲਾਈ।

ਨੂਰ ਦਾ ਹੀ ਰੂਪ ਬਿਜਲੀ ਦਾ ਲਹਰਾਣਾ, ਕੂੰਦਣਾ, ਚਮਕਣਾ ਥਾਊਂ ਪਰ ਥਾਉਂ ਤੁਲਨਾ ਰੂਪ ਵਿਚ ਵਰਨਣ ਕੀਤਾ ਹੈ, ਉਸ ਭਾਵ ਨੂੰ ਉਜਾਗਰ ਕਰਨ ਲਈ ਜੋ ਅਰਸ਼ੀ ਪ੍ਰੀਤਮ ਦੇ ਪਿਆਰ ਤੋਂ ਉਪਜਦਾ ਹੈ।

ਇਸ ਪਿਆਰ ਦਾ ਪ੍ਰਭਾਵ ਮਸਤੀ, ਰਸ, ਖ਼ੁਮਾਰ ਵੀ ਇਕ ਬਹੁਤ ਵਿਆਪਕ ਭਾਵ ਹੈ, ਜਿਸ ਦਾ ਵਰਣਨ ਕੁਝ ਉਪਰ ਆ ਚੁਕਾ ਹੈ।

ਇਸ ਰਸ ਤੋਂ ਉਪਰ ਉਠ ਕੇ ਆਤਮਾ ਦੇ ਖਿੜਨ ਦੀ ਅਵਸਥਾ ਦਾ ਸੰਕਲਪ ਹੈ, ਜਿਸ ਦਾ ਵਰਣਨ ਅਗਲੇ ਕਾਂਡ ਵਿਚ ਕੀਤਾ ਜਾਵੇਗਾ।

ਕਾਂਡ ੯

# ਲੰਮੇਰੀਆਂ ਕਵਿਤਾਵਾਂ

## ੧

ਉਪਰੋਕਤ ਸੰਗ੍ਰਹਾਂ ਵਿਚ ਕੁਝ ਲੰਮੇਰੀਆਂ ਕਵਿਤਾਵਾਂ ਹਨ, ਜਿਨ੍ਹਾਂ ਵਿਚ ਭਾਈ ਵੀਰ ਸਿੰਘ ਸ਼ਾਇਦ ਆਪਣੇ ਜੀਵਨ-ਦਰਸ਼ਨ ਨੂੰ ਵਧੇਰੇ ਸ਼ਪਸ਼ਟਤਾ ਨਾਲ ਵਿਅਕਤ ਕਰਦੇ ਹਨ। ਇਹ ਕਵਿਤਾਵਾਂ ਹਨ—'ਲਹਰਾਂ ਦੇ ਹਾਰ' ਵਿਚ 'ਜੀਵਨ ਕੀ ਹੈ', 'ਜਮਨਾ.........', 'ਨਰਗਸ', 'ਹਿਮਾਲਯ-ਗੰਗ-ਸਮੁੰਦਰ' 'ਅਰਸ਼ੀ ਯਾਰਾਂ ਦੇ ਵਿਛੋੜੇ'। 'ਬੁਲਬੁਲ ਤੇ ਰਾਹੀ', 'ਪੁਸ਼ਪਾਵਤੀ ਚੰਦਰਾਵਤ', 'ਬਿਸਮਲ ਮੋਰ', ਤੇ 'ਫੂੰਡਿਆ ਤੋਤਾ'। 'ਬਿਜਲੀਆਂ ਦੇ ਹਾਰ' ਵਿਚ 'ਅਟਕ', 'ਮਰਦ ਦਾ ਕੁੱਤਾ', 'ਕੁਤਬ ਦੀ ਲਾਠ', 'ਬੇਲਾ ਭੁਆਨੀ', 'ਪਿਆਰ ਤੇ ਫ਼ਰਜ਼ ਦੀਆਂ ਦੇਵੀਆਂ', 'ਪਦਮ ਬ੍ਰਿਛ ਦੀ ਬਹਾਰ', ਤੇ 'ਗੰਗਾ ਰਾਮ' ਅਤੇ 'ਮਟਕ ਹੁਲਾਰੇ' ਵਿਚ 'ਨਸ਼ਾਤ ਤੇ ਨੂਰਜਹਾਂ' ਤੇ 'ਫੁਰਮੂਰਜ਼ ਦੀ ਵਿਲਕਣੀ'।

ਇਹਨਾਂ ਵਿਚ ਕੁਝ ਤਾਂ ਲੰਮੇਰੀਆਂ ਵੈਣਿਕ ਕਵਿਤਾਵਾਂ ਹੀ ਹਨ ਜਿਵੇਂ 'ਜਮਨਾ.......', 'ਨਰਗਸ', 'ਅਰਸ਼ੀ ਯਾਰਾਂ ਦੇ ਵਿਛੋੜੇ' ਤੇ 'ਨਿਸ਼ਾਤ ਤੇ ਨੂਰ ਜਹਾਨ', ਕੁਝ ਇਕ-ਵਚਨੀਆਂ ਜੇਹੀਆਂ ਹਨ, ਜਿਵੇਂ 'ਮਰਦ ਦਾ ਕੁੱਤਾ', 'ਫੁਰਾਮਰਜ਼ ਦੀ ਵਿਲਕਣੀ' ਕੁਝ ਸੰਵਾਦ ਹਨ, ਜਿਵੇਂ 'ਬੁਲਬੁਲ ਤੇ ਰਾਹੀ', 'ਪੁਸ਼ਪਾਵਤੀ ਚੰਦਰਾਵਤ', 'ਫੂੰਡਿਆ ਤੋਤਾ' 'ਪਿਆਰ ਤੇ ਫ਼ਰਜ਼ ਦੀਆਂ ਦੇਵੀਆਂ', ਤੇ ਬਾਕੀ ਵਰਨਣਾਤਮਕ ਵਿਰਤਾਂਤਕ—ਸੰਵਾਦਕ ਜੇਹੀਆਂ ਮਿਸ਼ਰਿਤ ਹਨ।

'ਜਮਨਾ' ਵਿਚ ਭਾਈ ਸਾਹਿਬ ਨੇ ਜਮਨਾ ਨਦੀ ਰਾਹੀਂ ਗੁਰੂ ਗੋਬਿੰਦ ਸਿੰਘ ਵਲ ਆਪਣੀ ਸ਼ਰਧਾ ਪ੍ਰਗਟਾਈ ਹੈ ਤੇ ਆਪਣੀ ਗੁਰੂ ਦਰਸ਼ਨ ਦੀ ਸਿੱਕ ਨੂੰ ਵਿਅਕਤ ਕੀਤਾ ਹੈ। ਗੁਰੂ ਗੋਬਿੰਦ ਸਿੰਘ ਦਾ ਇਕ ਤੀਰਥ, ਪਾਉਂਟਾ ਸਾਹਿਬ, ਜਮਨਾ ਦੇ ਕੰਢੇ ਹੈ, ਜਿਥੇ ਗੁਰੂ

ਸਾਹਿਬ ਬਹੁਤ ਵਾਰੀ ਗਰਮੀਆਂ ਦੀ ਰੁੱਤ ਕੱਟਣ ਜਾਂਦੇ ਸਨ। ਜਮਨਾ ਦੇ ਵਗਣ ਨੂੰ ਭਾਈ ਸਾਹਿਬ ਨੇ ਇਕ ਤਰ੍ਹਾਂ ਨਾਲ ਉਸ ਦੀ ਗੁਰੂ ਗੋਬਿੰਦ ਸਿੰਘ ਦੇ ਚਰਨਾਂ ਦੀ ਛੁਹ ਪ੍ਰਾਪਤ ਕਰਨ ਦੀ ਭਾਲ ਨਾਲ ਰੂਪਾਂਤਰਿਤ ਕੀਤਾ ਹੈ। 'ਨਰਗਸ' ਵਿਚ ਵੀ ਪਿਆਰੇ ਦੀ ਭਾਲ ਵਿਚ ਸਦਾ ਤਾਂਘਦੇ ਰਹਣਾ ਹੀ ਬਿਆਨ ਕੀਤਾ ਹੈ। ਨਰਗਸ ਫੂਲ ਨੂੰ ਫ਼ਾਰਸੀ ਕਾਵਿ-ਵਿਧਾਨ ਵਿਚ ਅੱਖ ਨਾਲ ਤੁਲਨਾ ਦਿਤੀ ਜਾਂਦੀ ਹੈ। ਉਸ ਤੁਲਨਾ ਨੂੰ ਭਾਈ ਸਾਹਿਬ ਨੇ ਆਪਣੀ ਆਦਰਸ਼-ਪ੍ਰੇਮ ਦੀ ਤਾਂਘ ਵਰਣਨ ਕਰਨ ਲਈ ਵਰਤਿਆ ਹੈ। 'ਅਰਸ਼ੀ ਯਾਰਾਂ ਦੇ ਵਿਛੋੜੇ' ਵਿਚ ਪੰਜਾਬੀ ਲੋਕਾਂ ਦਾ ਸਾਧਾਰਣ ਰੁਤ ਅਨੁਭਵ ਬਿਆਨ ਕੀਤਾ ਹੈ, ਜਿਹੜੇ ਗਰਮੀਆਂ ਦੀ ਰੁਤ ਵਿਚ ਰਾਤ ਨੂੰ ਛੱਤਾਂ ਉਤੇ ਸੌਂਦੇ ਹਨ, ਤੇ ਸਿਆਲ ਨੂੰ ਛੱਤਾਂ ਹੇਠ। ਭਾਈ ਸਾਹਿਬ ਨੇ ਗਰਮੀਆਂ ਵਿਚ ਛੱਤਾਂ ਉਤੇ ਸੌਣ ਨੂੰ ਆਦਰਸ਼ਿਆ ਕੇ ਆਪਣੇ ਅਰਸ਼ੀ ਪਿਆਰਿਆਂ ਚੰਦ ਤਾਰਿਆਂ ਵਿਚ ਰਹਣਾ ਕਥਨ ਕੀਤਾ ਹੈ, ਜਿਥੇ

ਇਹ ਚੰਦ ਤਾਰੇ ਯਾਰ ਪਿਆਰੇ,
ਨੀਲ ਪਿਆਰਾ ਮੀਤ ਹੈ,
ਇਹ ਰਾਤ ਪਿਆਰੀ ਸਖੀ ਮਿੱਠੀ,
ਸ਼ਾਂਤਿ ਜਿਸ ਦੀ ਗੀਤ ਹੈ,
ਹਨ ਚੁੱਪ ਤੇ ਏਕਾਂਤ ਘਰ ਵਿਚ,
ਬਣ ਗਿਆਂ ਬਨ-ਸਾਜ ਹੈ।
ਇਸ ਮਾਤ-ਲੋਕੇ ਬੈਠਿਆਂ,
ਬੈਕੁੰਠ ਵਾਲਾ ਰਾਜ ਹੈ।

ਤੇ ਇਸ ਦੇ ਉਲਟ ਸਿਆਲ ਦੇ ਆਉਣ ਨੂੰ ਘਿਰਣਾ ਨਾਲ ਇਸ ਤਰ੍ਹਾਂ ਵਰਣਨ ਕੀਤਾ ਹੈ:

ਪਰ, ਹਾਇ, ਕਾਲ ਵਿਕ੍ਰਾਲ ਕੁਹਜੇ
ਭਾਂਵਦਾ ਨਹੀਂ ਮੇਲ ਹੈ,
ਰਸ ਰੰਗ ਵਾਲੇ ਚਮਨ ਵਿਚ
ਜਾ ਦੇਂਵਦਾ ਜੜ੍ਹਿ ਤੇਲ ਹੈ।
ਇਸ ਪਾਪੀਏ ਇਕ ਦੂਤ ਮਾੜਾ
'ਸਿਆਲ' ਨਾਮੇ ਘੱਲਿਆ,
ਜਿਨ੍ਹ ਸੁਖ ਅਸਾਡਾ, ਮੇਲ ਸਾਡਾ,
ਹਾਇ, ਆ ਕੇ ਸੱਲਿਆ।

ਪਰ ਸ਼ਾਇਦ ਸਾਰੇ ਪੰਜਾਬੀ ਭਾਈ ਸਾਹਿਬ ਦੇ ਇਹਨਾਂ ਭਾਵਾਂ ਨਾਲ ਸਹਿਮਤ ਨਹੀਂ ਹੋਣਗੇ। ਕਈਆਂ ਨੂੰ ਸਿਆਲ ਵਧੇਰੇ ਪਿਆਰਾ ਲਗਦਾ ਹੋਵੇਗਾ।

ਨਿਸ਼ਾਤ ਤੇ ਨੂਰ ਜਹਾਨ' ਇਕ ਸੁੰਦਰ ਕਵਿਤਾ ਹੈ ਜਿਸ ਵਿਚ ਨਿਸ਼ਾਤ ਬਾਗ਼ ਦੀ ਸਾਰੀ ਸੁੰਦਰਤਾ ਉਤੇ ਨੂਰਜਹਾਨ ਦੀ ਅਣਹੋਂਦ ਕਾਰਣ ਉਦਾਸੀ ਦਾ ਭਾਵ ਛਾਇਆ ਹੋਇਆ ਹੈ :

ਖੇੜੇ, ਖੁਸ਼ੀਆਂ, ਫੁਲ ਸੁਹਾਵੇ,
ਫਲ, ਮੇਵੇ ਪਏ ਆਵਣ ।
ਫੁਲ੍ਹ ਫੁਲ੍ਹ ਪਵੇ ਸੁੰਦਰਤਾ ਆਈ:
ਹੈ ਬਹਾਰ ਤੇ ਸਾਵਣ ।
ਖਰ ਉਹ ਨਜ਼ਰ ਰੰਗ ਵਿਚ ਰੱਤੀ,
ਪਿਆਰ ਪਲੀ ਝਮਕਾਵਣ,
ਰੂਹ ਸਾਡੀ ਨੂੰ ਕਿਧਰੋਂ ਆ ਕੇ
ਕਰਦੀ ਨਹੀਂ ਖਿੜਾਵਣ ।
ਇਸ ਕਰਕੇ ਇਕ ਮਟਕ ਸਹਮਵੀਂ
ਬੇ-ਮਲੂਮ ਛੁਹ-ਛਾਵਣ,
ਖੇੜੇ, ਸਾਡੇ ਦੇ ਵਿਚ ਵਸਦੀ,
ਹੁੰਦੀ ਕਿਸੇ ਲਖਾਵਣ,
ਪਿਆਰ-ਪੀੜ ਦੀ ਸੋਝੀ ਜਿਸ ਦਿਲ,
ਸਾਈਂ ਕੀਤੀ ਪਾਵਣ ।

## ੨

ਇਕ-ਵਚਨੀਆਂ ਵਿਚ 'ਫ਼ਰਾਮੁਰਜ਼ ਦੀ ਵਿਲਕਣੀ' ਇਕ ਪਿਆਰ-ਕੁਠੇ ਦਿਲ ਦਾ ਵਾਰਤਾਲਾਪ ਹੈ। ਇਸ ਵਿਚ ਅੰਗਰੇਜ਼ੀ ਕਵੀ ਬਰਾਊਨਿੰਗ ਦੀਆਂ ਇਕ-ਵਚਨੀਆ (Monologues) ਵਾਲੀ ਨਾਟਕੀਅਤਾ ਨਹੀਂ । ਇਹ ਨਿਰੋਲ ਵੈਨਿਕ ਸੁਰ ਵਾਲੀ ਕਵਿਤਾ ਹੈ । ੧੨੨ ਪੰਕਤੀਆਂ ਦੀ ਕਵਿਤਾ ਵਿਚ ੧੭ ਮੁਢਲੀਆਂ ਵਿਚ ਉਸ ਬਾਰਾਦਰੀ ਦਾ ਵਰਨਣ ਹੈ ਜਿਸ ਵਿਚ ਫੁਰਾਮੁਰਜ਼ ਸੁਤਾ ਪਿਆ ਹੈ, ਤੇ ਅਗਲੀਆਂ ੧੦੫ ਪੰਕਤੀਆਂ ਵਿਚ ਫ਼ੁਰਾਮੁਰਜ਼ ਦੀਆਂ ਆਪਣੀ ਪ੍ਰੀਤਮਾ ਲਾਲਾ ਰੁਖ ਦੀ ਛੁਹ ਲਈ ਵਿਲਕਣੀ ਹੈ । ਇਸ ਵਿਚ ਫੁਰਾਮੁਰਜ਼ ਤੇ ਲਾਲਾ ਰੁਖ ਦੇ ਪਿਆਰ ਦੀ ਕਹਾਣੀ ਕੋਈ ਨਹੀਂ ਦੱਸੀ ਗਈ । ਕੇਵਲ ਫੁਰਾਮੁਰਜ਼ ਦੇ ਸੁਪਨੇ ਵਲ ਸੰਕੇਤ ਹੈ, ਜਿਸ ਵਿਚ ਉਸ ਨੂੰ ਸਵਰਗ ਬਖਸ਼ੀ ਗਈ ਹੈ। ਪਰ ਫੁਰਾਮੁਰਜ਼ ਸਵਰਗ ਜਾਣ ਨਾਲੋਂ ਕਸ਼ਮੀਰ ਵਿਚ ਹੀ ਰਹਣ ਤੇ ਲਾਲਾ ਰੁਖ ਦੀ ਛੁਹ ਪ੍ਰਾਪਤ ਕਰਨ ਨੂੰ ਚੰਗਾ ਸਮਝਦਾ ਹੈ ।

'ਮਰਦ ਦਾ ਕੁੱਤਾ' ਵੀ ਸਾਰੀ ਦੀ ਸਾਰੀ ਇਕ-ਵਚਨੀ ਨਹੀਂ। ਇਸ ਦੇ ਦੋ ਭਾਗ ਕੀਤੇ ਜਾ ਸਕਦੇ ਹਨ। ਪਹਲੇ ਭਾਗ ਵਿਚ ਜੋ ਚਾਰ ਸੋਰਠਿਆਂ ਅਥਵਾ ਅੱਠਾਂ ਚਰਨਾਂ ਦਾ ਹੈ, ਕੁੱਤੇ ਦੀ ਇਕ-ਵਚਨੀ ਦੀ ਜਾਣੋ ਪ੍ਰਵੇਸ਼ਿਕਾ ਦਿਤੀ ਹੈ, ਜਿਸ ਵਿਚ ਇਕ ਸੁੰਦਰ ਇਸਤ੍ਰੀ ਇਕ ਕੁਤੇ ਨੂੰ ਤੁਰਿਆ ਜਾਂਦਾ ਪਰ ਕਿਤੇ ਕਿਤੇ ਖਲੋ ਕੇ ਵਸਤਾਂ ਨੂੰ ਸੁੰਘਦਾ ਵੇਖ ਕੇ ਇਕ ਸਿਆਣੇ ਪੁਰਖ ਕੋਲੋਂ ਪੁਛਦੀ ਹੈ ਕਿ ਇਹ ਕੁੱਤਾ ਕੀ ਕਰ ਰਹਿਆ ਹੈ। ਸਿਆਣੇ ਦੇ ਖ਼ਿਆਲ ਵਿਚ ਉਹ ਕੁੱਤਾ ਕੋਈ ਪਕਵਾਨ ਲਭਦਾ ਫਿਰਦਾ ਹੈ। ਇਸ ਉੱਤਰ ਨੂੰ ਸੁਣ ਕੇ ਕੁੱਤਾ ਰੋਹ ਵਿਚ ਉੱਤਰ ਦੇਂਦਾ ਹੈ ਜੋ ੨੯ ਦੋਹਰਿਆਂ ਅਥਵਾ ੫੮ ਚਰਨਾਂ ਵਿਚ ਹੈ। ਤੇ ਇਸ ਉੱਤਰ ਵਿਚ ਇਸ ਕਵਿਤਾ ਦਾ ਵਿਸ਼ੈ ਵਸਦਾ ਹੈ। ਪਹਲੀਆਂ ਅੱਠਾਂ ਪੰਕਤੀਆਂ ਨੂੰ ਕੇਵਲ ਉੱਤਰ ਦੀਆਂ ੮੫ ਪੰਕਤੀਆਂ ਨਾਲੋਂ ਕੁਝ ਵਖਰਾ ਕਰਨ ਲਈ ਸੋਰਠਿਆਂ ਵਿਚ ਲਿਖਿਆ ਗਇਆ ਹੈ, ਨਹੀਂ ਤਾਂ ਉਹਨਾਂ ਨੂੰ ਵੀ ਭਲੀ ਭਾਂਤ ਦੋਹਰਿਆਂ ਵਿਚ ਹੀ ਲਿਖਿਆ ਜਾ ਸਕਦਾ ਸੀ।

ਕੁੱਤੇ ਦਾ ਉੱਤਰ ਕੇਵਲ ਇਹ ਹੈ ਕਿ ਉਹ ਕਿਧਰੇ ਪਕਵਾਨ ਲੱਭਣ ਲਈ ਨਹੀਂ ਸੁੰਘਦਾ ਫਿਰਦਾ। ਉਹ ਤਾਂ ਮਨੁਖੀ ਪਿਆਰ ਦੀ ਸੁਗੰਧੀ ਦੀ ਭਾਲ ਵਿਚ ਹੈ, ਕਿਉਂਕਿ ਉਸ ਨੂੰ ਇਕ ਵਾਰੀ ਮਨੁਖ ਦਾ ਪਿਆਰ ਪ੍ਰਾਪਤ ਹੋ ਚੁਕਾ ਹੈ। ਇਥੇ ਸ਼ੇਖ਼ ਫ਼ਰੀਦ ਦੇ ਇਕ ਦੋਹਿਰੇ ਨੂੰ ਆਧਾਰ ਬਣਾਇਆ ਗਇਆ ਹੈ, ਜੋ ਇਸ ਪ੍ਰਕਾਰ ਹੈ :

ਫਰੀਦਾ ਜਿਤ ਆਸਣ ਹਮ ਬੈਠੇ ਕੇਤੇ ਬੈਸਿ ਗਇਆ।

ਇਹ ਕੁੱਤਾ ਵੀ ਆਖਦਾ ਹੈ ਕਿ ਜਿਹੜੀ ਥਾਉਂ ਸੁੰਵੀ ਦਿਸਦੀ ਹੈ, ਇਥੇ ਇਹ ਪਤਾ ਨਹੀਂ ਕਿਤਨੇ ਲੋਕ ਪਿਆਰ ਕਰਕੇ ਚਲੇ ਗਏ ਹਨ, ਤੇ ਜਿਨ੍ਹਾਂ ਨੇ ਸੱਚਾ ਪਿਆਰ ਕੀਤਾ ਹੈ, ਉਹਨਾਂ ਦੇ ਪਿਆਰ ਦੀ ਸੁਗੰਧੀ ਇਸ ਧਰਤੀ ਵਿਚ ਵਸ ਰਹੀ ਹੈ। ਸ਼ੇਖ਼ ਫ਼ਰੀਦ ਨੇ ਤਾਂ ਆਪਣੇ ਦੋਹਿਰੇ ਵਿਚ ਸੰਸਾਰ ਦੀ ਨਾਸ਼ਮਾਨਤਾ ਵਲ ਸੰਕੇਤ ਕੀਤਾ ਹੈ, ਯਥਾਰਥਕ ਹੈ। ਭਾਈ ਵੀਰ ਸਿੰਘ ਨੇ ਇਹ ਗੱਲ ਆਖੀ ਹੈ ਕਿ ਇਸ ਨਾਸ਼ਮਾਨ ਸੰਸਾਰ ਵਿਚ ਸੱਚੇ ਪਿਆਰ ਦੀ ਸੁਗੰਧੀ ਅਵਿਨਾਸ਼ੀ ਹੈ :

ਜੋ ਬਣਿਆ ਸੋ ਭਜਸੀ; ਜੋ ਦਿੱਸੇ ਸੋ ਨਾਸ਼
ਲਪਟ ਲਪਟ ਇਕ ਪ੍ਰੇਮ ਦੀ ਕਦੇ ਨਾ ਹੋਇ ਬਿਨਾਸ।

ਤੇ

ਸੱਚੀ ਪ੍ਰੀਤੀ ਦੇਂਵਦੀ ਸਦਾ ਸਦਾ ਖ਼ੁਸ਼ਬੋਇ।

ਪਰ

ਨਾਮ-ਧਰੀਕੀ ਪ੍ਰੀਤੀ ਦੀ ਨਾਸ਼ਮਾਨ ਹੈ ਲੋਇ।

ਇਹ ਗੱਲ ਆਦਰਸ਼ਵਾਦੀ ਭਾਵਨਾ ਨਾਲ ਸੱਚੀ ਤਾਂ ਆਖੀ ਜਾ ਸਕਦੀ ਹੈ, ਪਰ ਯਥਾਰਥਕ ਨਹੀਂ। ਖ਼ਾਸ ਕਰਕੇ ਇਕ ਕੁੱਤੇ ਦੇ ਮੂੰਹੋਂ ਇਹ ਗੱਲ ਅਖਵਾਣਾ ਕੋਈ

ਵਿਸ਼ੇਸ਼ ਅਰਥ ਨਹੀਂ ਰਖਦਾ। ਤੇ ਫਿਰ ਇਸ ਤੋਂ ਅੱਗੇ ਇਹ ਕਹਣ ਦਾ ਵੀ ਕੋਈ ਨਿਆਇ-ਯੁਕਤ ਅਰਥ ਨਹੀਂ ਕਿ 'ਸਚੀ ਅੰਸ਼ ਪਿਆਰ ਦੀ ਸਾਈਂ ਚਰਨ ਪੁਚਾਇ।'

੩

'ਬੁਲਬੁਲ ਤੇ ਰਾਹੀ' ਦਾ ਮੁਢ ਬੜਾ ਸਾਧਾਰਣ ਜੇਹਾ ਹੈ। ਇਕ ਬੁਲਬੁਲ ਬਹਾਰ ਦੀ ਰੁੱਤ ਵਿਚ ਫੜੀ ਜਾ ਕੇ ਪਿੰਜਰੇ ਪੈ ਜਾਂਦੀ ਹੈ। ਫਿਰ ਕੁਝ ਚਿਰ ਪਿਛੋਂ ਇਕ ਦਿਨ ਕਿਸੇ ਬੱਚੇ ਪਾਸੋਂ ਪਿੰਜਰੇ ਦੀ ਤਾਕੀ ਖੁਲ੍ਹੀ ਰਹ ਜਾਣ ਕਾਰਣ ਉਡ ਨਿਕਲਦੀ ਹੈ। ਪਰ ਜਦ ਬਾਗ਼ ਵਿਚ ਆਉਂਦੀ ਹੈ ਤਾਂ ਪੱਤ-ਝੜ ਦੀ ਰੁੱਤ ਹੈ, ਤੇ ਉਥੇ ਫੁੱਲ ਕੋਈ ਨਹੀਂ ਵੇਖਦੀ। ਇਸ ਤਰ੍ਹਾਂ ਆਪਣੇ ਲਈ ਬਾਗ਼ ਨੂੰ ਉਜੜਿਆ ਵੇਖ ਕੇ ਵਿਰਲਾਪ ਕਰਦੀ ਹੈ। ਇਸ ਵਿਰਲਾਪ ਨੂੰ ਸੁਣਕੇ ਇਕ ਰਾਹੀ ਉਸ ਨੂੰ ਕੁਝ ਸਿਖਿਆ ਦੇਂਦਾ ਹੈ। ਇਹ ਸਿਖਿਆ ਉਹ ਦਰਸ਼ਨ ਹੈ ਜਿਸ ਤੋਂ ਭਾਈ ਵੀਰ ਸਿੰਘ ਦੀ ਆਪਣੇ ਸਮੇਂ ਦੇ ਆਚਾਰ ਵਲ ਦ੍ਰਿਸ਼ਟੀ ਦਾ ਭਲੀ ਪ੍ਰਕਾਰ ਗਿਆਨ ਹੁੰਦਾ ਹੈ।

ਪਹਲੀ ਗੱਲ ਇਥੇ ਬੁਲਬੁਲ ਦੇ ਕੈਦ ਹੋਣ ਦੀ ਮਜਬੂਰੀ ਹੈ ਤੇ ਇਸ ਵਿਚ ਭਾਰਤੀ ਲੋਕਾਂ ਦੇ ਅੰਗਰੇਜ਼ੀ ਸਾਮਰਾਜ ਅਧੀਨ ਹੋ ਜਾਣ ਦੀ ਭਾਵੀ ਦਾ ਪਰਛਾਵਾਂ ਹੈ। ਬੁਲਬੁਲ ਆਖਦੀ ਹੈ :

ਆਵੇ ਜੇ ਮੌਤ ਆਵੇ
ਭਾਗੀਂ ਭਰੀ ਪਿਆਰੀ,
ਜਾਵੇ ਨ ਖੁਲ੍ਹ ਹਥੋਂ,
　　　　ਜਾਵੇ ਤੇ ਜਿੰਦ ਜਾਈ।
ਖੁਲ੍ਹ ਜਾਣ ਵੇਲੇ ਲੜਨਾ,
ਮਰਨਾ ਯਾ ਮਾਰ ਦੇਣਾ
ਬੀਰਾਂ ਦੀ ਬਾਣ ਸੁਰ ਤੋਂ
　　　　ਐਸੀ ਤੁਰੀ ਹੈ ਆਈ।

ਇਹ ਉਹ ਵਰਤਾਰਾ ਹੈ ਜੋ ਸਾਧਾਰਣ ਲੋਕ ਆਪਣੀ ਸੁਤੰਤਰਤਾ ਨੂੰ ਖੁੱਸਦੀ ਵੇਖ ਕੇ ਕਰਦੇ ਹਨ। ਪਰ ਇਹ ਬੁਲਬੁਲ ਤੇ ਭਾਈ ਵੀਰ ਸਿੰਘ ਜੇਹੇ ਫ਼ਕੀਰ ਲੋਕ ਇਉਂ ਨਹੀਂ ਕਰ ਸਕਦੇ :

ਭੌਰੇ ਫ਼ਕੀਰ ਪੰਛੀ
ਹੁੰਦੇ ਸਦਾ ਨਿਮਾਣੇ,
ਮਾਰੇ ਜੇ ਆਣ ਕੋਈ,
　　　　ਕੋਈ ਨ ਪੇਸ਼ ਜਾਈ।

ਹਾਂ, ਉਹ ਦਾਉ ਫਬੇ ਤੋਂ ਉਡਾਰੀ ਮਾਰਨ ਜਾਣਦੇ ਹਨ ਤੇ ਇਸੇ ਤਰ੍ਹਾਂ ਇਸ ਬੁਲਬੁਲ ਨੇ ਰਿਹਾਈ ਪਾਈ ਹੈ :

ਖਿੜਕੀ ਜੋ ਅੱਜ ਖੁਲ੍ਹੀ,
ਬੱਚੇ ਕਿਸੇ ਧਰੀ ਸੀ,
ਖਿਸਕੀ ਮੈਂ ਚੁਪ ਚੁਪਾਤੀ,
ਉਡੀ ਚਲੀ ਸੁ ਆਈ।

ਇਸ ਤੋਂ ਅਗੋਂ ਰਾਹੀ ਇਕ ਆਧਾਰ ਰੂਪੀ ਪ੍ਰਸ਼ਨ ਉਠਾਂਦਾ ਹੈ ਕਿ ਬੁਲਬੁਲ ਕਿਉਂ ਇਸ ਬਾਗ਼ ਨੂੰ ਆਪਣਾ ਸਮਝ ਕੇ ਦੁਖੀ ਹੁੰਦੀ ਹੈ। ਇਹ ਬਾਗ ਉਸ ਦਾ ਨਹੀਂ, ਇਹ ਤਾਂ ਮਾਲੀ ਦਾ ਹੈ, ਕਿਉਂਕਿ

ਮਾਲੀ ਲਗਾਣ ਵਾਲਾ
ਬੂਟੇ ਤੇ ਬ੍ਰਿਛ ਸਾਰੇ,
ਵਾਹੇ ਜ਼ਮੀਨ, ਬੀਜੇ,
ਸਿੰਜੇ, ਬਣਾ ਗੁਡਾਵੇ,
ਰਾਖੀ ਕਰੇ ਚੰਗੇਰੀ,
ਮਰ ਕੇ ਮੁਰਾਦ ਵੇਖੇ,
ਮਾਲਿਕ ਉਹ ਹੱਕ ਦਾ ਹੈ,
ਚਾਹੇ ਸੋਈ ਕਰਾਵੇ।

ਇਹ ਸੰਪਤੀ ਦੇ ਸੁਆਮੀ ਦਾ ਨਿਆਇ ਹੈ, ਅਥਵਾ ਭੋਇੰ ਦੇ ਪਤੀ ਦਾ। ਪਰ ਬੁਲਬੁਲ ਇਸ ਤੋਂ ਪਿਛੇਰੇ ਜਾ ਕੇ ਉੱਤਰ ਕਰਦੀ ਹੈ :

ਮਾਲੀ ਚੁਰਾਏ ਬੂਟੇ,
ਵਨ ਤੋਂ ਸ੍ਵੈ-ਬਾਗ ਆਂਦੇ,
ਵਨ ਨੂੰ ਉਜਾੜ ਉਪਵਨ
ਆਪਣਾ ਲਿਆ ਸਜਾਈ।
ਚੋਰਾਵਰੀ ਯਾ ਚੋਰੀ
ਜੇ ਹੱਕ ਦੀ ਨਿਸ਼ਾਨੀ,
ਮਾਲੀ ਚੁਰਾਣ ਵਾਲਾ,
ਮਾਲਿਕ ਖਰਾ ਤਦਾਈ।
ਤਦ ਲੋੜ ਫੇਰ ਕੀ ਹੈ
ਹੱਕੋ ਨਹੱਕ ਛਾਣੇ ?
ਇਨਸਾਫ ਫੇਰ ਕੀ ਹੈ
ਊਧਮ ਜਿਸੀ ਮਚਾਈ ?

ਗੁਰੂ ਨਾਨਕ ਨੇ ਆਖਿਆ ਹੈ :

ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ ।

ਭਾਈ ਵੀਰ ਸਿੰਘ ਇਸ ਤੋਂ ਪਿਛੇਰੇ ਜਾ ਕੇ ਹੱਕ ਨਹੱਕ ਦਾ ਨਿਰਣਾਂ ਕਰਨਾ ਲੋੜਦਾ ਹੈ। ਬੁਲਬੁਲ ਦੇ ਨਿਆਇ ਅਨੁਸਾਰ, ਜੋ ਭਾਈ ਵੀਰ ਸਿੰਘ ਦਾ ਨਿਆਇ ਹੈ, ਇਹ ਠੀਕ ਹੈ ਕਿ ਮਾਲੀ :

ਘਾਲਾਂ ਅਨੇਕ ਘਾਲੇ,
ਝੂਠੀ ਨ ਬਾਤ ਕੋਈ,
ਪਾਲੇ ਤੇ ਪਾਲ ਵੇਚੇ,
ਪੈਸੇ ਕਰੇ ਕਮਾਈ ।

ਪਰ ਇਸ ਦਾ ਤੋੜ ਭਾਈ ਸਾਹਿਬ ਪਾਸ ਅਧਿਆਤਮਕ ਰਹਸਵਾਦੀ ਹੈ, ਯਥਾਰਥਕ ਨਹੀਂ, ਉਹ ਮਾਲੀ ਨੂੰ ਸੁਆਰਥ ਵਿਚ ਗ੍ਰਸਿਆ ਆਖ ਕੇ ਨਿੰਦਦਾ ਹੈ :

ਪਿਆਰਾ ਰਹੂ ਕਿ ਰੁਲਸੀ
ਮਾਲੀ ਨਾ ਪੀੜ ਕੋਈ,
ਖੱਟੀ ਦੀ ਚੋਭ ਜਾਣੇ,
ਹਿਤ ਦੀ ਨਾ ਚੋਭ ਰਾਈ।

ਇਸ ਦੇ ਉਲਟ ਬੁਲਬੁਲ ਦਾ ਕਰਮ ਆਦਰਸ਼ਵਾਦੀ ਦ੍ਰਿਸ਼ਟੀ ਤੋਂ ਸਲਾਹਿਆ ਹੈ :

ਬੁਲਬੁਲ ਨ ਗਰਜ਼ ਜਾਣੇ,
ਸੁਆਰਥ ਰਿਦੇ ਨ ਕੋਈ
ਬੱਧੀ ਪਰੇਮ-ਡੋਰੀ
ਖਿਚੀ ਬਿਦੇਸ਼ ਆਈ ।
ਜੀ ਲੋਚਦਾ ਹੈ ਏਹੋ,
ਪਿਆਰਾ ਨਾ ਹੋਇ ਉਹਲੇ
ਦੇਖਾਂ ਨਿਹਾਲ ਹੋਵਾਂ,
ਨੈਣੀ ਦਰਸ ਸਮਾਈ ।
... ... ...
ਹੈ ਨੇਮ ਸੁੰਦਰਤਾ ਦਾ,
ਇਸ ਦੀ ਕਦਰ ਕਰੇ ਜੇ,
ਵਧਦੀ ਪਛਾਣ ਇਸ ਦੀ
ਵਧਦਾ ਸੁਆਦ ਜਾਈ ।

ਇਸ ਤਰ੍ਹਾਂ ਬੁਲਬੁਲ ਨੂੰ ਗਰਜ਼ ਤੋਂ ਕੋਰੀ, ਸੁੰਦਰਤਾ ਦੀ ਪ੍ਰੇਮਣ ਬਣਾਇਆ ਹੈ। ਪਰ ਇਸ ਨਾਲ ਹੱਕ ਨਹੱਕ ਦਾ ਪ੍ਰਸ਼ਨ ਇਸ ਤਰ੍ਹਾਂ ਸਿਧ ਹੋ ਜਾਂਦਾ ਹੈ, ਇਸ ਬਾਰੇ ਕੋਈ ਗੱਲ ਸਪਸ਼ਟ ਨਹੀ ਹੁੰਦੀ। ਬੁਲਬੁਲ ਦੀ ਗੱਲ ਸੁਣ ਕੇ ਰਾਹੀ ਮੰਨਦਾ ਹੈ :

ਆਖੇਂ ਜੁ ਠੀਕ, ਬੁਲਬੁਲ,
ਕਿਸ ਨੂੰ ਹੈ ਹੱਕ ਪਿਆਰਾ ?
ਕਿਸੇ ਨੇ ਹੋ ਸੱਚ ਪਛਾੜ੍ਹਾ,
ਸਚ ਵਰਤਿਆ ਹੈ ਸਾਰਾ।
ਬਾਕੀ ਜੋ ਲੋਕ ਦੇਖੇਂ,
ਲਾਠੀ ਨੂੰ ਹੱਕ ਜਾਨਣ,
ਡੌਲੇ ਦੇ ਜ਼ੋਰ ਖੋਹ ਕੇ
ਫਿਰ ਮਾਰਦੇ ਟਪਾਰਾਂ।

ਸੋ ਭਾਈ ਸਾਹਿਬ ਦੇ ਮਤ ਅਨੁਸਾਰ ਹਕ ਵਾਲਾ ਉਹ ਹੀ ਹੋ ਸਕਦਾ ਹੈ ਜਿਸ ਨੇ ਸਚ ਨੂੰ ਪਛਾਣ ਲਇਆ ਹੈ। ਪਰ ਹਕ ਤੇ ਸਚ ਦੇ ਇਕੋ ਅਰਥ ਨਹੀਂ ? ਇਸ ਤਰ੍ਹਾਂ ਹੱਕ ਨੂੰ ਉਹ ਹੀ ਜਾਣਦਾ ਹੈ ਜੋ ਇਸ ਨੂੰ ਪਛਾਣਦਾ ਹੈ, ਜਿਸ ਗੱਲ ਦਾ ਅਰਥ ਕੋਈ ਨਹੀਂ।

ਫਿਰ ਰਾਹੀ ਪਾਸੋਂ ਅਖਵਾਇਆ ਹੈ :

ਹੱਕ ਦੀ ਪਛਾਣ ਸਾਰੇ
ਲੋਕਾਂ ਜੋ ਵਿਚ ਆਵੇ,
ਦੁਨੀਆ ਸੁਰਗ ਹੋ ਜਾਵੇ,
ਟਹਕੇ ਇਹ ਬਾਗ ਸਾਰਾ।
ਧੱਕਾ ਨਾ ਜ਼ੁਲਮ ਹੋਵੇ,
ਬੰਦੀ ਨ ਹੋ ਸਿਪਾਹੀ,
ਕੋਈ ਕਿਸੇ ਦੇ ਹਥੋਂ,
ਹੋਵੇ ਨਹੀਂ ਦੁਖਾਰਾ।

ਪਰ ਇਸ ਦੁਨੀਆਂ ਵਿਚ ਇਹ ਵਰਤਾਰਾ ਨਹੀਂ, ਅਰਥਾਤ ਦੁਨੀਆਂ ਦੇ ਲੋਕਾਂ ਵਿਚ ਹਕ ਦੀ ਪਛਾਣ ਨਹੀਂ। ਇਸ ਲਈ ਕੋਈ ਹੋਰ ਚਾਰਾ ਸੁਖ ਦਾ ਕਰਨਾ ਚਾਹੀਦਾ ਹੈ। ਉਹ ਚਾਰਾ ਕੀ ਹੈ ? ਇਸ ਦੁਨੀਆਂ ਨੂੰ ਇਕਸਾਰ ਨਾ ਰਹਣ ਵਾਲੀ ਸਮਝ ਕੇ ਸਬਰ ਕਰਨਾ। ਸੋ ਰਾਹੀ ਬੁਲਬੁਲ ਨੂੰ ਸਮਝਾਂਦਾ ਹੈ।

ਮਾਲੀ ਜੇ ਤੋੜਦਾ ਨਾ
ਪਤਝੜ ਨਾ ਛਡਣਾ ਸੀ,

ਕਾਇਮ ਨਹੀਂ ਸੀ ਰਹਣਾ,
ਮੌਸਮ ਦਾ ਕੂੜਾ ਲਾਰਾ ।

ਭਾਈ ਸਾਹਿਬ ਦੇ ਸਮੇਂ ਪੰਜਾਬ ਜਾਂ ਭਾਰਤ ਦੀ ਅਵਸਥਾ ਉਤੇ ਜੇ ਇਸ ਕਥਨ ਨੂੰ ਢੁਕਾਇਆ ਜਾਵੇ ਤਾਂ ਅਰਥ ਕੁਝ ਇਸ ਭਾਤ ਦੇ ਨਿਕਲਣਗੇ ਕਿ ਸੁਤੰਤਰਤਾ ਦਾ ਖੁੱਸ ਜਾਣਾ ਸਮੇਂ ਦੀ ਚਾਲ ਅਨੁਸਾਰ ਅਟੱਲ ਸੀ । ਜੇ ਅੰਗਰੇਜ਼ ਸਾਮਰਾਜ ਨਾ ਆਉਂਦਾ, ਤਾਂ ਇਸ ਨੇ ਕਿਸੇ ਹੋਰ ਢੰਗ ਨਾਲ ਖੁਸ ਜਾਣਾ ਸੀ ।

ਬੁਲਬੁਲ ਇਸ ਸਿਧਾਂਤ ਨੂੰ ਮੰਨਣ ਵਿਚ ਦੁਖ ਪ੍ਰਤੀਤ ਕਰਦੀ ਹੈ ਤੇ ਕੁਰਲਾਂਦੀ ਹੈ :

ਮਰਨਾ ਸਜਨ ਜੇ ਤੈਂ ਸੀ,
ਕਿਉਂ ਮੈਂ ਨ ਨਾਲ ਮੋਈ ?

ਪਰ ਰਾਹੀ ਇਸ ਭਾਵ ਦੀ ਪ੍ਰਸੰਸਾ ਨਹੀਂ ਕਰ ਸਕਦਾ । ਪਰਿਵਰਤਨ ਇਸ ਸੰਸਾਰ ਦਾ ਨਿਯਮ ਹੈ :

ਚੱਕਰ ਚਲੇ ਹੈ ਹਰਦਮ,
ਖਿਨ ਖਿਨ ਵਟਾਉ ਹੁੰਦਾ,
ਕਾਇਮ ਵਟਾਉ ਅੰਦਰ
ਠਹਰਨ ਨਹੀਂ ਹੈ ਰਾਈ ।

... ... ...

ਬੁਲਬੁਲ, ਪ੍ਰਕਾਸ਼ ਦੇਖੇ,
ਇਕਰਸ ਚਾਹੇ ਹੋ ਜਾਈ,
ਆਸਾ ਅਫੱਲ ਇਹ ਹੈ,
ਕੁਦਰਤ ਚਹੇਂ ਉਟਾਈ ।

ਪਰ

ਹਰਦਮ ਖ਼ੁਸ਼ੀ, ਸਖੀ, ਤੂੰ
ਰਹਣਾ ਜੇ ਲੋਚਦੀ ਹੈਂ,
ਇਹ ਮੌਜ, ਬੁਲਬੁਲ, ਤੂੰ
ਹਿਰਦੇ ਟਿਕੇ ਤੋਂ ਪਾਈਂ ।
ਸੁਹਣਪ ਪਿਆਰੇ ਦਾ ਜੇ
ਚਾਹੇਂ ਸਦਾ ਰਹਾਵੇ,
ਜਿਸ ਤੋਂ ਪ੍ਰਕਾਸ਼ ਹੋਵੇ,
ਵਿਚ ਓਸ ਦੇ ਤੂੰ ਜਾਈਂ ।

ਅਣਡਿੱਠ ਹੈ ਜੋ ਕਾਰਣ,
ਜਿਸ ਤੋਂ ਸੁਹਣਪ ਪ੍ਰਗਟੇ,
ਉਸ ਦਾ ਸਰੂਪ ਇਕ ਰਸ
ਰਹਿੰਦਾ ਸਦਾ ਸਦਾਈਂ ।

... ... ...

ਪ੍ਰਕਾਸ਼ ਦਾ ਜੋ ਰਸ ਹੈ
ਇਕਰਸ ਰਿਦੇ ਨੇ ਪਾਇਆ,
ਇਕਰਸ ਰਿਦੇ ਨੇ ਰਸ ਹੈ
ਅਣਡਿਠ ਦਾ ਚਖ਼ਾਇਆ ।

ਇਉਂ ਪ੍ਰਤੀਤ ਹੁੰਦਾ ਹੈ ਕਿ ਹਕ ਨਾਹੱਕ ਦਾ ਪ੍ਰਸ਼ਨ ਉਠਾਣਾ ਇਕ ਅਯੋਗ ਗੱਲ ਸੀ । ਇਹ ਦੁਨੀਆਂ ਇਕ ਬਾਗ਼ ਹੈ । ਮਾਲੀ ਇਸ ਨੂੰ ਪਾਲਦਾ ਹੈ, ਪਰ ਇਸ ਦੇ ਪਿਆਰ ਲਈ ਨਹੀਂ, ਸੁਆਰਥ ਲਈ । ਬੁਲਬੁਲ ਵੀ ਇਸ ਨੂੰ ਪਿਆਰਦੀ ਹੈ । ਮਾਲੀ ਜਦ ਫੁਲ ਜਾਂ ਫਲ ਤੋੜਦਾ ਹੈ, ਤਾਂ ਬੁਲਬੁਲ ਸਮਝਦੀ ਹੈ ਕਿ ਉਹ ਨੌਹਕ ਕਰਦਾ ਹੈ । ਰਾਹੀ ਇਸ ਗੱਲ ਨੂੰ ਸਵੀਕਾਰ ਕਰਦਾ ਹੈ । ਪਰ ਇਸ ਦਾ ਇਲਾਜ ਕੋਈ ਨਹੀਂ । ਇਹ ਇਸ ਦੁਨੀਆਂ ਦਾ ਵਰਤਾਰਾ ਹੈ । ਸੁੰਦਰਤਾ ਦੇ ਪ੍ਰੇਮੀ ਅਥਵਾ ਬੁਲਬੁਲ ਨੂੰ ਇਸ ਝਗੜੇ ਵਿਚ ਨਹੀਂ ਪੈਣਾ ਚਾਹੀਦਾ, ਕਿਉਂਕਿ ਜੇ ਮਾਲੀ ਨਾ ਫੁਲ ਨੂੰ ਤੋੜਦਾ ਤਾਂ ਖਿਜ਼ਾਂ ਨੇ ਉਸ ਨੂੰ ਖ਼ਤਮ ਕਰ ਦੇਣਾ ਸੀ । ਸੋ ਸੁਖ ਦੀ ਗੱਲ ਇਹ ਹੀ ਹੈ ਕਿ ਸੰਸਾਰ ਦੀ ਬਹਾਰ ਜਾਂ ਖਿਜ਼ਾਂ ਬਾਰੇ ਨਾ ਕਲਪਿਆ ਜਾਵੇ, ਇਸ ਦੀ ਬਹਾਰ, ਪ੍ਰਕਾਸ਼, ਦੇ ਪਿਛੇ ਜੋ ਅਣਡਿਠ ਕਾਰਣ ਹੈ ਉਸ ਵਿਚ ਸਮਾਇਆ ਜਾਵੇ । ਫਿਰ ਹਿਰਦਾ ਇਕਰਸ ਹੋ ਕੇ, ਟਿਕ ਕੇ, ਸੁਖੀ ਰਹ ਸਕਦਾ ਹੈ ।

ਭਾਰਤ ਦੀ ਅਧੀਨਤਾ ਦੇ ਪ੍ਰਸੰਗ ਵਿਚ ਇਸ ਕਥਨ ਦੇ ਅਰਥ ਜੋ ਹੋ ਸਕਦੇ ਹਨ, ਉਹਨਾਂ ਨੂੰ ਬਹੁਤ ਸਪਸ਼ਟ ਕਰਨ ਦੀ ਲੋੜ ਨਹੀਂ । ਇਸ ਮਤ ਅਨੁਸਾਰ ਸਮਾਂ ਪੈਣ ਨਾਲ ਭਾਰਤ ਉਤੇ ਫਿਰ ਸੁਤੰਤਰਤਾ ਦੀ ਬਹਾਰ ਆ ਜਾਵੇਗੀ । ਸਿਆਣਪ ਇਸ ਪਰਿਵਰਤਨ ਦੇ ਨਿਯਮ ਨੂੰ ਸਮਝ ਕੇ ਹਿਰਦਾ ਟਿਕਾਈ ਰਖਣ ਵਿਚ ਹੈ ।

ਵਾਸਤਵ ਵਿਚ ਇਹ ਇਕ ਅਪਸਾਰ, ਗ਼ੈਰ ਜ਼ਿਮੇਦਾਰੀ ਦਾ ਸਿਧਾਂਤ ਹੈ । ਸਮਾਜ ਵਿਚ ਪਰਿਵਰਤਨ ਹੁੰਦਾ ਹੈ, ਪਰ ਪ੍ਰਕਿਰਤੀ ਦੇ ਪਰਿਵਰਤਨ ਵਾਕਰ ਆਪਣੇ ਆਪ ਅਟੱਲ ਨਿਯਮ ਰਾਹੀਂ ਨਹੀਂ । ਸਮਾਜਕ ਪਰਿਵਰਤਨ ਵਿਚ ਮਨੁਖ ਦੇ ਕਰਮ ਦਾ ਪ੍ਰਥਮ ਭਾਗ ਹੈ । ਇਕ ਆਦਰਸ਼ਵਾਦੀ ਵਾਕਰ ਭਾਈ ਸਾਹਿਬ ਸਮਾਜਕ ਪਰਿਵਰਤਨ ਵਿਚ ਮਨੁਖ ਦੇ ਭਾਗ ਨੂੰ ਨਹੀਂ ਵੇਖਦੇ, ਪਰ ਉਸ ਭਾਗ ਦੇ ਫਲ ਨੂੰ ਸਵੀਕਾਰ ਕਰਦੇ ਹਨ । ਅਰਥਾਤ ਸਮਾਜਕ ਪਰਿਵਰਤਨ ਵਿਚ ਭਾਗ ਪਾਣ ਵਾਲੇ ਮਨੁਖ ਕੋਈ ਹੋਰ ਹਨ, ਤੇ ਇਸ ਦੇ ਪਿਛੇ ਅਣਡਿਠ

ਕਾਰਣ ਨੂੰ ਵੇਖਣ ਵਾਲੇ ਹੋਰ। ਜੇ ਦੂਜੀ ਪ੍ਰਕਾਰ ਦੇ ਮਨੁਖ ਸਚ ਨੂੰ ਪਛਾਨਣ ਵਾਲੇ ਹਨ ਤਾਂ ਪਹਲੀ ਪ੍ਰਕਾਰ ਦੇ ਮਾਲੀ ਜੇਹੇ ਸੁਆਰਥੀ ਹਨ। ਇਸ ਸਿਧਾਂਤ ਵਿਚ ਮੁਖ ਭੁਲ ਸਮਾਜਕ ਪਰਿਵਰਤਨ ਨੂੰ ਪ੍ਰਕਿਰਤੀ ਦੇ ਪਰਿਵਰਤਨ ਵਾਕਰ ਆਪ-ਮੁਹਾਰਾ ਮੰਨ ਲੈਣ ਦੀ ਹੈ, ਤੇ ਇਹ ਭੁਲ ਆਮ ਕਰਕੇ ਉਹ ਆਦਰਸ਼ਵਾਦੀ ਚਿੰਤਕ ਕਰਦੇ ਹਨ, ਜਿਹੜੇ ਕਰਮਸ਼ੀਲ ਹੋਣਾ ਨਹੀਂ ਚਾਹੁੰਦੇ। ਉਹ ਇਹ ਭੁਲ ਜਾਂਦੇ ਹਨ ਕਿ ਇਹ ਉਹਨਾਂ ਨੂੰ ਖਿਡਾਰੀਆਂ ਦੇ ਕਰਮ ਕਰਕੇ ਹੀ ਪ੍ਰਾਪਤ ਹੋ ਰਹਿਆ ਹੈ। ਅਸਲ ਵਿਚ ਸੁਆਰਥੀ ਲੋਕ ਉਹ ਖਿਡਾਰੀ ਨਹੀਂ ਹਨ, ਇਹ ਦੂਜੀ ਭਾਂਤ ਦੇ ਆਦਰਸ਼ਵਾਦੀ ਦਰਸ਼ਕ ਸੁਆਰਥੀ ਹਨ। ਇਹ ਹੀ ਕਾਰਣ ਹੈ ਕਿ ਅਜੇਹਾ ਆਦਰਸ਼ਵਾਦ ਉਹਨਾਂ ਲੋਕਾਂ ਦਾ ਸਿਧਾਂਤ ਹੁੰਦਾ ਹੈ, ਜਿਹੜੇ ਮਨੁਖ ਦੇ ਸਮਾਜਕ ਪਰਿਵਰਤਨ ਵਿਚ ਭਾਗ ਪਾਣ ਵਿਚ ਆਪਣੀ ਹਾਣ ਵੇਖ ਰਹੇ ਹੁੰਦੇ ਹਨ।

## ੪

'ਪੁਸ਼ਪਾਵਤੀ ਤੇ ਚੰਦ੍ਰਾਵਤ' ਇਸਤ੍ਰੀ ਪੁਰਖ ਦੇ ਪ੍ਰੇਮ ਦਾ ਭਾਵਵਾਚਕ ਜੇਹਾ ਵਰਣਨ ਹੈ। ਇਸ ਦਾ ਸਿਧਾਂਤ ਭਾਈ ਸਾਹਿਬ ਨੇ ਕਵਿਤਾ ਦੇ ਸ਼ੀਰਸ਼ ਦੇ ਹੇਠ ਆਪ ਇਉਂ ਦੱਸਿਆ ਹੈ : 'ਰੂਪ, ਰੰਗ, ਕਈ ਲੋੜਾਂ ਗ਼ਰਜ਼ਾਂ ਕਰਕੇ ਜੇ ਖਿੱਚ ਪੈ ਜਾਏ, ਜਾਂ ਕਿਸੇ ਦਾ "ਚੰਗਾ ਲਗਣਾ" ਜੀ ਸਮਾ ਜਾਏ, ਇਹ ਪ੍ਰੇਮ ਸਮਝਿਆ ਜਾਣ ਦੀ ਭੁਲ ਅਕਸਰ ਹੁੰਦੀ ਹੈ। ਸੱਚੇ ਪਿਆਰ ਦੇ ਨਕਸ਼ ਇਨ੍ਹਾਂ ਸਤਰਾਂ ਵਿਚ ਅੰਕਿਤ ਹਨ।'

ਪੁਸ਼ਪਾਵਤੀ ਚੰਦ੍ਰਾਵਤ ਦੇ ਪ੍ਰੇਮ ਦੀ ਵਿੰਨ੍ਹੀ ਕਹ ਨਹੀਂ ਸਕਦੀ ਕਿ ਇਸ ਪ੍ਰੇਮ ਦਾ ਰੱਹਸ ਕੀ ਹੈ, ਕੇਵਲ ਇਤਨਾ ਜਾਣਦੀ ਹੈ ਕਿ ਇਸ ਤੋਂ ਪਰੇ ਹੋਰ ਕੁਝ ਨਹੀਂ। ਚੰਦ੍ਰਾਵਤ ਆਉਂਦਾ ਹੈ ਤੇ ਉਸ ਪਾਸੋਂ ਪਿਆਰ ਦਾ ਵਚਨ ਮੰਗਦਾ ਹੈ। ਪੁਸ਼ਪਾਵਤੀ ਉਸ ਦੇ ਪਿਆਰ ਦਾ ਕਾਰਣ ਪੁਛਦੀ ਹੈ, ਤਾਂ ਉਹ ਪੁਸ਼ਪਾਵਤੀ ਦੇ ਰੂਪ, ਉਸ ਦੇ ਚੱਜ ਆਚਾਰ, ਸ਼ੁਭ ਗੁਣ, ਵਿੱਦਿਆ ਨੂੰ ਕਾਰਣ ਬਣਾਂਦਾ ਹੈ। ਪਰ ਪੁਸ਼ਪਾਵਤੀ ਇਨ੍ਹਾਂ ਨੂੰ ਝੂਠੇ ਕਾਰਣ ਸਿਧ ਕਰਦੀ ਹੈ, ਕਿਉਂਕਿ ਇਹ ਸਭ ਨਾਸ਼ ਹੋ ਸਕਦੇ ਹਨ। ਤਦ ਅੰਤ ਵਿਚ ਚੰਦ੍ਰਾਵਤ ਵੀ ਆਪਣੇ ਪ੍ਰੇਮ ਨੂੰ ਸੰਭਵ ਪ੍ਰਤੀਤ ਕਰਦਾ ਹੈ, ਜਿਸ ਨਾਲ ਪੁਸ਼ਪਾਵਤੀ ਦੀ ਤਸੱਲੀ ਹੋ ਜਾਂਦੀ ਹੈ।

'ਫੁੰਡਿਆ ਤੋਤਾ' ਵਿਚ ਵੀ ਭਾਈ ਵੀਰ ਸਿੰਘ ਨੇ ਹਕ ਨਹਕ ਤੇ ਮਨੁਖੀ ਉਪਦ੍ਰਵ ਦੀ ਸਮੱਸਿਆ ਉਠਾਈ ਹੈ। ਇਕ ਤੋਤਾ ਬਾਗ਼ ਵਿਚ ਫਲ ਖਾਣ ਜਾਂਦਾ ਹੈ ਤਾਂ ਬਾਗ਼ਵਾਨ ਉਸ ਨੂੰ ਗੁਲੇਲ ਮਾਰਦਾ ਹੈ : ਮਰਨ ਲਗਾ ਤੋਤਾ ਬਾਗ਼ਬਾਨ ਨਾਲ ਧਰਤੀ ਉਤੇ 'ਝੂਠੇ ਹਕ ਹਕੂਕ' ਜਮਾਣ ਦਾ ਗਿਲਾ ਕਰਦਾ ਹੈ।

ਬਾਗ਼ਬਾਨ ਇਸ ਉਤੇ ਧਰਤੀ ਦਾ ਸਰਦਾਰ ਹੋਣ ਦਾ ਦਾਵਾ ਕਰਦਾ ਹੈ, ਤੇ ਆਖਦਾ ਹੈ ਕਿ ਤੋਤੇ ਨੂੰ 'ਹਕ ਹਕੂਕ' ਦੀ ਕੀ ਸਮਝ ਹੋ ਸਕਦੀ ਹੈ।

ਤੋਤੇ ਦਾ ਉੱਤਰ ਹੈ ਕਿ ਜੇ ਮਨੁਖ ਧਰਤੀ ਦਾ ਸਰਦਾਰ ਹੈ ਤਾਂ ਉਸ ਨੂੰ ਇਸ ਧਰਤੀ ਉਤੇ ਵਸਦੇ ਸਾਰੇ ਜੀਵਾਂ ਨਾਲ ਇਕ ਸਾਰ ਵਰਤਣਾ ਚਾਹੀਦਾ ਹੈ, ਵਿਤਕਰੇ ਪਾਣੇ ਜਾਂ ਕਾਣੀ ਵੰਡ ਕਰਨੀ ਉਸ ਲਈ ਯੋਗ ਨਹੀਂ।

ਇਸ ਪ੍ਰਸੰਗ ਵਿਚ ਧਰਤੀ ਵੀ ਮਨੁਖ ਦੀ ਨਿੰਦਾ ਕਰਦੀ ਤੇ ਤੋਤੇ ਨੂੰ ਉਪਦੇਸ਼ ਕਰਦੀ ਹੈ :

ਏਸ ਆਦਮੀ ਤੋਂ ਆਸ ਰੱਖ ਨਾਹੀਂ,
ਕੂਕ ਪਿਆਰ ਤੇ ਹੁੱਬ ਵਰਤਾ, ਵੀਰਾ।
ਧਰਤੀ ਇਕ ਨੂੰ ਜਿਨ੍ਹੇ ਚਾ ਵੰਡਿਆ ਏ,
ਦੇਸ਼ ਦੇਸ਼ ਦੀ ਵੰਡ ਵਡਾ, ਵੀਰਾ।
ਫੇਰ ਦੇਸ਼ ਦੇ ਵਿਚ ਇਲਾਕਿਆਂ ਦੀ,
ਫੇਰ ਪਿੰਡ ਤੇ ਜੂਹ ਜੁਦਾ, ਵੀਰਾ।

... ... ...

ਲੜਦੇ ਮਾਰਦੇ ਮਰਨ ਇਹ ਆਪ ਵਿੱਚੀਂ,
ਲਹੂ ਵੀਟਦੇ ਵੀਰ ਵਰਾ, ਵੀਰਾ।

... ... ...

ਧਰਤੀ ਏਸ ਤੇ ਜ਼ੋਰ ਜਰਵਾਣਿਆਂ ਦਾ,
ਕਾਹਦਾ ਹਕ ਤੇ ਕਾਹਦਾ ਹੈ ਨਿਆਂ, ਵੀਰਾ ?
ਕੌਣ ਸਿਆਣਦਾ ਹੈ ਮੇਰੇ ਖੇੜਿਆਂ ਨੂੰ,
ਕਿਸ ਨੂੰ ਚੜ੍ਹਦਾ ਹੈ ਵੇਖ ਕੇ ਚਾ, ਵੀਰਾ ?

'ਪਿਆਰ ਦੇ ਫ਼ਰਜ਼ ਦੀਆਂ ਦੇਵੀਆਂ' ਦੇ ਸੰਬਾਦ ਵਿਚ ਪਿਆਰ ਦੀ ਦੇਵੀ ਨੂੰ ਮਿਲਾਪ ਕਰਾਣ ਵਾਲੀ, ਲੋਕਾਂ ਨੂੰ ਇਕੱਠੇ ਕਰ ਕੇ ਬਿਠਾਣ ਵਾਲੀ ਦੱਸਿਆ ਹੈ, ਤੇ ਫ਼ਰਜ਼ ਦੀ ਦੇਵੀ ਨੂੰ ਵਿਛੋੜੇ ਤੇ ਵਿੱਥਾਂ ਪਾ ਕੇ ਲੋਕਾਂ ਨੂੰ ਆਪਣੇ ਆਪਣੇ ਕੰਮਾਂ ਵਿਚ ਲਾਣ ਵਾਲੀ; ਤੇ ਅੰਤ ਵਿਚ ਸਿੱਟਾ ਪਿਆਰ ਦੀ ਦੇਵੀ ਦੇ ਹੱਕ ਵਿਚ ਕਢਿਆ ਹੈ :

ਦੇਵੀ ਫ਼ਰਜ਼ ਦੀ ਚਾਹੇ
ਦਿਤੇ ਵਿਛੋੜ ਪਿਆਰੇ,
ਮੇਟੀ ਨ ਖਿਚ ਮਿਲਣ ਦੀ
ਭਾਵੇਂ ਸੀ ਜ਼ੋਰ ਲਾਇਆ।

ਮੇਲੇਗੀ ਖਿਚ ਮਿਲਣ ਦੀ,
ਦੇਵੀ ਪਿਆਰ ਵਾਲੀ,
ਕਾਹਨੂੰ ਉਦਾਸ ਹੋਵੇਂ,
ਜੀ ਕਾਸ ਨੂੰ ਹੈ ਢਾਹਿਆ ?

## ੫

'ਜੀਵਨ ਕੀ ਹੈ' ਵਿਚ ਭਾਈ ਵੀਰ ਸਿੰਘ ਨੇ ਜੀਵਨ ਦੇ ਅੱਤ ਗੁਝੇ ਰਹੱਸ ਬਾਰੇ ਆਪਣਾ ਸਿਧਾਂਤ ਪੇਸ਼ ਕਰਨਾ ਚਾਹਿਆ ਹੈ, ਪਰ ਸ਼ੋਕ ਨਾਲ ਕਹਣਾ ਪੈਂਦਾ ਹੈ ਕਿ ਇਸ ਰਹੱਸ ਨੂੰ ਖੋਲਣ ਲਈ ਜੋ ਘਟਨਾ ਵਰਤਾਈ ਹੈ, ਉਹ ਨਾ ਹੋਣ ਦੇ ਬਰਾਬਰ ਹੈ। ਇਕ 'ਪਤਲੀ, ਲੰਬੀ, ਨਾਜ਼ੁਕ ਤੇ ਭੋਲੀ ਭਾਲੀ ਮੁਟਿਆਰ, 'ਜ਼ਰਦ ਚਿਹਰਾ, ਗਰਮ ਗਰਮ ਸਾਹ ਭਰਦੀ' ਇਕ ਚਿੱਟੇ ਸਾਫ ਸੁਹਣੇ, ਡਲ੍ਹ ਡਲ੍ਹ ਕਰਦੇ ਛੰਭ ਉਤੇ ਆਉਂਦੀ ਹੈ, 'ਅੱਗੇ ਪਿਛੇ ਨਜ਼ਰ ਮਾਰ ਕੇ' ਠਹਰ ਕੇ 'ਨੈਣ ਮੀਟਦੀ' ਹੈ ਤੇ 'ਸੋਚਾਂ ਵਿਚ ਡੁਬ ਜਾਂਦੀ' ਹੈ। ਫਿਰ 'ਤ੍ਰਬਕ ਕੇ' ਅੱਖੀਆਂ ਖੋਲ੍ਹਦੀ ਹੈ; 'ਸੁਹਣੇ ਨੈਣ' ਕਟੋਰੀਆਂ ਵਰਗਿਆਂ ਵਿਚੋਂ 'ਛਮਾਛਮ ਨੀਰ ਡੋਲ੍ਹਦੀ' ਹੈ ਤੇ 'ਹਾਹੁਕਾ ਭਰ' ਕੇ ਕਹਿੰਦੀ ਹੈ :

ਕੀ ਹੈ, ਤੇ ਇਹ ਕਿਉਂ ਹੈ ਸਾਰਾ
ਪੇਟਾ ਤਾਣਾ ਤਣਿਆ ?
ਮੈਂ ਜੀਂਦੀ, ਮੈਂ ਜਾਣਾਂ ਜੀਦੀ,
ਹਾਂ ਜੀਵਨ ਮੈਂ ਜਾਣਾਂ,
ਪਰ ਇਹ ਜੀਵਨ ਕੀ ਹੈ ਵਸਤੂ ?
ਕੀ ਹੈ ਇਸ ਦਾ ਮਾਣਾ ?

ਇਹ ਪ੍ਰਸ਼ਨ ਨੂੰ ਬੜੇ ਵਿਸਤਾਰ ਵਿਚ ਵਰਣਨ ਕੀਤਾ ਜਾਂਦਾ ਹੈ, ਤਾਂ

ਸਰਰ ਸਰਰ ਇਕ ਧੁਨੀ ਅਨੋਖੀ
ਉਸ ਸਰ ਵਿਚੋਂ ਆਈ,
ਮਾਨੋ ਕੋਈ ਅਪਸਰਾ ਜਲ ਤੋਂ
ਸੁਰ ਪਿਆਰੀ ਵਿਚ ਗਾਂਈ,
ਫਿਰ ਆਨਾ, ਫਿਰ ਆਨਾ, ਆਨਾ,
ਆਨਾ, ਆਨਾ, ਆਨਾ,
ਫਿਰ ਜੀ, ਫਿਰ ਜੀ, ਫਿਰ ਫਿਰ, ਫਿਰ ਫਿਰ,
ਫਿਰ ਆਨਾ, ਫਿਰ ਆਨਾ।

ਇਹ ਮੁਟਿਆਰ ਕਈ ਦਿਨ ਮਗਰੋਂ ਫਿਰ ਇਕ ਦਿਨ ਅੰਮ੍ਰਿਤ ਵੇਲੇ ਸਰ ਦੇ ਕੰਢੇ ਉਤੇ ਆਉਂਦੀ ਹੈ ਤਾਂ ਉਸ ਸਰ ਨੂੰ ਪੱਤ੍ਰਿਆਂ ਨਾਲ ਢਕਿਆ ਸਜਿਆ ਹੋਇਆ ਵੇਖਦੀ ਹੈ, ਤੇ ਫਿਰ ਉਹ ਪਹਲਾ ਹੀ ਪ੍ਰਸ਼ਨ ਦੁਹਰਾਂਦੀ ਹੈ। ਜਵਾਬ ਉਹ ਹੀ ਫਿਰ ਆਉਣ ਦਾ ਮਿਲਦਾ ਹੈ।

ਕੁਝ ਦਿਨ ਬੀਤ ਜਾਣ ਪਿਛੋਂ ਫਿਰ ਉਹ ਮੁਟਿਆਰ ਇਕ ਸ਼ਾਮ ਉਸ ਸਰ ਦੇ ਕੰਢੇ ਉਤੇ ਜਾਂਦੀ ਹੈ ਤੇ ਉਸ ਉਤੇ ਹਨੇਰੇ ਸਹਮਾਂ ਵਾਲੀ ਸੰਝ ਆ ਰਹੀ ਪ੍ਰਤੀਤ ਕਰਕੇ ਉਸ ਦੀਆਂ ਕਮਲ ਸਰੀਆਂ ਨੂੰ ਨਿਹੁੜਾਈਆਂ ਵੇਖ ਕੇ ਆਪਣਾ ਪ੍ਰਸ਼ਨ ਦੁਹਰਾਂਦੀ ਹੈ। ਜਵਾਬ ਫਿਰ ਉਹ ਹੀ ਮਿਲਦਾ ਹੈ। ਫਿਰ ਇਕ ਦਿਨ ਸਿਖਰ ਦੁਪਹਰੇ ਉਹ ਉਸ ਸਰ ਤੇ ਪਹੁੰਚਦੀ ਹੈ। ਹੁਣ ਇਸ ਦੇ ਕਮਲ 'ਸੂਰਜ ਵਲ ਸਿਰ' ਕਰਕੇ 'ਸਿਧੇ ਖੜੇ ਹੋਏ ਹਨ', ਤੇ ਫਿਰ ਆਪਣਾ ਪ੍ਰਸ਼ਨ ਪੁਛਦੀ ਹੈ। ਪਰ ਸਰ ਤੋਂ ਉਹ ਹੀ ਪੁਰਾਣਾ ਜਵਾਬ ਮਿਲਦਾ ਹੈ।

ਫਿਰ ਕਈ ਦਿਨਾਂ ਪਿਛੋਂ ਬਰਸਾਤ ਦੀ ਰੁਤੇ ਉਹ ਮੁਟਿਆਰ ਉਸ ਸਰ ਉਤੇ ਜਾਂਦੀ ਹੈ ਤਾਂ ਉਸ ਨੂੰ ਖਿੜੇ ਫੁਲਾਂ ਨਾਲ ਭਰਿਆ ਵੇਖਦੀ ਹੈ, ਤੇ ਉਸ ਦਾ ਦਿਲ ਵੀ ਖਿੜ ਜਾਂਦਾ ਹੈ। ਹੁਣ ਉਸ ਨੂੰ ਸੋਝੀ ਹੁੰਦੀ ਹੈ ਕਿ ਜੀਵਨ ਖੇੜਾ ਹੈ :

ਤਨ ਮਨ ਖੀਵਾ ਖੇੜਾ ਪੀ ਪੀ,
ਖੇੜਾਂ ਸਾਰੀ ਹੋਈ,
ਖੇੜਾ ਤੇ ਆਪਾ ਇਕ ਹੋਏ,
ਲੂੰ ਲੂੰ ਗਈ ਪਰੋਈ।
ਖੇੜਾ ਮਨ ਦਾ; ਖੇੜਾ ਤਨ ਦਾ,
ਖੇੜਾ ਸਰਵਰ ਵਾਲਾ,
ਸਭ ਖੇੜੇ ਇਕ ਰੂਪ ਹੋ ਗਏ,
ਖੇੜੇ ਭੰਨੀਆਂ ਪਾਲਾਂ।
ਹੇਠਾਂ ਉਪਰ ਚਾਰ ਚੁਫੇਰੇ,
ਕੀ ਅੰਦਰ, ਕੀ ਬਾਹਿਰ,
ਖੇੜਾ ਖੇੜਾ ਹੋਈ ਸਾਰੀ,
ਕੀ ਬਾਤਿਨ, ਕੀ ਜ਼ਾਹਿਰ।
ਖੇੜੇ ਵੇੜ੍ਹ ਲਈ ਆ ਬਾਹਰੋਂ,
ਖੇੜੇ ਅੰਦਰੋਂ ਵੇੜ੍ਹੀ,
ਖੇੜਾ ਖੇੜਾ ਹੋਈ ਪਿਆਰੀ,
ਖੇੜੇ ਫੜ ਕੇ ਖੇੜੀ।
ਕਿਥੇ ਹੈ ਉਹ ਪੁਛਣ ਵਾਲੀ ?
ਕੀ ? ਇਹ ਜੀਵਨ ਕੀ ਹੈ ?

ਖੇੜੇ ਖੇੜ ਲਈ ਹੈ ਸਾਰੀ,
ਕੀ ਦੇਹੀ: ਕੀ ਜੀ ਹੈ।
ਖੇੜਾ ਹੈ ਹੁਣ ਆਪ ਹੋ ਰਹੀ,
ਖੇੜਾ ਜੀਵਨ ਖੇੜਾ,
ਖਿੜਨ ਖਿੜੀ ਜਿਉਂ ਚੰਦ-ਚਾਂਦਨੀ,
ਖਿੜਿਆ ਜੀਵਨ ਖੇੜਾ।
ਆਪਣੇ ਖੇੜ ਖਿੜ ਕੈ ਸਰਵਰ,
ਖੇੜਾ ਉਸ ਨੂੰ ਲਾਇਆ,
ਸੁੱਤਾ ਖੇੜਾ ਉਹਦਾ ਜਗਾਇਆ,
ਖੇੜੇ ਰੰਗ ਜਮਾਇਆ।

ਪ੍ਰਸਿਧ ਫਰਾਂਸੀਸੀ ਕਵੀ, ਆਂਦਰੇ ਗਿਦੇ, ਇਕ ਥਾਉਂ ਆਖਦਾ ਹੈ 'ਕੇਵਲ ਰੱਜੇ ਲੋਕ ਹੀ ਕਲਾ ਉਪਜਾਂਦੇ ਹਨ। ਜਦੋਂ ਉਹਨਾਂ ਦੀ ਆਤਮਾ ਇਕ ਧਰਮ ਜਾਂ ਨਿਸ਼ਚੇ ਵਿਚ ਪ੍ਰਪਕ ਹੋਈ ਵਿਸ਼ਰਾਮ ਕਰਨ ਲਈ ਤਿਆਰ ਹੁੰਦੀ ਹੈ।'[1] ਭਾਈ ਵੀਰ ਸਿੰਘ ਦਾ 'ਜੀਵਨ ਖੇੜਾ ਹੈ' ਦਾ ਮਤ ਇਕ ਰੱਜੇ ਹੋਏ ਵਰਗ ਦਾ ਮਤ ਹੈ। ਹੁਣ ਤਕ ਸਾਧਾਰਣ ਜਨਤਾ ਨੂੰ ਇਹ ਖੇੜਾ ਨਸੀਬ ਨਹੀਂ ਹੋਇਆ। ਪਰ ਮਨੁਖ ਦਾ ਆਦਰਸ਼ ਇਹ ਹੀ ਹੈ ਕਿ ਸਾਰਾ ਸਮਾਜ ਰੱਜ ਕੇ ਵਿਸ਼ਰਾਮ ਵਿਚ ਅਜੇਹਾ ਖੇੜਾ ਮਾਣ ਸਕੇ।

—੬—

ਬਾਕੀ ਦੀਆਂ ਲੰਮੀਆਂ ਕਵਿਤਾਵਾਂ 'ਬਿਸਮਿਲ ਮੋਰ', 'ਅਟਕ', 'ਕੁਤਬ ਦੀ ਲਾਠ' 'ਬੇਲਾ ਭੁਆਨੀ' ਤੇ 'ਗੰਗਾ ਰਾਮ' ਅਜੇਹੀਆਂ ਹਨ, ਜਿਨ੍ਹਾਂ ਉਤੇ ਕਵੀ ਦੇ ਸਮੇਂ ਦੇ ਰਾਜਸੀ ਪ੍ਰਭਾਵ ਪ੍ਰਤੱਖ ਹਨ। ਇਹਨਾਂ ਵਿਚ 'ਬਿਸਮਿਲ ਮੋਰ' ਇਕ ਅੱਤ ਸਾਧਾਰਣ ਤੇ ਪ੍ਰਭਾਵ ਦਰਸਾਂਦੀ ਹੈ। ਭਾਈ ਵੀਰ ਸਿੰਘ ਉਹਨਾਂ ਲੋਕਾਂ ਵਲ ਆਪਣੀ ਘਿਰਣਾ ਨੂੰ ਲੁਕਾਂਦੇ ਨਹੀਂ ਜਿਹੜੇ ਪਛਮੀ ਈਸਾਈ ਪ੍ਰਭਾਵਾਂ ਹੇਠ ਜਾਂ ਈਸਾਈ ਹੋ ਜਾਂਦੇ ਹਨ, ਪਛਮੀ ਪਹਰਾਵਾ ਕਰ ਲੈਂਦੇ ਹਨ ਤੇ ਹੋਰ ਪਛਮੀ ਭਾਵ ਗ੍ਰਹਣ ਕਰਦੇ ਹਨ।[2] 'ਬਿਸਮਿਲ ਮੋਰ' ਅਜੇਹੀ ਘਿਰਣਾ ਦੀ ਸੂਚਕ ਹੈ। ਕਵਿਤਾ ਦੇ ਪਹਲਾਂ ਦਿਤੀ ਭੂਮਿਕਾ ਵਿਚ ਭਾਈ ਵੀਰ

1. Andra Gide : Pretexts, the Importance of the Public.
2. ਉਪਰ 'ਸੁੰਦਰੀ' ਤੇ 'ਬਾਬਾ ਨੌਧ ਸਿੰਘ' ਦੇ ਪ੍ਰਸੰਗਾਂ ਵਿਚ ਇਹ ਘਿਰਣਾ ਕਈ ਥਾਈਂ ਸਪਸ਼ਟ ਕੀਤੀ ਗਈ ਹੈ।

ਸਿੰਘ ਇਸ ਘਟਨਾ ਬਾਰੇ ਆਪ ਹੀ ਇਉਂ ਕਥਨ ਕਰਦੇ ਹਨ : ਹਿੰਦੁਸਤਾਨ ਵਿਚ ਮੋਰ ਖਾਣ ਯਾ ਮਾਰਨ ਦਾ ਖਿਆਲ ਗਰਾਵਾਂ ਸ਼ਹਿਰਾਂ ਵਿਚ ਡਾਢੀ ਨਫ਼ਰਤ ਨਾਲ ਡਿੱਠਾ ਜਾਂਦਾ ਹੈ। ਇਸ ਕਵਿਤਾ ਵਿਚ ਕਿਸੇ ਇਕ ਅਤਿ ਕੁਰੂਪ ਵਾਲੇ ਨੀਵੇਂ ਆਦਮੀ ਦਾ, ਨਵੀਂ ਪਛਮੀ ਮੱਤ ਲੈ, ਅੰਗਰੇਜ਼ੀ ਪੜ੍ਹ ਜਾ ਕੇ, ਚੰਗੀ ਤਨਖ਼ਾਹ ਲੈ ਕੇ, ਪੁਰਾਣੇ ਰੋਮਨ ਲੋਕਾਂ ਦੇ ਹਾਲ ਪੜ੍ਹ, ਮੋਰ ਮਾਸ ਖਾਣ ਦੇ ਸ਼ੌਕ ਤੋਂ ਲਾਚਾਰ ਹੋ, ਮੋਰ-ਸ਼ਿਕਾਰ ਕਰਨ ਦੀ ਵਾਰਤਾ ਹੈ। ਉਸ ਕਾਲੇ ਧੂਤ ਅਤੇ ਕੁਹਜੇ ਚਿਹਰੇ ਵਾਲੇ ਬਾਬੂ ਦਾ ਮੋਰ ਨੂੰ ਗੋਲੀ ਮਾਰਨਾ, ਮੋਰ ਦਾ ਉਸ ਨੂੰ ਝਾੜਨਾ ਤੇ ਇਸ ਝਾੜ ਵਿਚ ਉਚੇ 'ਰਸ-ਮੰਡਲ' ਦੇ ਖਿਆਲ ਤੇ ਅਰਸ਼ੀ ਭਾਵ ਦੱਸਣੇ, ਮੋਰਨੀ ਦਾ ਦੁਖ ਕਰਨਾ ਤੇ ਗਰਾਂ ਵਾਲਿਆਂ ਦਾ ਕੋਪ ਇਸ ਕਵਿਤਾ ਵਿਚ ਲਿਖੇ ਹੋਏ ਹਨ।

ਇਸ ਕਵਿਤਾ ਵਿਚ ਤਿੰਨ ਗੱਲਾਂ ਪਾਠਕਾਂ ਦਾ ਧਿਆਨ ਖਿਚਣ ਵਾਲੀਆਂ ਹਨ। ਪਹਿਲੀ ਹੈ ਮੋਰ ਨੂੰ ਮਾਰਨ ਵਾਲੇ ਬਾਬੂ ਦੀ ਬਦਸੂਰਤੀ ਦਾ ਵਰਣਨ, ਜੋ ਮਰਨ ਲਗੇ ਮੋਰ ਨੇ ਘਿਰਣਾ ਨਾਲ ਕੀਤਾ ਹੈ :

ਪੁਠੇ ਤਵੇ ਤੇ ਧਰੋ ਜੇ ਨਵਾਂ ਆਲੂ,  
ਤਿਵੇਂ ਨੱਕ ਦੀ ਬਣਤ ਹੈ, ਬਾਬੂਆ ਉਏ।

ਉਪਕਥਨ ਇਹ ਨਿਕਲਦਾ ਹੈ ਕਿ ਕੁਰੂਪ ਦੇਵੀ ਸੁੰਦਰਤਾ ਦਾ ਪ੍ਰਕਾਸ਼ ਜਾਂ ਪ੍ਰਭਾਵ ਨਹੀਂ :

ਤੀਜੀ ਗੱਲ ਉਹ ਤਰਕ ਹੈ ਜੋ ਇਕ ਅਹਿੰਸਾ ਦਾ ਮੰਨਣ ਵਾਲਾ ਜੀਵ-ਹੱਤਿਆ ਦੇ ਵਿਰੁਧ ਆਮ ਕਰਦਾ ਹੈ :

ਜਿਹੜੀ ਤੀਜ਼ ਬਣਾ ਨਾ ਜੰਘੀਏ ਉਏ,  
ਕਦੇ ਉਸ ਨੂੰ ਤੋੜ ਗਵਾਈਏ ਨਾ।  
ਜਿਹੜੇ ਘੜਨ ਦੀ ਸ਼ਕਤਿ ਨ ਹੋਇ ਪੱਲੇ,  
ਕਦੇ ਓਸ ਨੂੰ ਭੰਨ ਵੰਞਾਈਏ ਨਾ।  
ਪਾ ਸਕੀਏ ਆਪ ਜੇ ਜਿੰਦ ਨਾਹੀਂ,  
ਸੁਹਣੀ ਜਿੰਦੜੀ ਕਢ ਗਵਾਈਏ ਨਾ।

ਇਸ ਪ੍ਰਮਾਣ ਅਨੁਸਾਰ ਤਾਂ ਕੋਈ ਵਸਤ ਵੀ ਜਿਹੜੀ ਇਕ ਵਿਅਕਤੀ, ਜਾਂ ਸਮੁਚੇ ਰੂਪ ਵਿਚ ਮਨੁਖ, ਬਣਾ ਨਹੀਂ ਸਕਦਾ, ਉਸ ਨੂੰ ਵਰਤਣੀ ਨਹੀਂ ਚਾਹੀਦੀ। ਇਸ ਤਰਕ ਦਾ ਇਕ ਉੱਤਰ ਤਾਂ ਗੁਰੂ ਨਾਨਕ ਨੇ ਹੀ 'ਆਸਾ ਦੀ ਵਾਰ' ਵਿਚ ਦਿਤਾ ਹੋਇਆ ਹੈ :

ਜੇਕਰ ਸੂਤਕ ਮੰਨੀਏ, ਸਭ ਤੇ ਸੂਤਕ ਹੋਇ।  
ਗੋਹੇ ਅਤੇ ਲਕੜੀ ਅੰਦਰ ਕੀੜਾ ਹੋਇ।

ਜੇਤੇ ਦਾਣੇ ਅੰਨ ਕੇ ਜੀਆਂ ਬਾਝ ਨਾ ਕੋਇ ।
ਪਹਲਾ ਪਾਣੀ ਜੀਉ ਹੈ ਜਿਤ ਹਰਿਆ ਸਭ ਕੋਇ ।

ਦੂਜੇ ਇਹ ਆਖਿਆ ਜਾ ਸਕਦਾ ਹੈ ਕਿ ਕੋਈ ਜੀਵ ਅਜੇਹਾ ਨਹੀਂ ਜਿਸ ਦਾ ਜਨਮ ਪੀੜ੍ਹੀ ਉਤੇ ਪੀੜ੍ਹੀ ਇਸ ਧਰਤੀ ਉਤੇ ਨਹੀਂ ਹੁੰਦਾ । ਜੇ ਸ਼ਿਕਾਰੀ ਇਕ ਜਾਨਵਰ ਨੂੰ ਮਾਰਦਾ ਹੈ ਤਾਂ ਕੁਦਰਤ ਉਤਨੇ ਚਿਰ ਵਿਚ ਪਤਾ ਨਹੀਂ ਕਿਤਨੇ ਹੋਰ ਪੈਦਾ ਕਰ ਦੇਂਦੀ ਹੈ । ਹਾਂ, ਇਸ ਤਰਕ ਵਿਚ ਇਤਨਾ ਕੁ ਬਲ ਜ਼ਰੂਰ ਹੈ ਕਿ ਮਨੁਖ ਆਪਣੇ ਲੋਭ ਜਾਂ ਅਣਗਹਲੀ ਕਾਰਣ ਕਿਸੇ ਜਾਤੀ ਨੂੰ, ਜਿਸ ਦਾ ਇਸ ਧਰਤੀ ਦੇ ਪ੍ਰਬੰਧ ਵਿਚ ਕੋਈ ਮੁੱਲ ਵਾਲਾ ਭਾਗ ਹੈ, ਮੁਕਾ ਨਾ ਦੇਵੇ ।

ਸਮੁਚੇ ਅਰਥਾਂ ਵਿਚ ਇਹ ਕਹਣਾ ਪੈਂਦਾ ਹੈ ਕਿ ਕਈ ਗੱਲਾਂ ਕਰਕੇ ਇਹ ਕਵਿਤਾ ਭਾਈ ਵੀਰ ਸਿੰਘ ਦੇ ਸਾਧਾਰਣ ਪਧਰ ਤੋਂ ਨੀਵੀਂ ਹੈ, ਤੇ ਚੰਗਾ ਹੁੰਦਾ ਜੇ ਭਾਈ ਸਾਹਿਬ ਇਸ ਨੂੰ ਆਪਣੀਆਂ ਕਵਿਤਾਵਾਂ ਦੇ ਸੰਕਲਨ ਵਿਚ ਅੰਕਿਤ ਨਾ ਕਰਦੇ ।

੭

'ਅਟਕ' ਕਵਿਤਾ ਵਿਚ ਭਾਈ ਵੀਰ ਸਿੰਘ ਨੇ ਭਾਰਤ ਦੇ ਇਤਿਹਾਸ ਦੇ ਇਕ ਦੁਖਦਾਈ ਪੱਖ ਉਤੇ ਝਾਤ ਮਾਰੀ ਹੈ । ਅਟਕ ਦਰਿਆ ਅਸਾਡੇ ਦੇਸ਼ ਉਤੇ ਖ਼ੈਬਰ, ਆਦਿ, ਦਰਿਆ ਰਾਹੀਂ ਆਏ ਧਾਵੇਕਾਰਾਂ ਦੇ ਰਾਹ ਵਿਚ ਕੋਈ ਪ੍ਰਭਾਵਕਾਰੀ ਰੋਕ ਕਿਉਂ ਨਹੀਂ ਪਾ ਸਕਿਆ, ਉਹ ਪ੍ਰਸ਼ਨ ਕਰਦੇ ਹਨ, ਖਾਸ ਕਰਕੇ ਜਦੋਂ ਇਸ ਦਾ ਨਾਉਂ ਅਟਕ ਹੈ । ਪ੍ਰਸ਼ਨ ਦੇ ਸ਼ਬਦ ਇਹ ਹਨ :

ਪੱਛੋਂ ਵਲੋਂ ਤੁਰੇ ਆਏ
ਜਰਵਾਣਿਆਂ ਦੇ ਦਲੋਂ ਦਲ,
ਮੂੰਹ ਚੁੱਕੇ ਪਾਰ ਆਏ,
ਪੇਸ਼ ਤੇਰੀ ਨਹੀਂ ਗਈ
ਅਟਕ ਕੋਈ ਪਾਈ ਨਾ,
ਗੱਲ ਦੱਸ ਕੀ ਹੋਈ ?

ਉਤਰ ਵਿਚ ਪਹਲਾਂ ਤਾਂ ਭਾਈ ਸਾਹਿਬ ਨੇ ਸੰਸਾਰ ਦੇ ਸਦ-ਪ੍ਰਵਾਹ ਦੇ ਸਿਧਾਂਤ ਨੂੰ ਪਕੜਿਆ ਹੈ । ਅਟਕ ਦਰਿਆ ਆਪਣੇ ਨਾਉਂ ਦੇ ਅਰਥ ਅਟਕ ਅਥਵਾ ਰੋਕ ਨਹੀਂ ਮੰਨਦਾ । ਉਹ ਆਪਣਾ ਨਾਉਂ ਅਟਿਕ, ਨਾ ਟਿਕਣ ਵਾਲਾ ਦੱਸਦਾ ਹੈ । ਭਾਈ ਸਾਹਿਬ ਨੇ ਸ਼ਾਇਦ ਅਟਕ ਸ਼ਬਦ ਦੇ ਸੰਸਕ੍ਰਿਤ ਅਰਥਾਂ ਵਲ ਧਿਆਨ ਨਹੀਂ ਦਿਤਾ, ਅਟਕ ਹੈ ਅਟਣ ਵਾਲਾ, ਚਲਣ ਫਿਰਨ ਵਾਲਾ, ਤੇ ਸ਼ਾਇਦ ਇਸ ਦਰਿਆ ਦਾ ਨਾਉਂ ਇਸ ਦੇ ਲੰਮਾ ਅਟਣ

ਕਰਕੇ ਕਸ਼ਮੀਰ ਦੇ ਉਤੋਂ ਗੇੜਾ ਦੇ ਕੇ ਤੇ ਫਿਰ ਦੂਰ ਦੱਖਣ ਵੱਲ ਨੂੰ ਜਾਣ ਕਰਕੇ ਪੈ ਗਇਆ ਹੋਵੇ। ਕੁਝ ਵੀ ਹੋਵੇ ਅਟੱਕ ਆਪਣੇ ਨਾਉਂ ਦੇ ਸਾਧਾਰਣ ਪੰਜਾਬੀ ਅਰਥਾਂ ਨੂੰ ਸਵੀਕਾਰ ਨਹੀਂ ਕਰਦਾ।

ਫਿਰ ਭਾਈ ਸਾਹਿਬ ਨੇ ਅਟਕ ਦੇ ਮੂੰਹ ਤੋਂ ਅਟਕਣ ਦੀ ਨਿੰਦਾ ਕੀਤੀ ਹੈ :

ਅਟਕਣਾ ਨਾ ਕੰਮ ਮੇਰਾ,
ਅਟਕਿਆ ਸੋ ਮਾਰਿਆ,
ਅਟਕ ਨਾਮ ਮੌਤ ਦਾ ਹੈ,
ਕੋਈ ਅਟਕਦਾ ਨਹੀਂ।

ਇਸ ਦੇ ਉਲਟ ਸੰਸਾਰ ਦਾ ਕਰਮ ਸਦਾ ਚਲਦੇ, ਸਦਾ ਬਦਲਦੇ ਰਹਣਾ ਹੈ :

ਰੂਪ ਏਸ ਦਿੱਸਦੇ ਦਾ
ਚਸ਼ਟਾ ਤੇ ਬਦਲਨਾ ਹੈ,
ਜਾਰੀ ਰਹਣਾ ਚੇਸ਼ਟਾ ਦਾ,
ਜਿੰਦ ਇਹਦੀ ਹੈ ਸਹੀ।

... ... ...

ਦਿੱਸਦਾ ਸੰਸਾਰ ਸਾਰਾ,
ਸਦਾ ਸਦਾ ਟੁਰਨਹਾਰਾ,
ਅਟਕੇ ਜੇ ਇਹ ਨਜ਼ਾਰਾ,
ਤਦੋਂ ਜਾਣ ਪਟਕਿਆ ਹੈ।

ਫਿਰ ਅਟਕ ਧਾਵੇਕਾਰਾਂ ਨੂੰ ਅਟਕ ਨਾ ਪਾਣ ਦੀ ਆਪਣੇ ਹੱਕ ਵਿਚ ਦਲੀਲ ਦੇਂਦਾ ਹੈ :

ਅਕਲਹੀਨ ਕਿਵੇਂ ਸਕੇ
ਅਕਲ ਵਾਲੇ ਅਟਕ ਪਾ ?
ਅਟਕ ਪਾਣਾ ਆਦਮੀ ਨੂੰ
ਸਾਡੀ ਸਮਰਥ ਨਹੀਂ।

ਅਤੇ ਗੱਲ ਦਾ ਭਾਰ ਭਾਰਤੀ ਲੋਕਾਂ ਉਤੇ ਸੁਟਦਾ ਹੈ :

ਤੁਹਾਡੇ ਵਿਚ ਅਕਲ ਵਸੇ,
ਅਟਕ ਪਾਣੀ ਕੰਮ ਤੁਹਾਡਾ,
ਮੇਲ, ਬਲ, ਸਾਹਸ ਦਾ
ਅਟਕ ਪਾਣਾ ਫਲ ਹਾਈ।

ਚਲਦੇ ਵਾਹ ਨੂੰ, ਉਪਦਰਵਾਂ, ਜ਼ੁਲਮ, ਜਬਰ ਨੂੰ ਅਟਕ ਮਨੁਖ ਦੀ ਅਕਲ ਤੇ ਸ਼ਕਤੀ ਨਾਲ ਹੀ ਪਾਈ ਜਾ ਸਕਦੀ ਹੈ। ਪਰ ਭਾਰਤੀ ਲੋਕ ਅਜੇਹਾ ਕਰ ਨਹੀਂ ਸਕੇ। ਉਹ

ਤਾਂ ਆਪ ਹੀ ਪ੍ਰਗਤੀ ਦੇ ਰਾਹ ਉਤੇ ਚਲਣ ਦੀ ਥਾਉਂ ਅਟਕ ਕੇ ਬੈਠ ਗਏ :

ਵਧਦੇ ਜੇ ਤੁਸੀਂ ਜਾਂਦੇ
ਵਿਦਿਆ, ਬਲ, ਜ਼ੋਰ ਪਾਂਦੇ,
ਕਟਕਾਂ ਦੇ ਕਟਕ ਆਂਦੇ,
ਅਟਕ ਖਾ ਖਾ ਜਾਂਦੇ ਸਹੀ।
ਅਟਕੇ ਜਦ ਤੁਸੀਂ ਪਿਆਰੇ,
ਅਟਕਾਂ ਫੇਰ ਪਾਂਦਾ ਕੌਣ ?
ਜਿੰਦ-ਹੀਨ ਨਦੀਆਂ ਪਾਸੋਂ,
ਅਟਕੇ ਕਟਕ ਹਨ ਨਹੀਂ।

ਤਾਂ ਵੀ ਆਪਣੇ ਵਲੋਂ ਤਾਂ ਅਟਕ ਬਹੁਤੇ ਹੀ ਵਾਹ ਲਗਾਂਦਾ ਰਹਿਆ ਹੈ :

ਰੋੜ੍ਹੇ ਨੀ ਮੈਂ ਪੂਰਾ ਪੂਰ,
ਡੋਬੇ, ਕੀਤੇ ਕਈ ਚੂਰ,
ਅਗੋਂ ਭੰਨਦੇ ਤੁਸੀਂ ਮੂੰਹ
ਵੈਰੀ ਮੂੰਹ ਚਾ ਮੋੜਦਾ।

ਪਰ ਭਾਰਤੀ ਲੋਕਾਂ ਪਾਸੋਂ ਇਹ ਸਹੀ ਨਹੀਂ। ਸੋ ਅਟਕ ਉਹਨਾਂ ਉਤੇ ਦੋਸ਼ ਸੁਟਦਾ ਹੈ :

ਦੋਸ਼ ਸਾਰਾ ਤੁਸਾਂ ਦਾ ਹੈ,
ਅਟਕ ਜੋ ਗਏ ਸਾ ਜੇ,
ਅਟਕ ਨਾਮ ਤੁਹਾਡਾ ਹੈ,
ਅਟਕ ਮੇਰਾ ਨਾਮ ਨਾ।

ਤੇ ਇਸ ਤੋਂ ਇਕ ਜੀਵਨ-ਹਿਤਕਾਰੀ-ਭਾਵ ਸਿਧ ਕੀਤਾ ਹੈ :

ਅੱਗੇ ਜਿਹੜਾ ਵਧਦਾ ਨਾ,
ਜਾਣੋ ਪਿਛੇ ਮੁੜ ਰਿਹਾ ਹੈ,
ਬੇੜੀ ਆਪਣੀ ਬੋੜਦਾ
ਤੇ ਰੋੜ੍ਹਦਾ ਹੈ ਨਾਮਨਾ।

... ... ...

ਲਗਾਤਾਰ, ਸਹਜ ਸਹਜ,
ਹੋਸ਼, ਬੁਧਿ, ਧਰਮ ਨਾਲ,
ਮੇਲ, ਵਿਉਂਤ, ਜੁਗਤਿ ਚਲੇ,
ਕੌਣ ਕਰੇ ਸੁ ਸਾਮਨਾ ?'

ਪਰ ਇਹ ਭਾਵ ਆਦਰਸ਼ਵਾਦੀ ਨਹੀਂ, ਇਹ ਤਾਂ ਪਛਮੀ ਸੁਭਾਵ ਦਾ ਯਥਾਰਥ-ਵਾਦੀ ਭਾਵ ਹੈ, ਜੋ ਭਾਈ ਸਾਹਿਬ ਦੇ ਉਸ ਅਣਡਿਠ ਇਕ ਰਸ ਤੇ ਨਾ ਬਦਲਣ ਵਾਲੇ ਕਾਰਣ ਨੂੰ ਪਛਾਣ ਕੇ ਇਸ ਸੰਸਾਰ ਦੇ ਪਰਿਵਰਤਨ ਤੋਂ ਉਚੇਰੇ ਉਠੇ ਰਹਣ ਨੂੰ ਮਨੁਖੀ ਆਦਰਸ਼ ਬਣਾਂਦਾ ਹੈ।

—੮—

'ਬੇਲਾ ਭੁਆਨੀ' ਤੇ 'ਕੁਤਬ ਦੀ ਲਾਠ' ਦੋਵੇਂ ਕਵਿਤਾ ਇਕੋ ਵਿਸ਼ੇ ਬਾਰੇ ਦੋ ਵਿਚਾਰ ਹਨ। 'ਬੇਲਾ ਭੁਆਨੀ' ਵਿਚ ਇਸ ਲਾਠ ਬਾਰੇ ਉਹ ਕਥਾ ਵਰਣਨ ਕੀਤੀ ਹੈ, ਜੋ ਲੋਕਾਂ ਵਿਚ ਸੀਨਾ ਬਸੀਨਾ ਤੁਰੀ ਆਉਂਦੀ ਹੈ, ਅਰਥਾਤ ਇਹ ਲਾਠ ਪਹਲਾਂ ਦਿੱਲੀ ਦੇ ਰਾਜਪੂਤ ਰਾਜਾ ਪ੍ਰਿਥਵੀ ਰਾਜ ਨੇ ਆਪਣੀ ਜਵਾਨ ਵਿਧਵਾ ਧੀ ਲਈ ਬਣਵਾਈ ਸੀ। ਬੇਲਾ ਹਰ ਰੋਜ਼ ਜਮਨਾ ਦੇ ਦਰਸ਼ਨ ਤੇ ਇਸ਼ਨਾਨ ਚਾਹੁੰਦੀ ਸੀ ਪਰ ਪਿਤਾ ਉਸ ਨੂੰ ਇਹ ਕਲੇਸ਼ ਉਠਾਣ ਤੋਂ ਵਰਜਦਾ ਸੀ। ਅੰਤ ਜਦੋਂ ਉਸ ਨੇ ਹੱਠ ਨ ਛਡਿਆ, ਤੇ ਪ੍ਰਥਵੀ ਰਾਜ ਨੇ ਲਾਠ ਬਣਵਾ ਦਿਤੀ, ਜਿਸ ਉਤੇ ਚੜ੍ਹ ਕੇ ਬੇਲਾ ਜਮਨਾ ਦੇ ਦਰਸ਼ਨ ਕਰ ਲਇਆ ਕਰੇ, ਇਸ਼ਨਾਨ ਨੂੰ ਪਾਣੀ ਨਿਤ ਜਮਨਾ ਤੋਂ ਉਥੇ ਮੰਗਵਾਣਾ ਕੋਈ ਔਖੀ ਗੱਲ ਨਹੀਂ ਸੀ।

ਇਸ ਕਥਾ ਦਾ ਪ੍ਰਭਾਵ ਉਸ ਉਦਾਸੀਨਤਾ ਵਾਲਾ ਹੈ ਜੋ ਬਹੁਤ ਭਾਰਤੀ ਲੋਕ ਦੇਸ ਉਤੇ ਮੁਸਲਮਾਨੀ ਬਾਹਰਲਾ ਰਾਜ ਸਥਾਪਿਤ ਹੋ ਜਾਣ ਉਤੇ ਅਨੁਭਵ ਕਰਦੇ ਹਨ। ਜਦੋਂ ਦਿੱਲੀ ਉਤੇ ਮੁਸਲਮਾਨ ਰਾਜ ਸਥਾਪਤ ਹੋ ਗਇਆ ਤਾਂ ਬੇਲਾ ਭੁਆਨੀ ਦੇ ਉਦਾਸੀ ਭਰੇ ਸ਼ਬਦਾਂ ਵਿਚ :

ਇਸ ਮੰਦਰ ਤੇ ਕੁਤਬ ਦੀਨ ਨੇ
ਕਬਜ਼ਾ ਆ ਕੇ ਕੀਤਾ।
ਸੋਨਾ, ਚਾਂਦੀ, ਹੀਰਾ, ਮੋਤੀ,
ਸਭ ਸੰਭਾਲ ਉਸ ਲੀਤਾ,
ਚੱਕ ਮੂਰਤਾਂ ਸੱਟ ਦਿੱਤੀਆਂ,
ਕੰਧਾਂ ਸੀਆਂ ਤੁੜਵਾਈਆਂ,
ਮਸਜਿਦ ਰਚੇ ਮੰਦਰਾਂ ਥਾਵੇਂ,
ਵਿਧੀਆਂ ਏਹ ਬਣਾਈਆਂ।

ਫਿਰ ਜਾਣੋ ਬੇਲਾ ਭੁਆਨੀ ਦੀ ਵਿਜਈ ਵਿਰੁਧ ਘਿਰਣਾ ਦਸਣ ਲਈ ਅਗੋਂ ਇਹ ਕੌਤਕ ਵਰਣਨ ਕੀਤਾ ਹੈ।

ਇਤਨੇ ਨੂੰ ਇਕ ਮਧਰਾ, ਭਰਵਾਂ,
ਕੁਲਹਾ ਪਹਨੇ ਆਇਆ,
ਗਲ ਸਮੂਰ ਦਾ ਤਿੱਲੇ ਵਾਲਾ
ਚੋਗਾ ਲੰਮਾ ਪਾਇਆ,
'ਮਲੇਛ ਮਲੇਛ' ਕਹ ਬੋਲਾ ਉਡੀ,
ਫਿਰ ਨਜ਼ਰੀਂ ਨਹੀਂ ਆਈ,
ਕਤਬ ਦੀਨ ਦੀ ਇਹ ਸੀ ਸੂਰਤ
ਜੋ ਕਿਧਰੋਂ ਟੁਰਿ ਆਈ ।

ਇਸ ਦੇ ਵਿਪਰੀਤ 'ਕੁਤਬ ਦੀ ਲਾਠ' ਵਿਚ ਮੁਸਲਮਾਨ ਰਾਜ ਦੇ ਸਥਾਪਿਤ ਹੋ ਜਾਣ ਦਾ ਪਰਿਣਾਮ ਰੂਪ ਜੋ ਸੰਸਕ੍ਰਿਤੀ ਮੇਲ ਹੋਇਆ, ਉਸ ਉਤੇ ਪ੍ਰਸ਼ੰਸਾ ਦਾ ਭਾਵ ਜਤਾਇਆ ਹੈ । ਜਿਵੇਂ :

'ਕੁਤਬ' ਨਾਮ ਤੋਂ ਸੈਮਿਟਿਕ ਜਾਪੇਂ,
'ਲਾਠ' ਨਾਮ ਤੋਂ ਹਿੰਦੂ,
ਪਰ ਸਾਨੂੰ ਤੂੰ ਸਾਂਝਾ ਦਿੱਸੇਂ,
ਹਿੰਦ ਗਗਨ ਦਾ ਇੰਦੂ ।
ਹਿੰਦੁਸਤਾਨੀ ਅਜਬਾਂ ਅੰਦਰ,
ਤੂੰ ਮੀਨਾਰ ਲਾਸਾਨੀ,
ਅਸਲ ਨਸਲ ਭਾਵੇਂ ਹੈ ਕੋਈ,
ਤੂੰ ਹੈਂ ਹਿੰਦੁਸਤਾਨੀ ।
ਜਾਤ ਜਨਮ ਤੇ ਅਸਲ ਨਸਲ ਨੂੰ,
ਕੋਈ ਕਦੇ ਨਾ ਛਾਣੇ,
ਜਦ ਸੁੰਦਰਤਾ ਦਰਸ਼ਨ ਦੇਵੇ,
ਸਭ ਕੋਈ ਅਪਣੀ ਜਾਣੇ ।

... ... ...

—੯—

'ਗੰਗਾ ਰਾਮ' ਵਿਚ ਭਾਈ ਵੀਰ ਸਿੰਘ ਨੇ ਪਹਲੀ ਵਾਰੀ ਤੇ ਸ਼ਾਇਦ ਇਕੋ ਵਾਰੀ ਭਾਰਤ ਦੀ ਅੰਗਰੇਜ਼ ਸਾਮਰਾਜ ਦੀ ਅਧੀਨਤਾ ਦੀ ਹੋਂਦ ਨੂੰ ਅਨੁਭਵ ਕੀਤਾ । ਗੰਗਾ ਰਾਮ ਪਿੰਜਰੇ ਪਏ ਤੋਤੇ ਨੂੰ ਕਹਿਆ ਜਾਂਦਾ ਹੈ, ਇਸ ਨਾਮਰੂਪ ਹੇਠ ਭਾਈ ਸਾਹਿਬ ਨੇ ਭਾਰਤੀ ਲੋਕਾਂ

ਦੇ ਪਰਾਧੀਨਤਾ ਦੇ ਹਾਰ ਭਾਵ ਨੂੰ ਵਰਨਣ ਕੀਤਾ ਹੈ, ਪਰ ਭਾਈ ਸਾਹਿਬ ਦੇ ਆਪਣੇ ਹਾਵ ਭਾਵ ਵਾਕਰ ਇਹ ਵੀ ਬੜੇ ਹਲਕੇ ਤੇ ਸ਼ਾਂਤ ਸੁਭਾਵੀ ਜੇਹੇ ਹਾਵ ਭਾਵ ਹਨ।

ਗੰਗਾ ਰਾਮ ਇਕ ਪਾਲਤੂ ਅਰਥਾਤ ਦਾਸ ਤੋਤਾ ਹੈ ਜਿਵੇਂ ਅੱਗੇ ਦਸਿਆ ਜਾਵੇਗਾ, ਆਪਣੇ ਪਿੰਜਰੇ ਵਿਚੋਂ ਕਢ ਕੇ ਜੰਗਲ ਵਿਚ ਛਡ ਦਿਤਾ ਜਾਂਦਾ ਹੈ । ਪਰ ਉਸਦੇ ਖੰਭ ਇਤਨਾ ਚਿਰ ਨਾਂ ਉਡਣ ਕਰਕੇ ਸ਼ਕਤਿ-ਹੀਨ ਹਨ, ਤੇ ਉਹ ਉਥੇ ਭੁਖਾ ਭਾਣਾ ਬੈਠਾ ਦੁਖੀ ਹੋ ਰਹਿਆ ਹੈ। ਇਤਨੇ ਨੂੰ ਕੁਝ ਦੂਰ ਇਕ ਪਿਪਲ ਦੇ ਰੁਖ ਉਤੇ ਜੰਗਲੀ, ਅਰਥਾਤ ਸੁਤੰਤਰ, ਤੋਤਿਆਂ ਦੀ ਇਕ ਡਾਰ ਆ ਬੈਠਦੀ ਹੈ। ਉਹਨਾਂ ਵਿਚੋਂ ਇਕ ਤੋਤਾ ਗੋਲ੍ਹਾਂ ਖਾਂਦਾ ਖਾਂਦਾ ਇਸ ਦੁਖੀ ਤੋਤੇ ਨੂੰ ਵੇਖ ਲੈਂਦਾ ਹੈ, ਤੇ ਉਸ ਦਾ ਹਾਲ ਪੁਛਣ ਤੇ ਸਹਾਇਤਾ ਕਰਨ ਹਿਤ ਉਡ ਕੇ ਉਸ ਕੋਲ ਚਲਾ ਜਾਂਦਾ ਹੈ।

ਉਥੇ ਜਾ ਕੇ ਉਹ ਗੰਗਾ ਰਾਮ ਤੋਤੇ ਨੂੰ ਆਪਣੇ ਨਾਲ ਉਡ ਚਲਣ ਲਈ ਆਖਦਾ ਹੈ, ਤਾਂ ਗੰਗਾ ਰਾਮ ਆਪਣੀ ਲਾਚਾਰੀ ਦੱਸਦਾ ਹੈ। ਇਸ ਉਤੇ ਸੁਤੰਤਰ ਤੋਤਾ ਬੜਾ ਹੈਰਾਨ ਹੁੰਦਾ ਹੈ, ਤੇ ਆਪਣੇ ਸਾਥੀਆਂ ਨੂੰ ਵੀ ਉਥੇ ਲੈ ਆਉਂਦਾ ਹੈ। ਤਦ ਫਿਰ ਗੰਗਾ ਰਾਮ ਵਿਚ ਤੇ ਉਹਨਾਂ ਤੋਤਿਆਂ ਵਿਚ ਜੋ ਗੱਲ ਬਾਤ ਹੁੰਦੀ ਹੈ, ਉਸ ਵਿਚ ਪਰਤੰਤਰਤਾ ਉਤੇ ਬੜੇ ਹਲਕੇ ਪਰ ਤਿਖੇ ਵਿਅੰਗ ਹਨ । ਉਹ ਤੋਤੇ ਗੰਗਾ ਰਾਮ ਦਾ ਹਾਲ ਪੁਛਦੇ ਹਨ, ਤਾਂ

ਰੋ ਕਹਿੰਦਾ ਗੰਗਾ ਰਾਮ, 'ਬਈ,
ਮੈਂ ਵਤਨੋਂ ਵਿਛੜ ਬੇਹਾਲ ਬੜਾ,
"ਭੁਖ ਤ੍ਰੇਹ ਨੇ ਮਾਰ ਮੁਕਾਇਆ ਹਾਂ,
ਦੁਖ ਸਹਮ ਪਇਆਂ ਸਿਰ ਆਣ ਕੜਾ।'
ਇਕ ਤੋਤਾ ਕਹਿੰਦਾ, 'ਦੱਸ, ਬਈ,
ਕੁਛ ਹਾਲ ਵਤਨ ਦਾ ਅਪਣੇ ਤੂੰ।
ਸੁਣਿ ਆਖੇ ਗੰਗਾ ਰਾਮ, 'ਸੁਣੋ,
ਮੈਂ ਦੇਵ ਲੋਕ ਦਾ ਵਾਸੀ ਸਾਂ,
'ਸੁਖ ਮੌਜ ਬਹਾਰਾਂ ਭੋਗ ਬੜੇ,
ਦਿਨ ਰਾਤ ਰਹਾਂ ਵਿਚ ਹਾਸੀ ਸਾਂ।'
... ... ...
ਹੁਣ ਪੁਛਣ ਹਾਲ ਵਲਾਇਤ[1] ਦਾ,
ਉਹ ਗੰਗੂ ਨਾਲ ਸੁਆਦ ਕਹੇ।

---

1. ਅੰਗਰੇਜ਼ੀ ਰਾਜ ਸਮੇਂ ਭਾਰਤੀ ਲੋਕ ਆਮ ਇੰਗਲਿਸਤਾਨ ਨੂੰ ਵਲਾਇਤ ਅਥਵਾ ਸੁਦੇਸ਼, ਆਖਿਆ ਕਰਦੇ ਸਨ।

'ਮੈਂ ਦੇਵਤਿਆਂ ਵਿਚ ਵਸਦਾ ਸਾਂ,
ਜਿਥੇ ਜੀਵਨ ਸਦਾ ਅਚਿੰਤ ਰਹੇ।
'ਮੈਂ ਵਸਣ ਨੂੰ ਇਕ ਮਹਲ ਸਿਗਾ,
ਜੋ ਲੋਹੇ ਨਾਲ ਬਣਾਇਆ ਸੀ,
'ਇਸ ਅੰਦਰ ਬੈਠਾ ਨਿਰਭੈ ਸਾਂ,
ਕੋਈ ਵੈਰੀ ਨਿਕਟ ਨਾ ਆਇਆ ਸੀ।'

ਇਥੇ ਅੰਗਰੇਜ਼ੀ ਸਾਮਰਾਜ ਅਧੀਨ ਭਾਰਤ ਉਤੇ ਰਾਜਸੀ ਸ਼ਾਂਤੀ ਸਥਿਰਤਾ ਤੇ ਕਿਸੇ ਧਾਵੇ ਤੋਂ ਨਿਰਭੈਤਾ ਵੱਲ ਕਟਾਖ ਕੀਤਾ ਪ੍ਰਤੀਤ ਹੁੰਦਾ ਹੈ। ਗਗਾਰਾਮ ਇਸ ਪਿੰਜਰੇ-ਮਹਲ ਦੀਆਂ ਹੋਰ ਨਿਹਮਤਾਂ ਦਾ ਵਰਣਨ ਇਉਂ ਕਰਦਾ ਹੈ:

ਕੋਈ ਭੰਨ ਨਾ ਇਸ ਨੂੰ ਸਕਦਾ ਸੀ,
ਫਿਰ ਪੌਣ ਅਜਾਇਬ ਵਗਦੀ ਸੀ।
'ਤੇ ਚੂਰੀ ਮਿੱਠੀ ਮਿਲਦੀ ਸੀ,
ਜੋ ਬਹੁਤ ਸੁਆਦੀ ਲਗਦੀ ਸੀ।
... ... ...
'ਦਿਨ ਰਾਤ ਮੌਜ ਹੀ ਰਹਿੰਦੀ ਸੀ,
ਕੋਈ ਮੁਸ਼ਕਲ ਕਦੇ ਨਾ ਪੈਂਦੀ ਸੀ,
'ਨਹੀਂ ਚਿੰਤਾ ਆ ਕੇ ਖਹਿੰਦੀ ਸੀ,
ਮੈਂ ਲੋੜ ਉਨ੍ਹਾਂ ਸਿਰ ਬਹਿੰਦੀ ਸੀ।'

ਇਸ ਉਤੇ ਉਹ ਤੋਤੇ ਸਭ ਹੈਰਾਨ ਹੁੰਦੇ ਹੁਨ, ਤੇ ਇਕ ਬੁੱਢਾ ਤੋਤਾ ਗੰਗਾ ਰਾਮ ਦੀ ਇਕ ਤਰ੍ਹਾਂ ਦੀ ਪ੍ਰੀਖਿਆ ਜੇਹੀ ਲੈਂਦਾ ਹੈ ਤੇ ਪੁਛਦਾ ਹੈ,

''ਦੱਸ, ਬਚੂ, ਬਰਖ਼ੁਰਦਾਰ ਬੜੇ,
'ਤੂੰ ਦੇਵ-ਲੋਕ ਤੋਂ ਵਿਛੜ ਕਿਉਂ
ਤੇ ਲੀਤੇ ਸਿਰ ਤੇ ਦੁਖ ਕੜੇ?'
ਤੇ ਗੰਗੂ ਆਖੇ, 'ਸੈਰ ਕਰਨ
ਟੁਰ ਦੇਵ-ਬਾਲ ਅੱਜ ਆਏ ਸੀ।
'ਚੱਕ ਮੈਨੂੰ ਨਾਲ ਲਿਆਏ ਸੀ,
ਫਿਰ ਖੇਡੀਂ ਸਭ ਲੁਭਾਏ ਸੀ,
'ਉਹ ਖੇਡ ਖਿਡੰਦੇ ਚੁਹਲ ਭਰੇ
ਤੇ ਟਪਦੇ ਨਚਦੇ ਦੌੜ ਰਹੇ,
'ਛਡ ਮੈਨੂੰ ਕਿਧਰੇ ਨਿਕਲ ਗਏ,
ਮੁੜ ਓਸ ਥਾਉਂ ਨਹੀਂ ਪਰਤ ਲਹੇ।'

ਮਗਰੋਂ ਜਦ ਬੁਢਾ ਤੋਤਾ ਉਸਤੋਂ ਪੁਛਦਾ ਹੈ ਕਿ ਕੀ ਉਹ ਉਸ ਦੇਵ-ਲੋਕ ਨੂੰ ਜਾਣਾ ਚਾਹੁੰਦਾ ਹੈ, ਤਾਂ ਗੰਗਾ ਰਾਮ ਬੜੀ ਉਤਕੰਠਾ ਦਰਸਾਂਦਾ ਹੈ। ਇਸ ਉਤੇ ਬੁਢਾ ਤੋਤਾ ਉਸ ਤੋਂ ਹੋਰ ਪ੍ਰਸ਼ਨ ਪੁਛਦਾ ਹੈ ਤਾਂ ਗੰਗਾ ਰਾਮ ਦੇ ਉਤਰ ਇਸ ਪ੍ਰਕਾਰ ਹਨ: ਉਸ ਮਹਲ ਦਾ ਇਕੋ ਰਸਤਾ ਸੀ, ਜਿਸ ਨੂੰ ਉਹ ਆਪ ਨਹੀਂ ਖੋਲ੍ਹ ਸਕਦਾ ਸੀ।

'ਸੀ ਦੇਵਤਿਆਂ ਦੇ ਵੱਸ ਸਦਾ,
ਵੱਸ ਮੇਰੇ ਰਖਣ ਮਾੜਾ ਸੀ,
'ਉਹ ਬੰਦੀ ਨਾ, ਇਕ ਰਾਖੀ ਦਾ,
ਮੈਂ ਦੁਆਲੇ ਤਕੜਾ ਵਾੜਾ ਸੀ।
ਉਹ ਰਸਤੇ ਮੌਜ ਬਹਾਰਾਂ ਦੇ
ਵਾ, ਚਾਨਣ, ਸੁਆਦਾਂ ਦੇਂਦੇ ਸਨ,
'ਪਰ ਮੈਨੂੰ ਅੰਦਰ ਰਖਦੇ ਸਨ,
ਉਹ ਦਾਤੇ ਰੱਖ ਕਰੇਂਦੇ ਸਨ।
'ਜੋ ਭਾਵੇਂ ਉਹਨਾਂ ਮਾਪਿਆਂ ਨੂੰ
ਨਿਜ ਬਾਲਾਂ ਵਾਕਰ ਦੇਂਦੇ ਸਨ,
'ਮੈਂ ਮੰਗਣ ਕੋਲੋਂ ਸੰਗਦਾ ਸਾਂ,
ਜੋ ਚਾਹੁਣ ਆਪ ਕਰੇਂਦੇ ਸਨ।

... ... ...

'ਜੇ ਮੈਂ ਅਪਰਾਧ ਕਮਾਂਦਾ ਸਾਂ,
ਤਦ ਕੀਤੇ ਦਾ ਫਲ ਪਾਂਦਾ ਸਾਂ,
'ਪਰ ਮੈਂ ਬੀਬਾ ਬਣ ਰਹਿੰਦਾ ਸਾਂ,
ਵੱਸ ਲਗਦੇ ਨਹੀਂ ਦੁਖਾਂਦਾ ਸਾਂ।

ਆਪਣੀ ਪਿੰਜਰੇ ਵਿਚ ਸਿੱਖੀ ਬੋਲੀ ਬਾਰੇ ਗੰਗਾ ਰਾਮ ਦੱਸਦਾ ਹੈ:

'ਮੈਂ ਸਮਝ ਨਹੀਂ, ਮੈਂ ਕੀ ਬੋਲਾਂ,
ਜੋ ਬੋਲਣ ਸੋਈ ਨਕਲ ਕਰਾਂ,
ਉਹ ਰੀਝਣ ਇਹਨਾਂ ਨਕਲਾਂ ਤੇ,
ਮੈਂ ਖੁਸ਼ੀ ਕਰਨ ਦੀ ਅਕਲ ਕਰਾਂ।'

ਇਸ ਗੱਲ ਬਾਤ ਤੋਂ ਬੁਢੇ ਤੋਤੇ ਨੂੰ ਗੰਗਾ ਰਾਮ ਦੀ ਦਾਸ ਅਵਸਥਾ ਦਾ ਗਿਆਨ ਹੋ ਜਾਂਦਾ ਹੈ, ਤਾਂ ਉਹ ਇਹ ਅਰਦਾਸ ਕਰਦਾ ਹੈ:

'ਸਾਨੂੰ ਰੱਖ ਸੁਤੰਤਰ, ਦਾਤੇ,
ਬੰਦੀ ਸਾਥੋਂ ਦੂਰ ਰਹੇ,

'ਪਰਤੰਤਰ ਨਾ ਕਦੇ ਕਰਾਵੀਂ,
ਖੁਲ੍ਹ ਦਾ ਸਦਾ ਸਰੂਰ ਰਹੇ।
'ਮੂੰਹ ਤਕੀਏ ਨਾ ਕੱਦੇ ਕੈਦ ਦਾ,
ਕਦੇ ਗੁਲਾਮੀ ਆਵੇ ਨਾ,
'ਗੋਲਾ ਕਦੇ ਨਾ ਕਰੀਂ ਕਿਸੇ ਦਾ,
ਪਿੰਜਰੇ ਸਾਨੂੰ ਪਾਵੇ ਨਾ।'
'ਦਾਸ ਬਣਾ ਨਾ ਖ਼ਿਦਮਤ ਪਾਵੀਂ,
ਸਾਡੀ ਖੁਲ੍ਹ ਮੁਕਾਵੀਂ ਨਾ,
ਦੂਜੇ ਦੇ ਵੱਸ ਪਾ ਕੇ ਸਾਨੂੰ
ਮਨ ਦੀ ਮੌਜ ਖੁਹਾਵੀਂ ਨਾ।'

ਪਰ ਇਸ ਅਰਦਾਸ ਵਿਚ ਵੀ ਭਾਈ ਵੀਰ ਸਿੰਘ ਅੰਗਰੇਜ਼ੀ ਸਾਮਰਾਜ ਨੂੰ ਨਿੰਦਦਾ ਪ੍ਰਤੀਤ ਨਹੀਂ ਹੁੰਦਾ, ਓਹ ਸਮੁੱਚੀ ਮਨੁਖਤਾ ਦੀ ਦੂਜਿਆਂ ਨੂੰ ਦਾਸ ਬਣਾਣ ਦੀ ਰੁਚੀ ਨੂੰ, ਉਹ ਵੀ ਸ਼ਾਇਦ ਪਸ਼ੂ ਪੰਛੀਆਂ ਦੇ ਸਬੰਧ ਵਿਚ, ਨਿੰਦਦਾ ਹੈ, ਜਦੋਂ ਬੁਢੇ ਤੋਤੇ ਤੋਂ ਅਖਵਾਂਦਾ ਹੈ:

'ਇਕ ਅਰਦਾਸ ਹੋਰ ਹੈ, ਸਾਈਆਂ,
ਮਿਹਰ ਕਰੀਂ, ਦੇ ਕੰਨ ਸੁਣੀਂ।
"ਪਸ਼ੂ ਅਸੀਂ ਹਾਂ, ਪਸ਼ੂ ਰਖਾਵੀਂ,
ਬੇਸ਼ਕ ਸਖਣੇ ਸਭਨ ਗੁਣੀ,
'ਉਹ ਨਾ ਅਕਲ ਅਸਾਨੂੰ ਦੇਵੀਂ,
ਉਹ ਤਹਜ਼ੀਬ ਦਿਵਾਈਂ ਨਾਂ,
ਉਹ ਸਭਿਅਤਾ ਦੂਰ ਰਹਾਵੀਂ,
ਵਿਦਿਆ ਉਹ ਸਿਖਾਈਂ ਨਾ,
'ਜਾਲ ਲਾਣ ਤੇ ਘੜਨ ਪਿੰਜਰੇ,
ਕੈਦ ਪਾਣ ਸਿਖਲਾਵੇ ਜੋ,
'ਖੰਭ ਤੋੜ, ਕਰ ਬੋਟ ਬਹਾਵੇ,
ਦੂਜਿਆਂ ਬੰਦੀ ਪਾਵੇ ਜੋ,
ਲੋਕ ਗੁਲਾਮ ਬਣਾਇ ਬਹਾਲੇ,
ਸੁਰਤਾ ਕਤਲ ਕਰਾਵੇ ਜੋ,
ਤੇਰੇ ਰਚੇ ਸੁਤੰਤਰ ਬੰਦੇ
ਪਰ ਦੇ ਤਾਣ ਸੁਟਾਵੇ ਜੋ।

'ਖੁਲ੍ਹ ਹਰਨ ਦੀ ਜਾਚ ਅਸਾਨੂੰ,
ਸਾਈਆਂ ਕਦੇ ਸਿਖਾਈਂ ਨਾ,
'ਪਸ਼ੂ ਅਸਾਂ ਨੂੰ ਚਾਹੇ ਰਖੀਂ,
ਮਾਨੁਖ ਕਦੇ ਬਣਾਈਂ ਨਾ,
'ਚਹੇ ਜੰਗਲੀ, ਚਹੇ ਪਸ਼ੂ ਰੱਖ,
ਦਾਨੇ ਚਹੇ ਬਣਾਵੀਂ ਨਾ,
ਖੁਲ੍ਹ ਵੇਚਣ ਦੀ ਅਕਲ ਨ ਦੇਵੀਂ,
ਖੁਲ੍ਹ ਖੋਹਣ ਜਾਚ ਸਿਖਾਵੀਂ ਨਾ,
ਖੁਲ੍ਹ ਰਖਣ ਦੀ ਗ਼ੈਰਤ ਦੇਵੀਂ,
ਖੁਲ੍ਹ ਖੋਹਣੋਂ ਸ਼ਰਮ ਦਿਵਾਈਂ ਤੂੰ,
'ਖੁਲ੍ਹ ਲਈਏ, ਖੁਲ੍ਹ ਦਾਨ ਕਰਾਈਏ,
ਖੁਲ੍ਹ ਦੇ ਦਾਸ ਬਣਾਵੀਂ ਤੂੰ ।'

ਇਥੇ ਵੀ ਪਸ਼ੂਤਾ ਤੇ ਅਸਭਿਅਤਾ ਵਲ ਉਸੇ ਤਰ੍ਹਾਂ ਦੀ ਤਾਂਘ ਹੈ, ਜੋ ਉਪਰ 'ਬਾਬਾ ਨੌਧ ਸਿੰਘ' ਦੇ ਕਈ ਪ੍ਰਸੰਗਾਂ ਵਿਚ ਵਿਖਾਈ ਗਈ ਹੈ। ਸੁਤੰਤਰਤਾ ਵਲ ਵੀ ਭਾਈ ਵੀਰ ਸਿੰਘ ਦੀ ਦ੍ਰਿਸ਼ਟੀ ਇਤਨੀ ਯਥਾਰਥਕ ਨਹੀਂ ਜਿਤਨੀ ਆਦਰਸ਼ਵਾਦੀ ਹੈ ।

---

ਕਾਂਡ ੧੦

# ਪਿਛਲੇਰੀ ਕਵਿਤਾ

## ੧

'ਮਟਕ ਹੁਲਾਰੇ' (੧੯੨੫) ਤੋਂ ਪਿਛੋਂ ਭਾਈ ਵੀਰ ਸਿੰਘ ਦਾ ਧਿਆਨ ਕਾਵਿ-ਰਚਨਾ ਵਲੋਂ ਹਟ ਹੋਰ ਰਚਨਾ, ਇਤਿਹਾਸਕ, ਸੰਪਾਦਨ, ਆਦਿ, ਵਲ ਲਗ ਗਇਆ, ਤੇ ਤੀਹ ਸਾਲ ਤਕ ਆਪ ਉਸੇ ਪਾਸੇ ਲਗੇ ਰਹੇ, ਤੇ ਕੋਈ ਕਾਵਿ-ਰਚਨਾ ਪੁਸਤਕ ਦੇ ਰੂਪ ਵਿਚ ਪ੍ਰਕਾਸ਼ਿਤ ਨਾ ਕੀਤੀ। ਪਰ ਇਸ ਲੰਮੇ ਸਮੇਂ ਵਿਚ ਕਦੀ ਕਦਾਈਂ ਵਿਕੋਲਿਤਰੀਆਂ ਕਵਿਤਾਵਾਂ ਉਤਪੰਨ ਤੇ ਆਪ ਦੇ ਪੱਤਰਾਂ ਵਿਚ ਪ੍ਰਕਾਸ਼ਿਤ ਹੁੰਦੀਆਂ ਰਹੀਆਂ, ਜਿਨ੍ਹਾਂ ਨੂੰ ਫਿਰ ਆਪ ਨੇ ੧੯੫੬ ਵਿਚ ਸੰਗ੍ਰਹਿਤ ਕਰਕੇ 'ਮੇਰੇ ਸਾਈਆਂ ਜੀਓ' ਦੇ ਨਾਉਂ ਹੇਠਾਂ ਪ੍ਰਕਾਸ਼ਿਤ ਕੀਤਾ। ਇਸ ਸੰਗ੍ਰਹਿ ਵਿਚ ਕੁਲ ੭੨ ਕਵਿਤਾਵਾਂ ਹਨ, ਜੋ ੭੨ ਹੀ ਪੰਨਿਆਂ ਵਿਚ ਸਮਾ ਗਈਆਂ ਹਨ। ਇਸ ਸੰਗ੍ਰਹਿ ਅੱਗੇ ਭਾਈ ਸਾਹਿਬ ਨੇ ਕੋਈ ਉਥਾਨਕਾ, ਆਦਿ, ਨਹੀਂ ਦਿਤੀ, ਜਿਸ ਤੋਂ ਇਹਨਾਂ ਕਵਿਤਾਵਾਂ ਦੇ ਰਚੇ ਜਾਣ ਦੇ ਸਮੇਂ ਤੇ ਪ੍ਰਵਿਰਤੀ ਬਾਰੇ ਕੋਈ ਗਿਆਨ ਹੋ ਸਕੇ। ਉਂਜ ਸ਼ੈਲੀ ਤੇ ਭਾਵ ਇਹਨਾਂ ਸਾਰੀਆਂ ਹੀ ਕਵਿਤਾਵਾਂ ਦਾ ਇਤਨਾ ਮਿਲਦਾ ਹੈ ਕਿ ਇਉਂ ਪ੍ਰਤੀਤ ਹੋਣ ਲਗਦਾ ਹੈ ਜਿਵੇਂ ਇਹ ਸਾਰੀਆਂ ਕਿਸੇ ਇਕਸਾਰ ਅਵਸਥਾ ਵਿਚ ਥੋੜੇ ਜੇਹੇ ਸਮੇਂ ਵਿਚ ਹੀ ਰਚੀਆਂ ਗਈਆਂ ਹੋਣ।

ਦੂਜੇ ਪਾਸੇ, ਇਹਨਾਂ ਦਾ ਸੁਰ ਬੋਲ, ਆਪ ਦੀ ਪਹਿਲੀ ਕਵਿਤਾ ਨਾਲੋਂ ਚੋਖਾ ਵੱਖਰਾ ਵੀ ਹੋ ਗਇਆ ਹੈ। ਜਿਥੇ ਪਹਿਲੀ ਕਵਿਤਾ ਵਿਚ ਵੈਣਿਕ, ਵਿਰਤਾਂਤਿਕ, ਉਪਦੇਸ਼ਾ-ਤਮਕ, ਆਦਿ, ਪ੍ਰਵਿਰਤੀਆਂ ਦੀ ਵੰਨਗੀ ਸੀ, ਉਥੇ ਇਸ ਸੰਗ੍ਰਹ ਵਿਚ ਸਾਰੀਆਂ ਕਵਿਤਾਵਾਂ ਇਕੋ ਅਵਸਥਾ ਦੀਆਂ ਵੈਣਿਕ ਜੇਹੀਆਂ ਹਨ। ਇਉਂ ਪ੍ਰਤੀਤ ਹੁੰਦਾ ਹੈ, ਜਿਵੇਂ ਆਪਣੀ ਹੋਰ ਸਾਹਿਤਕ ਤੇ ਸਮਾਜਕ ਚੇਸ਼ਟਾ ਦੇ ਵਿਚਕਾਰ ਕਦੀ ਕਦੀ ਲਿਵਲੀਨ ਹੋ ਕੇ ਭਾਈ ਸਾਹਿਬ ਆਪਣੇ ਆਦਰਸ਼-ਪ੍ਰੀਤਮ ਨਾਲ ਸਨਮੁਖਤਾ ਵਿਚ ਵਚਨ-ਵਿਲਾਸ ਕਰਦੇ ਰਹੇ ਹੋਣ। ਵਧ

ਤੋਂ ਵਧ ਛੇ ਕੁਝ ਕਵਿਤਾਵਾਂ ਅਜੇਹੀਆਂ ਹਨ ਜੋ ਸਿਧੀਆਂ ਭਗਤੀ ਜਾਂ ਪ੍ਰੇਮ ਵਿਚ ਮਗਨ ਇਸਤ੍ਰੀ ਵਲੋਂ ਸਾਈਆਂ ਜੀ ਜਾਂ ਪ੍ਰੀਤਮ ਨੂੰ ਸੰਬੋਧਿਤ ਨਹੀਂ। ਉਹਨਾਂ ਛੇ ਵਿਚ ਵੀ ਦੋ 'ਫਕੀਰ' ਵਲੋਂ 'ਸ਼ਹ' ਨੂੰ ਸੰਬੋਧਿਤ ਹਨ।

ਉਂਜ ਤਾਂ 'ਰਾਣਾ ਸੂਰਤ ਸਿੰਘ' ਤੋਂ ਪਿਛਲੀ ਕਵਿਤਾ ਵਿਚ ਕਿਧਰੇ ਵੀ ਏਡੀ ਤਿੱਖੀ ਮਾਨਸਿਕ ਪੀੜ ਭਾਈ ਵੀਰ ਸਿੰਘ ਦੀ ਕਵਿਤਾ ਵਿਚ ਤ੍ਰਾਟਾਂ ਛਡਦੀ ਦਿਖਾਈ ਨਹੀਂ ਦੇਂਦੀ। ਪਰ 'ਮੇਰੇ ਸਾਈਆਂ ਜੀਉ' ਦੀ ਕਵਿਤਾ ਵਿਚ ਤਾਂ ਜੇ ਕਈ ਥਾਂਈ ਦਰਸ਼ਨ ਦੇਣ ਲਈ ਅਰਦਾਸ ਹੈ, ਤਾਂ ਕਈ ਥਾਈਂ ਮਿਲਾਪ ਦੀ ਪੱਕੀ ਆਸ, ਜਾਂ ਹੋਂਦ ਵੀ ਝਲਕ ਮਾਰਦੀ ਹੈ। ਇਉਂ ਜਾਪਦਾ ਹੈ ਜਿਵੇਂ ਭਾਈ ਸਾਹਿਬ ਨੂੰ ਇਸ ਪਿਛਲੀ ਉਮਰ ਵਿਚ ਆਦਰਸ਼-ਪ੍ਰਾਪਤੀ ਦਾ ਅਨੁਭਵ ਹੋ ਰਿਹਾ ਸੀ। ਕਈ ਆਲੋਚਕਾਂ[1] ਦੇ ਕਥਨ ਅਨੁਸਾਰ, 'ਮੇਰੇ ਸਾਈਆਂ ਜੀਓ' ਵਿਚਲੇ ਸ਼ਾਂਤ-ਭਾਵ ਦਾ ਕਾਰਣ ਭਾਰਤ ਦੀ ਸ੍ਵਰਾਜ-ਪ੍ਰਾਪਤੀ ਹੈ, ਵਿਸ਼ੇਸ਼ ਕਰਕੇ ਉਪਰਲੀ ਮਧ ਸ਼੍ਰੇਣੀ ਦੀ; ਜੋ ਭਾਈ ਵੀਰ ਸਿੰਘ ਦੀ ਸ਼੍ਰੇਣੀ ਹੈ। ਇਸ ਦੇ ਉਲਟ 'ਰਾਣਾ ਸੂਰਤ ਸਿੰਘ' ਵਿਚਲੀ ਵਿਲਕਣੀ ਉਸ ਪੀੜ ਦੀ ਸੂਚਨਾ ਹੈ, ਜੋ ਅਸਾਡੀ ਮਧ-ਸ਼੍ਰੇਣੀ ਵੀਹਵੀਂ ਸਦੀ ਦੇ ਮੁਢ ਵਿਚ ਪਰਤੰਤਰ ਦਸ਼ਾ ਦੇ ਅਨੁਭਵ ਦੇ ਜਾਗ ਪੈਣ ਨਾਲ ਪ੍ਰਤੀਤ ਕਰਨ ਲਗ ਪਈ ਸੀ।

## ੨

'ਪ੍ਰਾਰੰਭ' ਨੂੰ ਛਡ ਕੇ 'ਮੇਰੇ ਸਾਈਆਂ ਜੀਓ' ਦੀ ਪਹਿਲੀ ਕਵਿਤਾ ਇਕ ਤੁਰਿਆਈ ਹੈ, ਜਿਸ ਵਿਚ ਕਵੀ ਕਈ ਦਿਨਾਂ ਤੋਂ ਬੱਦਲਾਂ ਹੇਠ ਲੁਕੇ ਰਹੇ ਸੂਰਜ ਨੂੰ ਫਿਰ 'ਜੀਉ ਆਇਆਂ ਨੂੰ' ਆਖਦਾ ਹੈ। ਇਉਂ ਲਗਦਾ ਹੈ ਇਹ ਕਵਿਤਾ ਦੇਹਰਾ ਦੂਨ, ਜਿਥੇ ੧੯੪੭ ਤੋਂ ਪਿਛੋਂ ਭਾਈ ਸਾਹਿਬ ਨੇ ਜਾ ਨਿਵਾਸ ਕਰ ਲਇਆ ਸੀ, ਤੇ ਜਾਂ ਕਿਸੇ ਹੋਰ ਪਹਾੜੀ ਉਤੇ, ਜਿਥੇ ਮੀਹਾਂ ਵਿਚ ਕਈ ਦਿਨ ਸੂਰਜ ਦਿਖਾਈ ਨਹੀਂ ਦਿਤਾ, ਲਿਖੀ ਹੈ। ੧੯੪੭ ਵਿਚ ਵਰਤ ਰਹੇ ਘਲੂਘਾਰਿਆਂ ਨੂੰ ਸਨਮੁਖ ਵੇਖਣ ਦਾ ਹੀਆ ਨਾ ਰਖਦੇ ਹੋਏ ਭਾਈ ਸਾਹਿਬ ਦੇਹਰਾਦੂਨ ਜਾ ਰਹਣ ਲਗ ਪਏ ਸਨ ਜਿਥੋਂ ਆਪ ਫਿਰ ਅੰਮ੍ਰਿਤਸਰ ਨਹੀਂ ਆਏ। ਸੂਰਜ ਦਾ ਕਈ ਦਿਨਾਂ ਦੇ ਬੱਦਲਾਂ ਪਿਛੋਂ ਦਿਖਾਈ ਦੇਣਾ ਤੇ ਕਵੀ ਤੋਂ 'ਜੀਉ ਆਇਆਂ' ਪ੍ਰਾਪਤ ਕਰਨਾ ਸ਼ਾਇਦ ਕਿਸੇ ਮਾਨਸਿਕ ਅਵਸਥਾ ਦਾ ਸੂਚਕ ਹੋਵੇ, ਜਿਹੜੀ ਇਹਨਾਂ ਫ਼ਸਾਦਾਂ ਤੋਂ ਉਪਜੀ ਕੁਝ ਚਿਰ ਬਾਦ ਸੁਖ ਸਾਂਦ ਦੀਆਂ ਖ਼ਬਰਾਂ ਨੇ ਸੰਤੁਲਨ ਵਿਚ ਲਿਆਂਦੀ ਹੋਵੇ।

---

1 ਜਿਵੇਂ ਗਿਆਨੀ ਹੀਰਾ ਸਿੰਘ 'ਦਰਦ' ਫੁਲਵਾੜੀ

ਤੀਜੀ ਕਵਿਤਾ, 'ਸਦਕੇ ਤੇਰੀ ਜਾਦੂਗਰੀ' ਵਿਚ ਕਵੀ ਆਦਰਸ਼-ਪ੍ਰੀਤਮ ਦੇ 'ਕੋਲ ਕੋਲ ਪਰ ਦੂਰ' ਤੇ ਦੂਰ ਦੂਰ ਪਰ ਕੋਲ ਕੋਲ' ਦੀ, 'ਦਿਸਣ ਦੇ ਉਹਲੇ ਲੁਕਣ' ਦੀ ਜਾਦੂਗਰੀ' ਉਤੇ ਵਿਸਮਾਦ ਪ੍ਰਗਟ ਕਰਦਾ ਹੈ।

ਜਾਂ ਫਿਰ ਬਹੁਤੀਆਂ ਕਵਿਤਾਵਾਂ ਵਿਚ ਉਸ ਰਸ ਦਾ ਵਰਨਣ ਹੈ ਜੋ ਇਕ ਆਦਰਸ਼ ਪ੍ਰੀਤਮ, ਸਾਈਆਂ ਜੀਓ, ਦੇ ਛਿਨਕ ਦਰਸ਼ਨ ਨਾਲ ਕਵੀ ਦੇ ਮਨ ਵਿਚ ਉਪਜਦਾ ਹੈ। 'ਵੱਡਮੁਲੀ ਦਾਤ' ਵਿਚ ਕਵੀ ਦੀ ਰਸਨਾ ਪੁਕਾਰ ਕਰਦੀ ਹੈ:

ਏ ਵਡ-ਮੁੱਲਵੀਂ ਦਾਤ।
ਹਾਂ, ਹਈ ਕਰਾਮਾਤ
ਮਿਲਨੀ ਧੁੜੀ ਦਾਤ
ਨਾਲ ਦਰਸ਼ਨ ਦੀ ਝਾਤ

ਇਸ ਸਾਈਆਂ ਜੀ ਨੂੰ ਵੇਖ ਕੇ ਸਿਆਨਣਾ ਹੁਣ ਕਵੀ ਨੂੰ ਅਸੰਭਵ ਨਹੀਂ ਲਗਦਾ, ਤੇ ਉਹ ਪੁਛਦਾ ਹੈ:

ਏ ਕੌਣ ਹਨ ਜੋ ਆਖਦੇ ਹਨ:
ਤੇਰੇ ਸਾਈਆਂ ਜੀ ਸਿਆਣ ਨਹੀਂ ਹੁੰਦੇ ?

'ਨੈਣਾਂ ਵਾਲੇ', 'ਡੁਲ੍ਹ ਡੁਲ੍ਹ ਪੈ ਰਹੀ ਸੁੰਦਰਤਾ ਤੋਂ', 'ਕੰਨਾਂ ਵਾਲੇ', 'ਤੇਰੀ ਸੰਗੀਤਕ ਸ਼ਬਦ ਗੂੰਜ ਤੋਂ', 'ਮਗਜ਼ਾਂ ਵਾਲੇ', 'ਉਛਲ ਕੁਦ ਨਚਦੀਆਂ ਸੁਗੰਧੀਆਂ ਤੋਂ' ਤੇ 'ਫੇਰ ਤ੍ਰੈਹਾਂ ਤੋਂ ਵਖਰ', ਤੇਰੀ ਝਰਨ ਝਰਨ ਲਾਉਣ ਵਾਲੀ ਛੋਹ ਤੋਂ' ਸਿਆਣ ਲੈਂਦੇ ਹਨ।

ਹਾਂ,
ਲਖਾ ਦੇਨੇ ਹੋ ਤੁਸੀਂ ਆਪ
—ਦਾਈ ਫੁੱਲਾਂ ਸਿਹਰੇ ਕਰਦੇ—ਉਨ੍ਹਾਂ ਦੇ
ਆਪਣੇ ਮਨ ਮੰਡਲ ਦੇ ਪਿਛਵਾਰ ਖਲੋਤੇ—
ਕਦੇ ਅੱਗੇ ਵਧਦੇ, ਕਦੇ ਪਿਛੇ ਹਟਦੇ,
ਰਲਦੇ, ਵਖ ਹੁੰਦੇ, ਘੁਟ ਘੁੱਟ ਮਿਲਦੇ,
ਮਿਲ ਮਿਲ ਜਾਂਦੇ,
ਨਦੀ ਸਾਗਰ ਦੇ ਸੰਗਮ ਵਾਂਗ।[1]

ਜਾਂ ਉਹ ਉਸ ਨੂੰ 'ਨੂਰ ਦੇ ਤੜਕੇ', 'ਇਕ ਖਿੜੇ ਗੁਲਾਬ ਦੀ' 'ਕੂਲੀ ਗੋਦ ਵਿਚ 'ਖੇਲ ਰਹੇ' ਨੂੰ ਵੇਖਦਾ ਹੈ।[2]

---

1 'ਮੇਰੇ ਸਾਈਆਂ ਜੀਓ' ਸਾਈਆਂ ਜੀ ਦੀ ਸਿਆਣ ਪੰਨਾ ੧੪।

2 'ਮੇਰੇ ਸਾਈਆਂ ਜੀਓ' ਪੰਨਾਂ ੧੫।

'ਮਿਲਸੋ ਹਾਂ ਮਿਲਸੋ ਜ਼ਰੂਰ'[1] ਵਿਚ ਵੀ ਇਕ ਵਾਰੀ ਮਿਲ ਕੇ ਤੇ ਫਿਰ 'ਮਿਲਸਾਂ' ਦੇ ਵਚਨ ਦੇ ਗਏ ਸਾਈਆਂ ਜੀ ਮੁੜ ਜ਼ਰੂਰ ਮਿਲਣਗੇ।

'ਬਹਾਰ'[2] ਦੀ ਰਿਵੀ ਵੀ ਉਸ ਨੂੰ ਇਹ ਹੀ ਸੰਦੇਸ਼ਾ ਦੇਂਦੀ ਹੈ :

"ਸਾਈਆਂ ਆਏਗਾ ਦੁਆਰ
ਬਣ ਤਣ ਹੋ ਜਾ ਤਿਆਰ।"

ਕਦੀ ਉਹ 'ਸਾਈਆਂ, ਕਿਰਨ ਕੋਈ ਇਕ ਚਾਨਣ ਤੁਲ ਘੱਲ ਦੇਂਦਾ ਹੈ, ਜੋ 'ਦਿਲ ਦੀ ਗੁਲ ਹੋਈ ਸ਼ਮਾ' ਨੂੰ 'ਆ ਚਮਕਾਂਦੀ ਹੈ, ਤੇ ਇਉਂ ਜਾਪਦਾ ਹੈ 'ਜਿਉਂ ਆ ਗਏ ਆਪੂੰ' ਤੇ 'ਦੁਖ ਅੰਦੋਹ ਸਭ ਭੁੱਲ' ਜਾਂਦੇ ਹਨ।[3]

ਕਦੇ ਕਵੀ ਚੋਜੀ 'ਸਾਈਆਂ ਜੀਓ' ਦੇ 'ਬਲਿਹਾਰ' ਜਾਂਦਾ ਹੈ ਜੋ :

ਲੁਕੇ ਕਰਦੇ ਓ ਕਉਤਕ ਮੈਂ ਅੰਦਰ
ਕਦੇ ਛੁਪੇ ਹਨੇਰੇ ਦੇ ਉਹਲੇ,
ਕਦੇ ਲੁਕੇ ਲੁਕੇ ਨਿਜ ਚਾਨਣ
—ਤਿਖੇ ਤਿਖੇ ਆਪਣੇ ਚਾਨਣ—
ਕਦੇ ਖੇਲਦੇ ਦਿਨੇ, ਲਾਹ ਘੁੰਡ।[4]

ਕਦੀ ਉਹ ਪ੍ਰੀਤਮ ਛੁਪ ਛੁਪ ਕੇ ਆ ਜਾਂਦਾ ਹੈ, ਜਿਵੇਂ ਇਸ ਜੱਗ ਦਾ ਕੋਈ ਸਰੀਰ ਹੋਵੇ :

ਗਏ ਸੁੱਕ ਤੇਲ ਦੀਵੇ ਜਦ ਜਗ ਕੇ ਰਾਤ ਸਾਰੀ,
ਬਲ ਬਲ ਕੇ ਨਾਲ, ਸਾਈਆਂ, ਹੁਣ ਵੱਟੀਆਂ ਦੀ ਥੱਕੀਆਂ।
ਉੱਤੋਂ ਹਨੇਰਾ ਛਾਇਆ, ਬੱਦਲਾਂ ਨੇ ਘੁਪ ਕੀਤਾ,
ਹੁਣ ਵੀ ਤਕੇਣ ਰਸਤਾ ਪਿਆਰੇ ਦਾ ਮੇਰੀ ਅੱਖੀਆਂ।
ਗਏ ਆ ਤਦੋਂ ਹੀ ਪ੍ਰੀਤਮ ਪਿਛੋਂ ਦੇ ਛੋਪਲੇ ਹੀ;
'ਬੁਝੋ ਏ ਕੌਣ' ਕਹਿੰਦੇ ਨਪ ਲਈਆਂ ਆਣ ਅੱਖੀਆਂ।[5]

ਅਜਿਹੇ ਪਲ ਵੀ ਆਏ ਹਨ ਜਦੋਂ :

ਅਰਸ਼ਾਂ ਦਾ ਚੰਦ ਜ਼ਿਮੀਂ ਆ ਖਲੋਤਾ,
ਸੂਰਤ ਗਈ ਮੈਥੋਂ ਨਿਰਖੀ ਨਾ ਪਰਖੀ,

---

1 'ਮੇਰੇ ਸਾਈਆਂ ਜੀਓ' ਪੰਨਾ ੧੬
2 'ਮੇਰੇ ਸਾਈਆਂ ਜੀਓ' ਪੰਨਾ ੨੨
3 'ਮੇਰੇ ਸਾਈਆਂ ਜੀਓ' ਪੰਨਾ ੩੨
4 'ਮੇਰੇ ਸਾਈਆਂ ਜੀਓ' ਤੇਰੇ ਚੋਜਾਂ ਦੀ ਚਾਲ, ਪੰਨਾ ੪੧
5 'ਮੇਰੇ ਸਾਈਆਂ ਜੀਓ' ਪੰਨਾ ੫੯।

ਦਰਸ ਸਮਾਵਾਂ ਕਿ ਦਰਸ਼ਨ ਮਾਣਾਂ ?
ਲਹਰ ਚੜ੍ਹੇ ਇਕ ਲਹਰ ਤੇ ਹਰਖੀ ।[1]

ਇਸ ਜਗਤ ਦੀ ਸੁੰਦਰਤਾ ਵਿਚੋਂ ਵੀ ਕਦੀ ਉਹ ਆਦੇਰਸ਼ ਸੁੰਦਰ ਮਿਲ ਜਾਂਦਾ ਹੈ :

ਤੈਨੂੰ ਤੱਕਦੀ ਖਿੜੇ ਗੁਲਾਬ ਵੱਲੀ,
ਮੋਹਿਤ ਹੋਵੰਦੀ ਤੁਰੀ ਦਰ ਆਈਆਂ ਮੈਂ ।
ਤੇਰੀ ਗੰਧ ਸੁਗੰਧ ਤੋਂ ਮਸਤੀਆਂ ਦੀ
ਝਮਾਂ ਸਿਰੇ ਤੇ ਆਣਕੇ ਛਾਈਆਂ ਮੈਂ ।
ਤੈਨੂੰ ਪਰਸਦਿਆਂ ਥਰਹਰੀ ਕੰਪ ਲੱਗੀ,
ਵਿਸਮ ਵਿਸ਼ਮ ਲਹਰਾਂ ਅੰਦਰ ਧਾਈਆਂ ਮੈਂ ।
ਫੇਰ ਗੁੰਮਦੀ ਜਾਂਵਦੀ ਆਪ ਵਿਚ ਨੂੰ
ਕਿਸੇ ਵਿਚ ਗੱਲਵਕੜੀ ਪਾਈਆਂ ਮੈਂ ।
ਗ਼ੈਬੀ ਛੋਹ ਕੋਈ ਸੁੰਦਰ ਸੋਹਿਣੇ ਦੀ
ਲਈ ਜਾਂਦੀ ਏ ਵਿੱਚ ਕਲਾਈਆਂ ਮੈਂ ।
ਪਿਛਲੇ ਪਾਸਿਓ, 'ਮੈਂ' ਨੇ ਕਿਨ੍ਹੈ ਆ ਕੇ
ਲਿਵਲੀਨਤਾਂ ਵਿਚ ਵਿਲਾਈਆਂ ਮੈਂ ।
ਕੋਈ ਦੱਸਿਓ, ਗ਼ੈਬ ਦੇ ਸੁਹਣਿਓਂ ਵੇ,
ਕਿਤੇ ਇਹੋ ਤਾਂ ਨਹੀਂ ਸੀ 'ਸਾਈਆਂ ਮੈਂ' ?[2]

ਕਦੀ ਉਹ ਪ੍ਰੀਤਮ ਛੱਤ ਉਤੇ ਚੜ੍ਹੀ ਪ੍ਰੇਮਿਕਾ ਨੂੰ ਸੀਤਲ ਪੌਣ ਬਣ ਕੇ ਆ ਗਲ ਲਗਦਾ ਹੈ, ਕਦੀ ਚਾਂਦਨੀ ਬਣ ਕੇ ਆ ਮੱਥਾ ਚੁੰਮਦਾ ਹੈ, ਤੇ ਫਿਰ ਜਦੋਂ ਤ੍ਰੇਲ ਵਿਚ ਫਹਾਰ ਵਰ੍ਹਦੀ ਹੈ, ਤੇ ਨੀਂਦ ਦਾ ਠੌਂਕਾਂ ਆਉਣ ਪਿਛੋਂ ਪ੍ਰੇਮਿਕਾ ਜਾਗਦੀ ਹੈ, ਤਾਂ ਉਹ ਪ੍ਰੀਤਮ ਦੇ ਆਉਣ ਦੀ ਆਸ ਵਿਚ ਆਰਤੀ ਜਗਾਣ ਲਗਦੀ ਹੈ—ਚਕਮਾਕ, ਧੂਪ, ਚੰਦਨ-ਬੂਰ, ਕਪੂਰ ਦੀ ਜੋਤ ਤੇ ਗੁੰਦਿਆ ਸਿਹਰਾ—ਤੇ ਫਿਰ ਜਦੋਂ ਅਖ ਖੁਲ੍ਹਦੀ ਹੈ ਤਾਂ ਆਰਤੀ ਹੋ ਚੁੱਕੀ ਹੈ । ਪ੍ਰੀਤਮ ਆਪ ਆ ਕੇ ਆਰਤੀ ਕਰ ਗਇਆ ਹੈ, ਕਿਉਂ ਜੋ :

ਸਾਈਆਂ ਜੀਉ !
ਮੱਥੇ ਹੱਥ ਲਾਉਂਦੀ ਹਾਂ ਤੁਸਾਂ ਦੇ
ਚਰਨਾਰਬਿੰਦ ਦੀ ਪੀਲੀ ਪੀਲੀ, ਲਪਟ ਭਰੀ

---

1. ਮੇਰੇ ਸਾਈਆਂ ਜੀਓ, ਅਚਣਚੇਤੀ ਦਾ ਝਲਕਾ, ਪੰਨਾ ੬੦ ।
2. ਮੇਰੇ ਸਾਈਆਂ ਜੀਓ, ਸੁੰਦਰਤਾ ਤੋਂ ਸੁੰਦਰ ਵਿਚ, ਪੰਨਾ ੬੩ ।

ਪ੍ਰਾਗ-ਧੂੜੀ ਵੀ ਲਗ ਰਹੀ ਹੈ ।
ਹੈਂ ਤੱਕੋ !
ਮੇਰੇ ਮੱਥੇ ਨੇ ਚਰਨ ਛੁਹ ਬੀ
ਪਾ ਲਈ ਹੈ ।[1]

— ੩ —

ਇਸ ਦੇ ਉਲਟ ਅਜੇਹੇ ਪਲ ਵੀ ਅਨੇਕ ਹਨ, ਜਿਨ੍ਹਾਂ ਵਿਚ ਦਰਸ਼ਨ ਦੀ ਕੇਵਲ ਤਾਂਘ ਹੀ ਰਹਿੰਦੀ ਹੈ, ਭਾਵੇਂ ਇਸ ਤਾਂਘ ਵਿਚ ਵੀ ਉਹ ਸੁਆਦ ਹੁੰਦਾ ਹੈ ਜੋ ਦਰਸ਼ਨ ਜਾਂ ਮਿਲਾਪ ਤੋਂ ਪਹਿਲਾਂ ਅਨੁਭਵ ਹੈ। ਸੰਗ੍ਰਹਿ ਦੀ ਦੂਜੀ ਕਵਿਤਾ ਵਿਚ ਹੀ ਅਜੇਹੀ ਤਾਂਘ ਲਗਾਈ ਰਖਣ ਦੀ ਪ੍ਰੇਰਣਾ ਹੈ :

ਵਿਛ ਜਾਂ ਵਾਂਗ ਦਲੀਚੇ ਦਰ ਤੇ,
ਵਿਛਿਆ ਰਹੁ, ਮਨ, ਵਿਛਿਆ ਰਹੁ ।
ਜ਼ੋਰ ਨਾ ਕੋਈ, ਹਠ ਨਾ ਰੱਤੀ,
ਆਪਾ ਭੇਟਾ ਧਰ ਕੇ ਬਹੁ ।
ਧਰਤੀ ਜਿਵੇਂ ਵਿਛੀ ਧਰਿ ਆਸ਼ਾ,
ਮਿਹਰਾਂ-ਮੀਂਹ ਉਡੀਕਾਂ ਵਿਚ,
ਮਿਹਰਾਂ-ਮੀਂਹ ਵਸਾਵਣ ਵਾਲਾ
ਤੁਠਸੀ ਆਪੇ ਤੇਰਾ ਸ਼ਹੁ ।[2]

ਕਈ ਵਾਰੀ ਇਸ ਤਾਂਘ ਵਿਚ
ਉੱਛਲ ਉੱਛਲ ਕੇ ਨੀਰ
ਨੈਣ ਬਣ ਗਏ ਫੁਹਾਰੇ ।[3]
ਕਦੀ ਸੋਝੀ ਅਉਂਦੀ ਹੈ
ਕਿ ਮੈਂ ਅੰਦਰੇ
ਮੰਗਾਂ ਹੀ ਮੰਗਾਂ ਹਨ ਤੇ
ਤੈਂ ਦਰ ਤੇ ਭੀਖਕ ਹਾਂ,

---

1 ਮੇਰੇ ਸਾਈਆਂ ਜੀਓ, ਫੇਰਾ ਪਾ ਜਾਣ ਦੀ ਪ੍ਰਭਾ, ਪੰਨਾ ੭੦ ।
2 ਮੇਰੇ ਸਾਈਆਂ ਜੀਓ, ਵਿਛਿਆ ਰਹੁ, ਪੰਨਾ ੩ ।
3 ਮੇਰੇ ਸਾਈਆਂ ਜੀਓ, ਮੇਰਾ ਸੰਦੇਸ਼, ਪੰਨਾ ੨੫ ।

ਹੋਣਾ ਭੀਖਕ ਤੇ ਬਣਨਾ ਪ੍ਰੇਮਾਰਤ-,
ਇਹ ਹੈ ਮੇਰੀ ਪ੍ਰੀਤ ਦਾ ਉਘਾੜ
ਬਹੁੜੀਂ, ਸਾਈਆਂ, ਮੇਰੇ ਸਾਈਆਂ ।[1]

ਕਦੀ ਉਸ ਪ੍ਰੀਤਮ-ਹੰਸ ਅੱਗੇ ਤਰਲਾ ਹੈ :

ਦਿਲ ਸਾਗਰਾਂ ਚੋਂ ਮੋਤੀ
ਅੱਖਾਂ ਨੇ ਲੱਭ ਆਂਦੇ,
ਧਰ ਕੇ ਤਲੀ ਹਾਂ ਬੈਠੀ,
ਨਜ਼ਰਾਂ ਹੋ ਵਾਲਿਆਂ ਵੇ !
ਅਣਵਿਧ ਏ ਦੋ ਮੋਤੀ
ਚੁਗ ਲੈ, ਉਰੇ ਉਰੇ ਆ,
ਉੱਜਲ ਸਦਾ ਤੂੰ ਮੋਤੀ
ਚੁਗਣ ਹੋ ਵਾਲਿਆ ਵੇ[2]

ਇਕ ਥਾਉਂ ਰਮਲ ਲਗਾਣ ਵਾਲੇ ਨੇ ਪੁਛਿਆ ਹੈ :

ਆਵੇ ਰਮਲੀਆ ਰਮਲ ਦੁੜਾ,
ਕੋਈ ਦਸ ਉਪਾਉ,
ਦੂਰ ਕਿਵ ਹੋਇ ਦੂਰੀ,
ਕੀਕੂੰ ਰਹਾਂ ਮੈਂ ਹਜ਼ੂਰ ?[3]

ਇਕ ਹੋਰ ਥਾਉਂ ਅਰਜ਼ੋਈ ਹੈ :

ਅਵੇ ਜੋਤਸ਼ੀ, ਪੱਤਰੀ ਵੇਖ ਵੇ
ਕਿੰਨੇ ਬਿਰਹੋਂ ਵਾਲੇ ਮੇਰੇ ਲੇਖ ਵੇ ।
ਆ ਵੇ ਰਮਲੀਆ, ਰਮਲ ਲਗਾ ਦਈਂ,
ਕਦੋਂ ਪੀਅ ਮੇਰੇ ਘਰ ਆ ਜਾਈ ।
ਆ ਵੇ ਜੋਗੀਆ, ਵਾਚ ਅਗੰਮ ਵੇ !
ਕਦ ਮਿਟਸੀ ਬਿਰਹੋਂ ਵਾਲਾ ਗ਼ਮ ਵੇ ।
ਆ ਵੇ ਸਾਈਂ ਦੇ ਫਿਰਦੇ ਫ਼ਕੀਰਨਾਂ,
ਮੇਰੇ ਬਿਰਹੇ ਦੀਆਂ ਮੇਟ ਲਕੀਰਨਾਂ ।

---

1. ਮੇਰੇ ਸਾਈਆਂ ਜੀਓ, ਮੇਰਾ ਸੰਦੇਸ਼, ਪੰਨਾ ੨੫
2. ਮੇਰੇ ਸਾਈਆਂ ਜੀਓ, ਹੰਸ ਫੇਰੀ, ਪੰਨਾ ੩੦ ।
3. ਮੇਰੇ ਸਾਈਆਂ ਜੀਓ, ਪੰਨਾ ੩੫ ।

ਸੰਤਾ, ਮਾਰ ਖਾਂ ਕੋਈ ਤੂੰ ਮੇਖ ਵੇ,
ਮੇਰੇ ਮੇਟ ਬਿਰਹੋਂ ਵਾਲੇ ਲੇਖ ਵੇ ।[1]

ਕਦੀ ਮੇਲ ਤੇ ਬਿਰਹੋਂ ਦੋਵੇਂ ਇਕੋ ਜਿਹੇ ਅਨੁਭਵ ਹਨ :

ਜਦ ਮਿਲਦੇ ਹੋ, ਮੈਂ ਸਾਈਆਂ ਜੀ,
ਤਦ ਹੋਸ਼ ਮੇਰੀ ਖੱਸ ਲੈਂਦੇ ਹੋ,
ਨਹੀਂ ਮਿਲਦੇ ਬੇ ਪਰਵਾਹ ਤੁਸੀਂ,
ਤਾਂ ਹੋਸ਼ ਮੇਰੀ ਤੜਫੇਂਦੀ ਏ ।

ਕੀ ਇਸਦਾ ਕਾਰਣ ਉਸ ਪ੍ਰੀਤਮ ਦਾ ਅਰੂਪ, ਰੂਪ ਰੰਗ ਤੋਂ ਰਹਿਤ ਹੋਣਾ ਤਾਂ ਨਹੀਂ ?

ਕੋਈ ਰੂਪ ਨਹੀਂ, ਕੋਈ ਰੰਗ ਨਹੀਂ,
ਕੋਈ ਵਸੀਕਰਨ ਦਾ ਢੰਗ ਨਹੀਂ,
ਇਹ ਜਿੰਦੜੀ ਕੂਕ ਕੂਕੇਂਦੀ ਏ ।[2]

ਅਸਲ ਵਿਚ ਇਸ ਤਾਂਘ ਦੇ ਪੀੜ ਬਣਨ ਦਾ ਕਾਰਣ ਇਸਦਾ ਸਰੀਰਕ ਰੂਪ ਵਿਚ ਤ੍ਰਿਪਤੀ ਨੂੰ ਲੋਚਣਾ ਹੈ ।

ਕੋਲ ਕੋਲ, ਪਾਸ ਪਾਸ, ਉਰੇ ਉਰੇ, ਨਾਲ ਨਾਲ ।
ਆ ਜਾਓ, ਜੀ ਸਾਈਆਂ, ਹਾਂ ਆ ਜਾਓ ਜ਼ਰੂਰ ।
ਆਪਣੇ ਹਥੀਂ ਚੁੰਮਿਆ ਆ ਤੱਕੋ ਥਰਕਦਾ
ਮੱਥਾ ਮੇਰਾ ਤੱਕੋ, ਨਾਲ ਚੀਚੀ ਕੰਬਦੀ—
ਹਾਂ, ਪਾਈ ਛਾਪ ਆਪ ਦੀ ਸਣੇ ਉਹ ਕੰਬਦੀ ।
ਮੰਗਦੀ ਏ ਛੋਹ ਤੇਰੇ ਚਰਨ ਕਮਲ ਦੀ ।
ਲੋਚਦੀ ਦੀਦਾਰ ਤੇਰੇ ਨੂਰੀ ਰੂਪ ਦਾ ।[3]

ਕਈ ਵਾਰੀ ਜੇ ਮੇਲ ਹੁੰਦਾ ਵੀ ਹੈ, ਤਾਂ ਉਹ ਅਸਰੀਰਕ ਹੀ ਰਹਿੰਦਾ ਹੈ ।

ਕੂੰਦੇ ਹੋ ਪਰ ਕੰਨੀਂ ਸਦ ਸੁਣੇਂਦੀ ਨਹੀਂ ।
... ... ...
ਦਿਸਦੇ ਹੋ ਪਰ ਸੁਰਤਿ ਨੈਣਿ ਵਸੇਂਦੀ ਨਹੀਂ ।
... ... ...

---

1. ਮੇਰੇ ਸਾਈਓ ਜੀਓ, ਬਿਰਹੋ' ਲੇਖ, ਪੰਨਾ ੪੯ ।
2. ਮੇਰੇ ਸਾਈਆਂ ਜੀਓ, ਟੁਰ ਜਾਓ ਨਾ, ਪੰਨਾ ੫੧ ।
3. ਮੇਰੇ ਸਾਈਆਂ ਜੀਓ, ਲਗ ਗਈ ਸੀ ਬਾਲ-ਉਮਰੇ, ਪੰਨਾ ੬ ।

ਮਿਲਦੇ ਹੋ ਪਰ ਤਨ ਨੂੰ ਦੇਹ ਲਪਟੇਂਦੀ ਨਹੀਂ ।[1]

ਦਿਲ ਦੀ ਸੱਧਰ ਤਾਂ ਇਹ ਚਾਹੁੰਦੀ ਹੈ :

ਇਕ ਛਿਨ ਦਰਸ਼ ਦਿਖਾਲ ਨੈਣਾਂ ਸਾਹਵੇਂ ਆਇ ਕੇ,
ਮਿੱਟੀ ਸੰਦੇ ਨੈਣ ਇਕ ਦਿਲ ਮਿਟਸਣ ਖ਼ਾਕ ਹੋ,
ਮਿਟਣ ਪਹਿਲਿਓਂ ਆਇ ਦਰਸ਼ਨ ਦੇ ਇਕ ਵਾਰ ਮੈਂ ।
ਗਲਵਕੜੀ ਇਕ ਵਾਰ ਪਾਕੇ ਮਿਲੋ ਪਿਆਰਨਾ ।[2]

ਇਕ ਥਾਉਂ ਆਪਣੇ ਮਾਨਵ-ਤੱਤ ਨੂੰ ਵੰਗਾਰਿਆ ਹੈ :

ਹੈ ਅਸਲੀਅਤ 'ਮੈਂ ਮੇਰੀ' ਦੀ,
ਕਦੇ ਤਾਂ ਇਸ ਤੋਂ ਨਿਖੜਿਆ ਕਰ ।
ਲਾਹ ਕੇ ਉਪਰੋਂ ਓਪਰੇ ਕਪੜੇ
ਰੰਗ ਆਪਣੇ ਨਿਖਰਿਆ ਕਰ ।
ਮਤਾਂ ਕਿਤੇ ਉਹ ਅਸਲਾਂ ਮਾਲਿਕ,
ਰੀਝ ਪਵੇ ਤੈਂ ਨਿਖਰੀ ਤੇ ।
ਮਾਰ ਲਵੇ ਕੋਈ ਜੱਫਾ ਤੈਨੂੰ,
ਜਫ਼ੀਓਂ ਫੇਰ ਨਾ ਨਿਕਲਿਆ ਕਰ ।[3]

ਕਦੀ ਕਦੀ ਇਹ ਵੀ ਅਨੁਭਵ ਹੁੰਦਾ ਹੈ ਜਿਵੇਂ ਉਸ ਪ੍ਰੀਤਮ ਨੇ ਪ੍ਰੇਮਿਕਾ ਨੂੰ ਸਚ ਹੀ ਜੱਫੀ ਵਿਚ ਘੁਟ ਲਇਆ ਹੁੰਦਾ ਹੈ, ਤੇ ਉਸ ਵੇਲੇ ਦੀ ਅਵਸਥਾ ਅਕਹ ਹੋ ਜਾਂਦੀ ਹੈ :

ਜਦੋਂ ਲੈਨਾ ਏਂ ਜਫੇ 'ਚ ਘੁੱਟ,
ਰਹੇ ਬੋਲਣ ਦਾ ਨਹੀਂ ਤਾਣ ।[4]

## ੪

ਸੰਗੀਤ, ਵੀਣਾ ਤੇ ਤਾਰ, ਦੇ ਸੰਕੇਤ ਇਸ ਕਵਿਤਾ ਵਿਚ ਵੀ ਥਾਉਂ ਥਾਉਂ ਹਨ, ਜਿਵੇਂ ਪਹਿਲੀ ਕਵਿਤਾ ਵਿਚ । ਅਸਲ ਵਿਚ ਭਾਈ ਵੀਰ ਸਿੰਘ ਦਾ ਆਦਰਸ਼-ਪ੍ਰੀਤਮ ਦੇ ਅਨੁਭਵ ਦਾ ਅਨੁਰੂਪ ਹੈ ਹੀ ਬਹੁਤਾ ਸੰਗੀਤਕ ਜਿਵੇਂ :

ਵਾਹ ਵਾਹ ਚੋਜ ਤੇਰੇ, ਮੇਰੇ ਸਾਈਆਂ ।
ਤੇਰੇ ਗੀਤਾਂ ਦੀਆਂ ਤੈਨੂੰ ਵਧਾਈਆਂ ।

---

1. ਮੇਰੇ ਸਾਈਆਂ ਜੀਓ, ਕਿਥੇ ਹੋ ? ਪੰਨਾ ੩੧ ।
2. ਮੇਰੇ ਸਾਈਆਂ ਜੀਓ, ਦਿਲ ਸੱਧਰ ਪੰਨਾ ੪੭ ।
3. ਮੇਰੇ ਸਾਈਆਂ ਜੀਓ, ਅਸਲੀਅਤ, ਪੰਨਾ ੫੫ ।
4. ਮੇਰੇ ਸਾਈਆਂ ਜੀਓ, ਪੰਨਾ ੧੭ ।

ਤੂੰ ਹੈਂ ਗੀਤ, ਸੰਗੀਤ ਤੇ ਸੁਆਦ ।
ਰਸ, ਰਸੀਆ ਤੇ ਆਪ ਰਸਾਲ ।[1]
ਨਾ ਸੁਰ, ਨਾ ਤ਼ਾਰ, ਨਾ ਲੈਅ,
ਨਾ ਚਮਕ, ਨਾ ਮਿਠੀ ਅਵਾਜ਼,
ਨਾਲ ਸਾਜ਼ ਦੇ ਮਿਲਨੇ ਦੀ ਜਾਚ
ਨਹੀਂ ਆਈ ਏ, ਸਾਈਆਂ, ਹੁਣ ਤੀਕ ।[2]
ਵੀਣਕਾਰਾ, ਆ ਵੀਣ ਵਜਾ,
ਕੋਈ ਸੁੱਤੀਆਂ ਕਲਾਂ ਜਗਾ ।[3]
ਬੇਸੁਰਾ ਬੇਤਾਰਾ ਹੈ ਮੇਰਾ ਰਾਗ,
ਹੇ ਮੇਰੇ ਰਾਗ ਰੂਪ ਸਾਈਆਂ ਜੀਓ[4] ।

ਰਾਬਿੰਦਰ ਨਾਥ ਠਾਕੁਰ ਦੀ ਕਵਿਤਾ ਵਿਚ ਵੀ ਸੰਗੀਤ ਦਾ ਸੰਕੇਤ ਬਹੁਤ ਵਰਤਿਆ ਗਇਆ ਹੈ, ਤੇ ਇਉਂ ਪ੍ਰਤੀਤ ਹੋਵੇਗਾ ਜਿਵੇਂ ਭਾਈ ਵੀਰ ਸਿੰਘ ਦੀ ਕਵਿਤਾ ਦਾ ਸੰਗੀਤਕ ਅਨੁਭਵ ਰਾਬਿੰਦਰ ਨਾਥ ਦਾ ਪ੍ਰਭਾਵ ਹੈ ਪਰ ਵਾਸਤਵ ਵਿਚ ਇਉਂ ਨਹੀਂ, ਕਿਉਂਕਿ ਕਵਿਤਾ ਵਿਚ ਸੰਗੀਤਕ ਅਨੁਭਵ ਉਨ੍ਹੀਵੀਂ ਸਦੀ ਦੇ ਮੁਢ ਤੋਂ, 'ਰਾਣਾ ਸੂਰਤ ਸਿੰਘ' ਦੀ ਰਚਨਾ ਸਮੇਂ ਤੋਂ ਹੀ ਚਲਿਆ ਆ ਰਹਿਆ ਹੈ । ਸੰਗੀਤਕ ਅਨੁਭਵ ਨੂੰ ਰਹਸਵਾਦੀ ਅਨੁਭਵ ਦਾ ਅਨੁਰੂਪ ਬਣਾਨਾ ਰਹਸਵਾਦ ਦਾ ਇਕ ਬਹੁਤ ਪੁਰਾਣਾ ਵਿਧਾਨ ਹੈ । ਹਾਂ, 'ਪ੍ਰਾਰੰਭ' ਵਿਚ ਜਿਸ ਢੰਗ ਨਾਲ ਭਾਈ ਵੀਰ ਸਿੰਘ ਨੇ ਆਪਣੇ ਗੀਤਾਂ ਨੂੰ ਆਪਣੇ 'ਸਾਇਆਂ' ਨਾਲ ਜੋੜਿਆ ਹੈ, ਉਸ ਵਿਚ ਸ਼ਾਇਦ ਠਾਕੁਰ ਦਾ ਪ੍ਰਭਾਵ ਹੋਵ, ਜਿਵੇਂ :

ਮੇਰੇ ਗੀਤ, ਮੇਰੇ ਸਾਂਈਆਂ,
ਤੁਸਾਂ ਲਈ ਗਾਏ ਗਏ ਗੀਤ, ਕਿਥੇ ਚਲੇ ਜਾਂਦੇ ਹਨ ?
ਚੁਪ ਚੁਪਾਤੇ ਟੁਰ ਗਏ, ਹਾਇ ਕਿਉਂ ?
ਮੇਰੀ ਦਿਲ-ਵੀਣਾ ਦਾ ਠਾਠ ਚੁਪ ਹੋ ਗਿਆ, ਕਿਉਂ ?

ਇਕ ਹੋਰ ਕਵਿਤਾ, 'ਮੇਰੇ ਚੁਪੇ ਲਗ ਰਹੇ ਹਨ', ਵਿਚ ਵੀ ਰਾਬਿੰਦਰ ਨਾਥ ਠਾਕੁਰ ਦਾ ਪ੍ਰਭਾਵ ਪ੍ਰਤੱਖ ਦਿਸਦਾ ਹੈ, ਸਾਰਾ ਕਥਨ ਢੰਗ ਹੀ ਜਿਵੇਂ ਠਾਕੁਰ ਦੇ ਅੰਗਰੇਜ਼ੀ ਅਨੁਵਾਦਾਂ 'ਗੀਤਾਂਜਲੀ', ਆਦਿ ਤੋਂ ਲਇਆ ਗਇਆ ਹੁੰਦਾ ਹੈ :

---

1. ਮੇਰੇ ਸਾਈਆਂ ਜੀਓ, ਪੰਨਾ ੯ ।
2. ਮੇਰੇ ਸਾਈਆਂ ਜੀਓ, ਸ਼ਾਬਾਸ਼ ਪੰਨਾ ੧੯ ।
3. ਮੇਰੇ ਸਾਈਆਂ ਜੀਓ, ਪਿਆਰ ਤਰਬਾਂ, ਪੰਨਾ ੪੭ ।
4. ਮੇਰੇ ਸਾਈਆਂ ਜੀਓ, ਅਨ ਸੰਗੀਤਕ ਸੰਗੀਤ, ਪੰਨਾ ਪ੯ ।

ਮੇਰੇ ਚਪੇ ਲਗ ਰਹੇ ਹਨ ।
ਪਾਣੀਆਂ ਦੀ ਛਾਤੀ ਤੇ ਮੇਰੀ ਕਿਸ਼ਤੀ ਤੁਰੀ ਜਾ ਰਹੀ ਹੈ,
ਹੌਲੇ ਹੌਲ, ਸਹਜੇ ਸਹਜੇ, ਰੁਮਕੇ ਰੁਮਕੇ ।
ਦਿਨ ਢਲ ਗਇਆ,
ਚੱਪੇ ਲਗ ਰਹੇ, ਕਿਸ਼ਤੀ ਟੁਰੀ ਜਾ ਰਹੀ ਹੈ ।
ਹਾਂ, ਕਿੱਥੇ ਕੁ ?

... ... ...

ਜਿਉਂ ਜਿਉਂ ਕਿਸ਼ਤੀ ਟੁਰਦੀ ਹੈ
ਟਿਮਕਦੇ ਚਾਨਣੇਂ ਦੂਰ ਹੀ ਦੂਰ ਜਾਪਦੇ ਹਨ ।
ਪਾਣੀ ਠੰਢੇ ਹਨ, ਲਹਰਦਾਰ ਹਨ, ਹਵਾ ਤਿਖੀ ਹੈ,
ਜਫੀਆਂ ਪਾਂਦੀ ਹੈ, ਪਰ ਹੁਣ ਹਥ ਠਰਦੇ ਹਨ,
ਦਾਤਾ, ਅਜੇ ਕਿੱਥੇ ਕੁ ?[1]

ਬਾਲੀ ਉਮਰ ਦੇ ਸੰਕੇਤ ਵਾਲੀਆਂ ਦੋ ਕਵਿਤਾਵਾਂ ਉਤੇ ਵੀ ਭਾਵੇਂ ਠਾਕੁਰ ਦਾ ਪ੍ਰਭਾਵ ਹੈ :

ਸੁੱਤੀ ਪਈ ਘੂਕ ਸਾਂ ਮੈਂ ਬਚਪਨੇ ਦੀ ਨੀਂਦ,
ਕੋਲ ਸੀ ਨ ਕੋਈ ਮੇਰੇ ਦਾਈ, ਮਾਈ, ਬਾਪ ।
ਪਾ ਰਹਿਆ ਸੀ ਚਾਂਦਨੀ ਉਹ ਚੰਦ ਅਰਸ਼ ਤੋਂ;
ਤਾਰੇ ਸੁੱਟ ਰਹੇ ਸਨ ਮਿਠੀ ਮਿਠੀ ਲੋਅ—
ਮਿਠੀ ਮਿਠੀ ਲੋਅ, ਮੇਰੇ ਚਿਹਰੇ ਉਤੇ ਲੋਅ ।
ਆਏ ਤੁਸੀਂ ਛੋਪਲੇ ਤੇ ਹੋਰ ਛੋਪਲੇ
ਚੁੰਮ ਲਿਆ ਮੱਥਾ ਵਿਚ ਚਾਂਦਨੀ ਚਮਕ[2] ।
ਬਾਲੀ ਸੀ ਉਮਰ ਮੇਰੀ,
ਚੱਲੀ ਸਾਂ ਮੈਂ ਮਦਰਸੇ,
ਇਕ ਨੀਂਦ ਛਾ ਗਈ ਸੀ,
ਉਸ ਫੜ ਕੇ ਚਾ ਬਿਠਾਇਆ ।[3]

'ਧਾਰਾ ਦਿਲ ਟਿਕੇ ਵਾਲੀ' ਤੇ 'ਫੇਰਾ ਪਾ ਜਾਣ ਦੀ ਪ੍ਰਭਾ' ਵੀ ਜਿਸ ਵਿਚ ਆਰਤੀ ਦਾ ਸੰਕੇਤ ਖੋਲ੍ਹ ਕੇ ਵਰਤਿਆ ਹੈ, ਰਾਬਿੰਦਰ ਨਾਥ ਠਾਕੁਰ ਦੇ ਪ੍ਰਭਾਵ ਦਰਸਾਂਦੀਆਂ

---

1. ਮੇਰੇ ਸਾਈਆਂ ਜੀਓ, ਪੰਨਾ ੪੪-੪੫ ।
2. ਮੇਰੇ ਸਾਈਆਂ ਜੀਓ, ਲਗ ਗਈ ਸੀ ਬਾਲੀ ਉਮਰੇ, ਪੰਨਾ ੫ ।
3. ਮੇਰੇ ਸਾਈਆਂ ਜੀਓ, ਜਾਗੀ ਜਾਂ ਏਸ ਨੀਂਦੋਂ, ਪੰਨਾ ੨੪ ।

ਰਨ। ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਪਿਛਲੀ ਉਮਰ ਵਿਚ ਆ ਕੇ ਭਾਈ ਵੀਰ ਸਿੰਘ ਨੇ ਠਾਕੁਰ ਦੀ ਰਚਨਾ ਪੜ੍ਹ ਕੇ ਕੋਈ ਪ੍ਰਭਾਵ ਗ੍ਰਹਣ ਕਰ ਲਏ ਹਨ।

ਸਮੁਚੇ ਰੂਪ ਵਿਚ ਇਸ ਪਿਛਲੇਰੀ ਕਵਿਤਾ ਬਾਰੇ ਸਮੀਖਿਆਕਾਰੀ ਅੱਗੇ ਕੁਝ ਕਠਿਨਾਈਆਂ ਹਨ । ਇਕ ਮਹਾਨ ਕਵੀ ਦੀ ਪਿਛਲੇਰੀ ਉਮਰ ਦੀ ਕਵਿਤਾ ਉਤੇ ਉਸ ਦੀ ਸਾਰੀ ਪ੍ਰਾਪਤੀ ਦਾ ਸਾਇਆ ਹੁੰਦਾ ਹੈ, ਜਿਸ ਵਿਚ ਇਸ ਨੂੰ ਸ਼ਪਸ਼ਟ ਭਾਂਤ ਵੇਖਣਾ ਔਖਾ ਹੋ ਜਾਂਦਾ ਹੈ । ਪਰ ਬਹੁਤ ਵਾਰੀ ਪਿਛਲੀ ਉਮਰ ਵਿਚ ਕੇਵਲ ਸਰੀਰ ਹੀ ਨਹੀਂ ਬੁਧੀ ਵੀ ਸ਼ਿਥਲ ਹੋ ਗਈ ਹੁੰਦੀ ਹੈ। ਭਾਈ ਵੀਰ ਸਿੰਘ ਦੀ ਹਾਲਤ ਵਿਚ ਵੀ ਕੁਝ ਅਜੇਹੀ ਹੀ ਘਟਨਾ ਵਰਤ ਗਈ ਪ੍ਰਤੀਤ ਹੁੰਦੀ ਹੈ । ਆਪ ਦੀ ਇਹ ਪਿਛਲੀ ਕਵਿਤਾ ਕਈ ਵਾਰੀ ਬਿਲਕੁਲ ਬਚਪਨੇ ਵਾਲੀਆਂ ਗੱਲਾਂ ਜੇਹੀ ਜਾਪਦੀ ਹੈ, ਜਿਨ੍ਹਾਂ ਨੂੰ ਸ਼ਰਧਾਵਾਨ ਬਹੁਤ ਵਾਰੀ ਇਕ ਭਾਂਤ ਦਾ ਰਹੱਸ ਸਮਝ ਲੈਂਦੇ ਹਨ, ਤੇ ਉਹਨਾਂ ਲਈ ਇਸ ਦੀ ਸ਼ਿਥਲਤਾ ਵੇਖਣਾ ਜਾਂ ਸ੍ਵੀਕਾਰ ਕਰਨਾ ਇਕ ਭਾਂਤ ਦਾ ਅਨਾਚਾਰ ਬਣ ਜਾਂਦਾ ਹੈ । ਪਰ ਸ਼ੁਧ ਸਮੀਖਿਆ ਇਸ ਸ਼ਰਧਾ ਤੋਂ ਮੁਕਤ ਰਹ ਕੇ ਹੀ ਹੋ ਸਕਦੀ ਹੈ। ਤੇ ਜੇ ਇਸ ਮੁਕਤ-ਭਾਵ ਨਾਲ ਵੇਖਿਆ ਜਾਵੇ ਤਾਂ ਭਾਈ ਸਾਹਿਬ ਦੀ ਇਹ ਪਿਛਲੇਰੀ ਕਵਿਤਾ ਪਾਠਕ ਦੇ ਮਨ ਵਿਚ ਉਹਨਾਂ ਬਾਰੇ ਘੋਰ ਉਪਰਾਮਤਾ ਉਤਪੰਨ ਕਰਨ ਵਾਲੀ ਹੈ।

---

## ਕਾਂਡ ੧੧

# ਰਾਜਾ ਲਖਦਾਤਾ ਸਿੰਘ

ਜਿਸ ਤਰ੍ਹਾਂ ਉਪਰ ਸੰਕੇਤ ਕੀਤਾ ਗਿਆ ਹੈ, ਭਾਈ ਵੀਰ ਸਿੰਘ ਤੇ ਹੋਰ ਸਿੰਘ ਸਭਾਈ ਬੁਧਿਮਾਨਾਂ ਨੇ ਪੰਜਾਬੀ ਭਾਸ਼ਾ ਤੇ ਸਾਹਿਤ ਨੂੰ ਸਿਖੀ ਸੁਧਾਰ ਦੇ ਹੀ ਮਾਧਿਅਮ ਦੇ ਰੂਪ ਵਿਚ ਹੀ ਭਾਉ ਭਗਤੀ ਦਾ ਪਾਤਰ ਬਣਾਇਆ ਸੀ। ਉਨ੍ਹਾਂ ਵਿਚ ਵੀ ਹਾਲੀ ਇਕ ਭਿੰਨ ਪੰਜਾਬੀ ਕੌਮੀਅਤ ਦਾ ਭਾਵ ਤੇ ਸੰਕਲਪ ਉਤਪੰਨ ਨਹੀਂ ਹੋਇਆ ਸੀ। ਤੇ ਪੰਜਾਬੀ ਸਾਹਿਤ ਨੂੰ ਉਹ ਇਸ ਦੇ ਸਭ ਰੂਪਾਂ ਵਿਚ ਵਰਤਣਾ ਤੇ ਵਰਤਣ ਦੇ ਵਧੇਰੇ ਯੋਗ ਬਣਾਉਣ ਉਤੇ ਤੱਤਪਰ ਸਨ। ਨਾਟਕ ਸੁਭਾਵਕ ਹੀ ਅਜਿਹਾ ਇਕ ਰੂਪ ਸੀ, ਕਿਉਂਕਿ ਭਾਵੇਂ ਭਾਰਤੀ ਪਰੰਪਰਾ ਵਿਚ ਨਾਟਕ ਨੂੰ ਇਸ ਮੰਤਵ ਲਈ ਘੱਟ ਹੀ ਕਦੀ ਵਰਤਿਆ ਗਿਆ ਸੀ, ਅੰਗਰੇਜ਼ੀ ਤੇ ਯੂਰਪੀਨ ਨਾਟਕ ਦੀ ਇਸ ਮੰਤਵ ਲਈ ਵਰਤੋਂ ਤੋਂ ਉਹ ਜਾਣੂ ਹੋ ਚੁਕੇ ਸਨ। ਭਾਈ ਵੀਰ ਸਿੰਘ ਨੇ ਵ੍ਰਿਤਾਂਤਕ ਕਾਵ—'ਰਾਣਾ ਸੁਰਤ ਸਿੰਘ'—ਤੇ ਨਾਵਲ—ਸੁੰਦਰੀ, ਬਿਜੈ ਸਿੰਘ—ਨੂੰ ਇਸ ਮੰਤਵ ਲਈ ਲਿਖਿਆ ਸੀ, ਤੇ ਉਨ੍ਹਾਂ ਦੀ ਪ੍ਰਤਿਭਾ ਨੇ ਨਾਟਕ ਰੂਪ ਦੇ ਵੀ ਇਸ ਮੰਤਵ ਲਈ ਪ੍ਰਯੋਗ ਦੀ ਪ੍ਰੇਰਨਾ ਦਿਤੀ।

'ਰਾਜਾ ਲਖਦਾਤਾ ਸਿੰਘ' ਦਾ ਪੂਰਾ ਸ਼ੀਰਸ਼ਕ ਹੈ, 'ਸਿਖਾਂ ਦੀ ਪ੍ਰਵ੍ਰਿਤ ਦਸ਼ਾ ਦੇ ਦਰਸ਼ਨ ਤੇ ਰਾਜਾ ਲਖਦਾਤਾ ਸਿੰਘ ਦੀ ਰਾਹੀਂ ਉਸ ਦਾ ਸੁਧਾਰ।' ਇਸ ਨੂੰ ਸਿਖੀ ਸੁਧਾਰ ਦਾ ਪਹਿਲਾ ਨਾਟਕ ਵੀ ਵਿਗਿਆਪ੍ਰਿਤ ਕੀਤਾ ਗਿਆ ਹੈ। ਇਸ ਦੇ ਸੰਖੇਪ ਪਰਿਚੈ ਵਿਚ ਵੀ ਕਰਤਾ ਨੇ ਲਿਖਿਆ ਹੈ: 'ਸਿਖਾਂ ਦੀ ਹਾਲਤ ਜਿਸ ਉਚਾਈ ਤੇ ਸੀ ਉਸ ਤੋਂ ਹੇਠਾਂ ਆ ਕੇ ਇਹ ਅੱਠ ਅੱਠ ਹੰਝੂ ਰੁਆਣ ਵਾਲੀ ਹੋ ਰਹੀ ਹੈ। ਇਸ ਦੇ ਸੁਧਾਰ ਦੇ ਯਤਨ ਉਪਦੇਸ਼ਾਂ, ਅਖ਼ਬਾਰਾਂ, ਪੁਸਤਕਾਂ, ਅਨੇਕਾਂ ਢੰਗਾਂ ਨਾਲ ਹੋ ਰਹੇ ਹਨ। ਪਰੰਤੂ ਅਸਲੀ ਹਾਲਤ ਨੂੰ ਰੰਗਭੂਮੀ ਵਿਚ ਅੱਖਾਂ ਦੇ ਅੱਗੇ ਲਿਆ ਦੇਣਾ ਵੀ ਇਕ ਸੁਧਾਰ ਦਾ ਲਾਭਵੰਦ ਤਰੀਕਾ ਹੈ। ਇਸ ਖ਼ਿਆਲ ਤੇ ਪੰਜਾਬੀ ਬੋਲੀ ਵਿਚ ਨਾਟਕ ਦੀ ਨੀਂਹ ਰਖਣੇ ਦੇ ਆਸ਼ੇ

ਤੇ ਇਹ ਨਿੱਕਾ ਜਿਹਾ ਲੇਖ ਪ੍ਰਕਾਸ਼ਿਤ ਕੀਤਾ ਜਾਂਦਾ ਹੈ। ਇਹ ਨਾਟਕ 'ਕੌਮੀ ਡਰਾਮਾ' ਦੇ ਆਧਾਰ ਤੇ ਲਿਖਿਆ ਗਿਆ ਹੈ, ਅਰ ਇਸ ਦੀਆਂ ਝਾਕੀਆਂ ਨੂੰ ਸਿਖਾਂ ਦੀ ਮੌਜੂਦਾ ਦਸ਼ਾ ਦਾ ਹੂ-ਬਹੂ ਦਰਸ਼ਨ ਬਣਾਣ ਤੇ ਸੁਧਾਰ ਦਾ ਨਕਸ਼ਾ ਜਮਾ ਦੇਣ ਦਾ ਪ੍ਰਯਤਨ ਕੀਤਾ ਗਿਆ ਹੈ।'

ਇਸ ਸੰਖੇਪ ਭੂਮਿਕਾ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਹ ਨਾਟਕ ਦੇ 'ਕੌਮੀ ਡਰਾਮਾ' ਦੀ ਸ਼ੈਲੀ ਦੀ ਕ੍ਰਿਤ ਹੈ। ਇਸ ਦਾ ਦ੍ਰਿਸ਼-ਪ੍ਰਬੰਧ ਤੇ ਵਾਕ-ਸ਼ੈਲੀ—ਜਿਸ ਵਿਚ ਗਦ-ਰੂਪ ਵਾਕਾਂ ਦਾ ਅੰਤ ਵੀ ਧੁਨੀ ਅਨੁਪ੍ਰਾਸ ਵਾਲਾ ਹੈ, ਇਸ ਉਪਰ ਆਗ਼ਾ ਹਸ਼ਰ ਕਸ਼ਮੀਰੀ ਦਾ ਪ੍ਰਤੱਖ ਪ੍ਰਭਾਵ ਦਰਸਾਂਦੇ ਹਨ।

ਇਸ ਦਾ ਮੁਖ ਪਾਤਰ ਅਥਵਾ ਨਾਇਕ ਲਖਦਾਤਾ ਸਿੰਘ ਹੈ, ਜਿਸ ਨੂੰ ਰਾਜਾ ਕਿਹਾ ਗਿਆ ਹੈ। ਇਹ ਰਾਜਾ ਨਿਰੋਲ ਮਨੋਕਲਪਿਤ ਪਾਤਰ ਹੈ, ਕਿਉਂਕਿ ਉਸ ਸਮੇਂ ਵਿਚ ਜਿਹੜੇ ਕੁਝ ਸਿਖ ਰਾਜ ਬਣੇ ਹੋਏ ਸਨ, ਅੰਗਰੇਜ਼ ਸਾਮਰਾਜ ਦੇ ਇਕ ਪ੍ਰਕਾਰ ਦੇ ਪ੍ਰਾਂਤਾਂ ਦੇ ਰੂਪ ਵਿਚ ਉਨ੍ਹਾਂ ਦਾ ਕਈ ਰਾਜਾ ਵੀ ਲਖਦਾਤਾ ਸਿੰਘ ਦਾ ਪ੍ਰਤਿਰੂਪ ਨਹੀਂ ਸਮਝਿਆ ਜਾ ਸਕਦਾ। ਉਸ ਸਮੇਂ ਦੇ ਸਿਖ ਰਾਜੇ ਤੇ ਸਰਦਾਰ ਜੇ ਪ੍ਰਤਖ ਰੂਪ ਵਿਚ ਭੋਗ ਵਿਲਾਸ ਵਿਚ ਰੱਤੇ ਸਿਖੀ ਦੇ ਆਸ਼ੇ ਤੋਂ ਭਟਕੇ ਹੋਏ ਨਹੀਂ ਵੀ ਸਨ, ਤਾਂ ਉਨ੍ਹਾਂ ਦੇ ਧਾਰਮਿਕ ਵਿਵਹਾਰ ਅਜਿਹੇ ਸਨਾਤਨੀ ਹਿੰਦੂ ਸਨ, ਜੋ ਸਿੰਘ ਸਨ। ਲਹਿਰ ਦੇ ਆਸ਼ੇ ਦੇ ਕਿਸੇ ਤਰ੍ਹਾਂ ਵੀ ਅਨੁਕੂਲ ਨਹੀਂ ਸਨ। ਵਾਸਤਵ ਵਿਚ ਸਿਖ, ਰਾਜੇ ਜਾਂ ਕਿਰਸਾਣ, ਪਹਿਲਾਂ ਕਿਸੇ ਸਮੇਂ ਵੀ ਸਨਾਤਨੀ ਹਿੰਦੂ ਸਮਾਜ ਤੋਂ ਇਸ ਤਰ੍ਹਾਂ ਭਿੰਨ ਨਹੀਂ ਰਹੇ ਸਨ, ਜਿਸ ਤਰ੍ਹਾਂ ਸਿੰਘ ਸਭਾਈ ਸ਼ੁਧਿਵਾਦ ਉਨ੍ਹਾਂ ਨੂੰ ਕਰਨਾ ਚਾਹੁੰਦਾ ਸੀ। ਉਹ ਤਾਂ ਸੁਤੰਤਰ ਸ਼ਿਖ ਰਾਜ ਦੇਸ (ਲਾਹੌਰ) ਦੇ ਅੰਤ ਤਕ ਆਪਣੇ ਆਪ ਨੂੰ ਹਿੰਦੂ ਸਮਾਜ ਦੇ ਮੁਹਰੀ, ਯੋਧੇ ਤ ਰਖਿਅਕ ਸਮਝਦੇ ਸਨ। ਸਨਾਤਨੀ ਹਿੰਦੂ ਸਮਾਜ ਤੋਂ ਵਖ ਹੋਣ ਦਾ ਸੰਕਲਪ ਤਾਂ ਸੰਨ ੧੯੦੦ ਈ. ਦੇ ਲਗਪਗ ਉਤਪੰਨ ਹੋਇਆ, ਜਦੋਂ ਅੰਗਰੇਜ਼ੀ ਸਾਮਰਾਜ ਅਧੀਨ ਸਿਖ ਆਪਣਾ ਰਾਜ ਪ੍ਰਤਖ ਗੁਆ ਕੇ ਸਨਾਤਨੀ ਹਿੰਦੂ ਸਮਾਜ ਦੇ ਮੁਹਰੀ ਹੋਣ ਦੀ ਥਾਉਂ ਇਸ ਦੀ ਪੂਛ ਬਣ ਗਏ ਜਾਪਦੇ ਸਨ। ਜਿਥੇ ਇਹ ਅਵਸਥਾ ਸਿਖ ਧਰਮ ਤੇ ਇਤਿਹਾਸ ਦੇ ਜਿਗਿਆਸੂ ਅੰਗਰੇਜ਼ ਅਫ਼ਸਰਾਂ ਨੇ ਸਿਖੀ ਆਸ਼ਿਆਂ ਦੇ ਜੋ ਉਨ੍ਹਾਂ ਤੇ ਗੁਰਬਾਣੀ ਦੇ ਅਧਿਐਨ ਦੁਆਰਾ ਕਲਪਿਤ ਕੀਤੇ ਸਨ, ਪ੍ਰਤਿਕੂਲ ਜਾਪਦੀ ਸੀ, ਭਾਵੇਂ ਵਾਸਤਵ ਵਿਚ ਮਹਾਰਾਜਾ ਰਣਜੀਤ ਸਿੰਘ, ਉਸ ਦੇ ਸਮੇਂ ਦੇ ਸਿਖ ਜਨਤਾ ਤੇ ਸਰਦਾਰ, ਤੇ ਸੰਨ ੧੯੦੦ ਤਕ ਦੇ ਸਿਖ ਰਾਜੇ, ਸਰਦਾਰ ਤੇ ਕਿਰਸਾਣ ਵੀ, ਸਨਾਤਨੀ ਕਰਮ ਧਰਮ, ਗੰਗਾ ਦਾ ਤੀਰਥ ਅਸ਼ਨਾਨ, ਸ੍ਰਾਧ ਕਰਨ, ਤੇ ਵੇਦੀ ਉਤੇ ਤੇ ਅੱਗ ਦੇ ਉਦਾਲੇ ਫੇਰਿਆਂ ਦੇ ਵਿਆਹ, ਆਦਿ, ਨੂੰ ਹੀ ਆਪਣਾ ਕਰਮ ਧਰਮ ਸਮਝਦੇ ਸਨ, ਸ਼ਾਇਦ ਸਿਖ ਰਾਜ ਤੋਂ ਪਹਿਲਾਂ ਵੀ ਸਿਖਾਂ ਨੇ ਆਪਣਾ ਵਖਰਾ ਕੋਈ ਕਰਮ ਧਰਮ ਨਹੀਂ ਬਣਾਇਆ ਸੀ। ਪਰ ਹੁਣ ਜਦੋਂ ਰਾਜ ਭਾਗ ਖੁਸਣ ਪਿਛੋਂ ਸੂਝਵਾਨ ਸਿਖਾਂ ਨੇ, ਹੋ ਸਕਦਾ ਹੈ ਅੰਗਰੇਜ਼ ਬੁਧਿਮਾਨਾਂ ਦੇ ਪ੍ਰਭਾਵ ਅਧੀਨ ਆਪਣੇ ਧਾਰਮਿਕ ਮੱਤ

ਸਿਧਾਂਤ ਦਾ ਗਹੁ ਨਾਲ ਅਧਿਐਨ ਕੀਤਾ ਤਾਂ ਉਹਨਾਂ ਨੂੰ ਸਿਖ ਮਤ ਦੇ ਅਨੁਕੂਲ ਸ਼ੁਧ ਕਰਮ ਧਰਮ ਸਨਾਤਨੀ ਹਿੰਦੂ ਕਰਮ ਧਰਮ ਤੋਂ ਵਖਰਾ ਪ੍ਰਤੀਤ ਹੋਣ ਲਗਾ। ਤੇ ਇਹ ਗੱਲ ਕੇਵਲ ਉਸ ਸਮੇਂ ਦੇ ਸਿਖਾਂ ਉਤੇ ਹੀ ਲਾਗੂ ਨਹੀਂ ਹੁੰਦੀ। ਉਸ ਸਮੇਂ ਦੇ ਹਿੰਦੂ ਕਰਮ ਧਰਮ ਦੇ ਹੋਰ ਸੁਧਾਰਕ, ਮੁਖ ਰੂਪ ਵਿਚ ਆਰੀਆ ਸਮਾਜੀ ਵੀ ਆਪਣੇ ਆਪ ਨੂੰ ਹਿੰਦੂ ਅਖਵਾਣ ਤੋਂ ਝਿਜਕਦੇ ਸਨ। ਜਿਵੇਂ ਸਿੰਘ ਸਭਾਈ ਸਿਖ।

ਪਰ ਜਿਥੇ ਸਮੂਚੀ ਹਿੰਦੂ ਜਾਤੀ ਦਾ ਪਤਨ ਹੋਏ ਨੂੰ ਹਜ਼ਾਰ ਕੁ ਵਰ੍ਹੇ ਹੋ ਚੁਕੇ ਸਨ, ਸਿਖ ਸੰਪ੍ਰਦਾਇ ਦਾ ਪਤਨ ਹਾਲੀ ਕਲ ਦੀ ਗੱਲ ਸੀ। ਸਿੰਘ ਸਭਾਈਆਂ ਦਾ ਸੁਭਾਵਕ ਹੀ ਮਤ ਇਹ ਸੀ ਕਿ ਉਨ੍ਹਾਂ ਦੇ ਪਤਨ ਦਾ ਕਾਰਣ ਉਨ੍ਹਾਂ ਦਾ ਮੁੜ ਕੇ ਹਿੰਦੂ ਜਾਤੀ ਵਾਲ ਭ੍ਰਮ ਕਰਮ ਵਿਚ ਹੀ ਫਸ ਜਾਣਾ ਸੀ। ਇਸ ਲਈ ਉਨਾਂ ਨੂੰ ਇਸ ਪਤਨ ਵਿਚੋਂ ਜੋ ਰਾਹ ਦਿਸਦਾ ਸੀ ਉਹ ਸਨਾਤਨੀ ਹਿੰਦੂ ਜਾਤੀ ਤੋਂ ਵਖਰੇ ਹੋ ਕੇ ਗੁਰਬਾਣੀ ਦੇ ਮਤ ਅਨੁਸਾਰ ਭਰਮ ਕਰਮ ਤੋਂ ਮੁਕਤ ਹੋਣ ਦਾ ਸੀ। ਪਰ ਸਮੂਚੀ ਸਿਖ ਸੰਪ੍ਰਦਾਇ, ਚਾਹੇ ਉਹ ਸਰਦਾਰ ਜਾਂ ਰਾਜਾ ਸੀ ਤੇ ਚਾਹੇ ਕਿਰਸਾਣ, ਪੁਰਾਤਨ ਹਿੰਦੂ ਜਾਤੀ ਵਾਲੇ ਭਰਮ ਵਿਚ ਰਸੀ ਹੋਈ ਸੀ।

ਇਸ ਭਰਮ ਕਰਮ ਦੇ ਨਾਲ ਨਾਲ ਸਿਖ ਰਾਜਿਆਂ ਤੇ ਸਰਦਾਰਾਂ ਵਿਚ ਆਚਾਰ ਨੀਤੀ ਦੇ ਪੱਖ ਤੋਂ ਪਤਨ ਵੀ ਬਹੁਤ ਡੂੰਘਾ ਤੇ ਵਿਸਤ੍ਰਿਤ ਸੀ। ਜ਼ਾਣੋ ਸਿਖੀ ਰਾਜਿਆਂ ਤੇ ਸਰਦਾਰਾਂ ਵਿਚ ਸਨਾਤਨ ਹਿੰਦੂ ਜਾਤੀ ਵਾਲੇ ਭਰਮ ਤੋਂ ਉਪਰੰਤ ਹੋਰ ਅਧੋਗਤ ਰਾਜ ਵਰਗਾਂ ਮੁਗਲਾਂ ਪਠਾਣਾਂ, ਆਦਿ, ਦਾ ਜਿਹਾ ਵਿਲਾਸਮਈ ਪਤਨ ਵੀ ਬਹੁਤ ਫੈਲ ਗਿਆ ਹੋਇਆ ਸੀ।

ਸਿੰਘ ਸਭਾਈ ਮਤ ਸਿਖਾਂ ਦੇ ਪਤਨ ਦਾ ਕਾਰਨ ਉਨ੍ਹਾਂ ਪਾਸੋਂ ਰਾਜ ਖੁਸ ਜਾਣ ਨੂੰ ਨਹੀਂ ਸਮਝਦਾ ਸੀ। ਉਹ ਆਪਣੇ ਰਾਜ ਦੇ ਖੁਸ ਜਾਣ ਦਾ ਕਾਰਣ ਆਪਣੇ ਰਾਜਿਆਂ ਤੇ ਸਰਦਾਰਾਂ, ਸੁਭਾਵਕ ਆਗੂਆਂ ਤੇ ਨੈਤਿਕ ਤੇ ਧਾਰਮਿਕ ਪਤਨ ਨੂੰ ਉਨ੍ਹਾਂ ਦੇ ਤੇ ਸਮੂਹ ਸਿਖ ਜਾਤੀ ਦੇ ਪਤਨ ਦਾ ਕਾਰਣ ਸਮਝਦਾ ਸੀ। ਇਹ ਮਤ ਕੁਝ ਹਦ ਤਕ ਠੀਕ ਵੀ ਸਮਝਿਆ ਜਾ ਸਕਦਾ ਹੈ। ਆਚਰਣਕ ਪਤਨ ਤੋਂ ਰਾਜਸੀ ਪਤਨ ਉਤਪੰਨ ਹੁੰਦਾ ਹੈ ਤੇ ਰਾਜਸੀ ਪਤਨ ਤੋਂ ਆਚਰਣਕ ਪਤਨ। ਇਹ ਪ੍ਰਘਟਨ ਇਕ ਵਿਊਹ ਚੱਕਰ ਸਮਾਨ ਹੁੰਦਾ ਹੈ। ਪਰ ਸਿੰਘ ਸਭਾਈ ਮਤ ਇਸ ਵਿਊਹ ਚੱਕਰ ਨੂੰ ਪਛਾਣਨ ਲਈ ਤਿਆਰ ਨਹੀਂ ਸੀ। ਰਾਜਸੀ ਪੱਖ ਤੋਂ ਉਹ ਅੰਗਰੇਜ਼ ਸਾਮਰਾਜ ਨਾਲ ਨਾ ਕੇਵਲ ਸੰਤੁਸ਼ਟ ਹੀ ਸੀ, ਸਗੋਂ ਇਸ ਸੇਵਾ ਵਿਚ ਤਤਪਰ ਹੋਣ ਵਿਚ ਆਪਣਾ ਕਲਿਆਨ ਸਮਝਦਾ ਸੀ। ਜੋ ਸਿੰਘ ਸਭਾਈ ਮਤ ਦਾ ਅਧਿਕ ਬਲ ਸਿਖਾਂ, ਸਾਧਾਰਣ ਤੇ ਵਿਸ਼ੇਸ਼, ਦੇ ਆਚਾਰ ਤੇ ਚਲਨ ਦੀ ਸ਼ੁਧੀ ਉਤੇ ਸੀ, ਤੇ ਇਸ ਦਾ ਸਾਧਨ ਉਸ ਗੁਰਮਤ ਦੇ ਸ਼ੁਧ ਨਿਯਮਾਂ ਦੀ ਪਾਲਣਾ ਨੂੰ ਸਮਝਦਾ ਸੀ।

ਸਮੂਚੇ ਰੂਪ ਵਿਚ ਸਿੰਘ ਸਭਾਈਆਂ ਦਾ ਮਤ ਸੀ ਕਿ ਇਸ ਪਤਨ ਦਾ ਮੁਢ

ਧਨਵਾਨ ਵਰਗ, ਰਾਜਿਆਂ ਤੇ ਸਰਦਾਰਾਂ ਤੋਂ ਥੱਝਦਾ ਸੀ। ਪਰ ਸਿੰਘ ਸਭਾਈ ਸਾਧਾਰਣ ਸਿਖ ਕਿਰਸਾਨੀ ਦੇ ਕਾਰ ਵਿਵਹਾਰ ਵਿਚ ਵੀ ਇਹ ਪਤਨ ਦੇਖਦੇ ਸਨ। ਤੇ ਸਭ ਤੋਂ ਜ਼ਿਆਦਾ ਜਿਹੜੀ ਗੱਲ ਉਨ੍ਹਾਂ ਦਾ ਧਿਆਨ ਖਿਚਦੀ ਸੀ, ਉਹ ਸਿਖ ਪੁਜਾਰੀ ਵਰਗ ਦੇ ਲੋਭ ਤੇ ਆਚਾਰਹੀਨਤਾ ਸੀ ਤੇ ਸਮਝਦੇ ਸਨ ਕਿ ਸਿਖ ਉਚਾ ਵਰਗ ਸਿਆਣਪ ਵਰਤ ਕੇ ਸਮੂਹ ਸੰਪ੍ਰਦਾਇ ਨੂੰ ਇਸ ਪਤਨ ਤੋਂ ਉਠਾ ਸਕਦਾ ਸੀ।

ਭਾਈ ਵੀਰ ਸਿੰਘ ਦਾ ਲਖਦਾਤਾ ਸਿੰਘ ਇਸ ਉਚ ਵਰਗ ਵਿਚਲੇ ਜਾਗਰੂਪ ਭਾਗ ਦਾ ਪ੍ਰਤਿਨਿਧ ਹੈ।

ਨਾਟਕ ਦੀ ਪ੍ਰਸਤਾਵਨਾ ਵਿਚ ਪ੍ਰਬੰਧਕ ਅਥਵਾ ਸੂਤਰਧਾਰ ਸਿਖ ਸੰਪ੍ਰਦਾਇ ਦੇ ਜਿਸ ਨੂੰ ਉਹ ਕੌਮ ਆਖਦਾ ਹੈ, ਪਤਨ ਨੂੰ ਹੀ ਇਸ ਨਾਟਕ ਦੀ ਪ੍ਰਿਸ਼ਠਭੂਮੀ ਦੇ ਰੂਪ ਵਿਚ ਵਰਣਨ ਕਰਦਾ ਹੈ, ਜਿਵੇਂ :

ਕੌਮ ਦੇ ਕੁਝ ਸੋਗ ਦੀ ਕਹਾਨੀ ਸੁਣ ਲਵੋਂ,
ਲੋਕਾਂ ਦੀ ਨਜ਼ਰੋਂ ਡਿਗਣੇ ਦੀ ਹਾਨੀ ਸੁਣ ਲਵੋ।
ਕਿੱਸੇ ਤਾਂ ਸੋਹਣੀ ਹੀਰ ਦੇ ਸਾਡੇ ਨਹੀਂ ਜੋ ਯਾਦ,
ਚਾਹੋ ਤਾਂ ਸਿਰ ਤੇ ਬੀਤਦੀ ਸੁਣਾਨੀ ਸੁਣ ਲਵੋ।

ਤੇ ਫਿਰ ਇਸ ਦੀ ਵਿਆਖਿਆ ਵੀ ਇਹ ਕਹਿੰਦਾ ਹੈ :

'ਅੱਜ ਆਪ ਵਿਚੋਂ ਕੌਣ ਸਾਨੂੰ ਸਟੇਜ ਤੇ ਵੇਖ ਕੇ ਹੈਰਾਨੀ ਵਿਚ ਮੁੜ੍ਹਕਾ ਮੁੜ੍ਹਕਾ ਹੋ ਰਿਹਾ ਹੋਵੇਗਾ, ਕੌਣ ਨੱਕ ਚਾੜ੍ਹ ਕੇ ਤੱਕਦਾ ਤੇ ਝਿੜਕਵੀਂ ਅੱਖ ਨਾਲ ਘੂਰਦਾ ਹੋਵੇਗਾ ? ਕੇਵਲ ਉਹ ਜਿਨ੍ਹਾਂ ਦੇ ਅੰਦਰ ਆਪਣੇ ਪਿਆਰੇ ਪੰਥ ਦਾ ਦਰਦ ਨਹੀਂ ਹੈ ਉਹ ਜੋ ਦਿਖਾਵੇ ਤੇ ਬਨਾਵਟਾਂ ਵਿਚ ਗ਼ਰਦ ਹਨ: ਹਾਂ, ਉਹੋ ਜੋ ਦੀਨ ਤੇ ਦੁਨੀ ਦੇ ਐਬ ਤਾਂ ਨਿਸ਼ੰਗ ਹੋ ਕੇ ਵੇਖਦੇ ਹੋਣ, ਪਰ ਦੂਜਿਆਂ ਨੂੰ ਸੁਖ ਦੇਣ ਵਾਲੇ ਕੰਮਾਂ ਨੂੰ ਅਨਾਦਰ ਨਾਲ ਵੇਖਦੇ ਹੋਣ .....

ਤੇ ਇਹ ਨਾਟਕ ਦਰਸ਼ਕਾਂ ਨੂੰ ਕੀ ਵਿਖਾਵੇਗਾ ?

ਕੁਝ ਨਾ ਪੁਛੋ ਅੱਜ ਅਸੀਂ ਕੀ ਆਪ ਨੂੰ ਆਖਾਂਗੇ ਹੁਣ,
ਕੌਮ ਨੂੰ ਮੂੰਹ ਰੂਬਰੂ ਮਾੜਾ ਕਹਾਂਗੇ, ਖੋਲ ਸੁਣ,
ਘਾਟੇ ਕਹਾਂਗੇ, ਦੁਖ ਕਹਾਂਗੇ ਤੇ ਬੁਰਾਈਆਂ ਸਾਰੀਆਂ,
ਬੀਤ ਰਹੀਆਂ, ਬੀਤੀਆਂ, ਡੇ ਗਲ ਚੁਕੇ ਜੋ ਕੌਮੀ ਗੁਣ।

ਨਾਟਕ ਦੇ ਕਰਮ ਦਾ ਮੁਢ ਇਕ ਸੰਤ ਦੇ ਮੰਚ ਉਤੇ ਆਉਣ ਤੇ ਇਹ ਆਖਣ ਨਾਲ ਬਝਦਾ ਹੈ, ਤੇ ਆਪਣੇ ਕਥਨ ਦੀ ਭੂਮਿਕਾ ਉਹ ਆਸਾ ਮਹਲਾ ੫ ਦੇ ਇਸ ਵਚਨ ਨਾਲ ਬੰਨ੍ਹਦਾ ਹੈ :

ਜਾ ਪ੍ਰਭੂ ਕੀ ਹਉ ਚੇਰਰੀ ਸੋ ਸਭ ਤੇ ਊਚਾ।
ਸਭੁ ਕਿਛੁ ਤਾ ਕਾ ਆਖੀਐ ਥੋਗ ਅਰੁ ਮੂਚਾ।੧।

...    ...    ...    ...

ਜੋ ਚਾਹੁੰਦਾ ਹੈ ਸੋ ਕਰਦਾ ਹੈ। 'ਹੁਕਮ ਬਿਨਾ ਝਲੈ ਨਹੀਂ ਪਾਤਾ' ਲੋਕੀਂ ਆਖਦੇ ਹਨ। ਪਰ ਇਹ ਦੁਨੀਆਂ ਆਪਣੇ ਠਾਠ ਨੂੰ ਕਾਰਣਾਂ ਦੇ ਆਸਰੇ ਨਿਬਾਹ ਰਹੀ ਹੈ। ਹਰ ਗੱਲ ਦਾ ਕੋਈ ਕਾਰਣ ਜ਼ਰੂਰ ਬਣਦਾ ਹੈ। ਜੇ ਉਹ ਕੌਮ ਉਤੇ ਆਪਣੀ ਮਿਹਰ ਕਰਨੀ ਚਾਹੁੰਦਾ ਹੈ ਤਦ ਉਨ੍ਹਾਂ ਵਿਚੋਂ ਹੀ ਕਿਸੇ ਨੂੰ ਜਥੇਦਾਰ ਯਾ ਆਗੂ ਬਣਾ ਦੇਂਦਾ ਹੈ।......

ਇਸ ਹਿੰਦੁਸਤਾਨ ਦੇਸ ਵਿਚ ਲਖਦਾਤਾ ਸਿੰਘ ਇਕ ਰਾਜਾ ਹੈ। ਹੈ ਤਾਂ ਸਾਧਾਰਣ ਮਨੁੱਖ ਪਰ ਡਾਢਾ ਅਕਲੱਘਾ ਹੈ। ਵਾਹਿਗੁਰੂ ਨੇ ਉਸ ਦੀ ਅਕਲ ਤੋਂ ਇਕ ਕੰਮ ਲੈਣਾ ਹੈ। ਅਤੇ ਇਸ ਬਹਾਨੇ ਉਸ ਦਾ ਨਾਮ ਦੁਨੀਆਂ ਵਿਚ ਅਟਲ ਕਰਨਾ ਹੈ। ਪਰ ਸ਼ੋਕ ਹੈ ਕਿ ਉਹ ਅੱਜ ਕਲ ਮੌਜ ਵਿਚ ਮਸਤ ਹੈ। ਰਾਜ ਬਹਾਰ ਵਿਚ ਗੁੱਟ ਰਹਿੰਦਾ ਹੈ। ਦੁਨੀਆਂ ਦੀ ਦੌਲਤ ਤੇ ਆਚਰਣ ਦੇ ਨੀਵੇਂ ਖੁਸ਼ਾਮਦੀ ਸੁਹਬਤੀਆਂ ਨੇ ਉਸ ਦੇ ਗਿਰਦ ਅਗੇ ਪਾਣਾ ਸ਼ੁਰੂ ਕੀਤਾ ਹੈ। ਹੈ ਤਾਂ ਚੰਗਾ, ਪਰ ਆਪਣੇ ਕੌਲ ਇਕਰਾਰ ਨੂੰ, ਜੋ ਸਾਈਂ ਦੇ ਦਰਬਾਰ ਕਰ ਆਇਆ ਸੀ, ਭੁਲਾ ਬੈਠਾ ਹੈ। ਅੱਛਾ ਹੁਣ ਚਲੀਏ, ਉਸ ਦੇ ਸੁੱਤੇ ਮਨ ਨੂੰ ਤੇ ਜਾਗਦੇ ਸਰੀਰ ਨੂੰ ਟੁੰਬੀਏ......ਉਸ ਦੀ ਅਣਖ ਨੂੰ ਜਗਾਈਏ, ਕੁਝ ਪੰਥਿਕ ਗੈਰਤ ਦੀ ਚੂੰਢੀ ਵਢੀਏ, ਤਾਂ ਜੋ ਹੋਸ਼ ਕਰੇ ਤੇ ਇਕ ਡਾਢੇ ਔਖੇ ਪਰ ਲੋੜੀਂਦੇ ਕੰਮ ਨੂੰ ਸਿਰੇ ਚਾੜ੍ਹੇ।

ਇਸ ਤਰ੍ਹਾਂ ਭਾਈ ਵੀਰ ਸਿੰਘ ਸੰਤਾਂ ਤੇ ਰਾਜਿਆਂ ਨੂੰ ਸਿਖ ਪੰਥ ਦੇ ਸੁਭਾਵਕ ਆਗੂ ਮਿਥ ਕੇ ਉਨ੍ਹਾਂ ਤੋਂ ਹੀ ਸਿਖ ਪੰਥ ਦੇ ਕਲਿਆਣ ਦੀ ਸੰਭਾਵਨਾ ਦੇਖਦੇ ਹਨ।

ਦੂਸਰੀ ਝਾਕੀ ਵਿਚ ਇਹ ਸੰਤ ਜੀ ਲਖਦਾਤਾ ਸਿੰਘ ਦੇ ਦਰਬਾਰ ਪਹੁੰਚਦੇ ਹਨ। ਉਥੇ ਰਾਜਾ ਲਖਦਾਤਾ ਸਿੰਘ ਆਪਣੇ ਮੰਤ੍ਰੀ ਨੂੰ ਆਪਣਾ ਰਾਤ ਦਾ ਸੁਪਨਾ, ਜੋ ਬਹੁਤ ਡਰਾਉਣਾ ਸੀ, ਸੁਣਾ ਕੇ ਉਸ ਦੀ ਵਿਆਖਿਆ ਮੰਗਦਾ ਹੈ। ਇਸ ਸੁਪਨੇ ਵਿਚ ਰਾਜਾ ਆਪਣੇ ਸਾਰੇ ਅੰਗਾਂ ਇੰਦ੍ਰਿਆਂ ਨੂੰ ਨਿਰਬਲ ਹੋਏ ਅਨੁਭਵ ਕਰਦਾ ਹੈ ਜਿਸ ਨੂੰ ਉਹ ਮੌਤ ਦਾ ਨਸ਼ਾ ਸਮਝਦਾ ਹੈ। ਪਰ ਇਸ ਦਸ਼ਾ ਵਿਚ ਉਸ ਪਾਸ ਅਚਾਨਕ ਇਹ ਬੁਢੇ ਸੰਤ ਜੀ ਆ ਜਾਂਦੇ ਹਨ।

ਸੰਤ ਜੀ ਰਾਜਾ ਨੂੰ ਕਹਿੰਦੇ ਹਨ ਕਿ ਉਸ ਦੀ ਜੀਵਨ ਅਵਧੀ ਮੁਕ ਚੁਕੀ ਹੈ ਤੇ ਇਸ ਪ੍ਰਸ਼ਨ ਦੇ ਉੱਤਰ ਵਿਚ ਕਿ ਰਾਜਾ ਨੇ ਇਸ ਅਵਧੀ ਵਿਚ ਕੀ ਭਲੇ ਦੇ ਕੰਮ ਕੀਤੇ ਹਨ ਜਿਨ੍ਹਾਂ ਕਾਰਣ ਉਸ ਦੀ ਧਰਮਰਾਇ ਦੀ ਕਚਹਿਰੀ ਵਿਚ ਸੁਰਖ਼ਰੂਈ ਹੋਵੇ, ਰਾਜਾ ਆਖਦਾ ਹੈ : ਮੈਂ ਪਹਿਲੀ ਉਮਰ ਵਿਚ ਕੁਝ ਭਲੇ ਦੇ ਕੰਮ ਕੀਤੇ ਸਨ। ਗ਼ਰੀਬਾਂ ਨੂੰ ਅੰਨ ਦਾਨ ਦੇਂਦਾ ਰਿਹਾ, ਨੰਗਿਆਂ ਨੂੰ ਬਸਤ੍ਰ ਦਾਨ ਕਰਦਾ ਰਿਹਾ। ਧਰਮਸ਼ਾਲਾ, ਖੂਹ ਤੇ ਸਰਾਵਾਂ ਵੀ ਬਣਾਈਆਂ। ਪਰ ਸੰਤ ਜੀ ਦੀ ਇਸ ਉੱਤਰ ਨਾਲ ਤਸੱਲੀ ਨਾ ਹੋਈ, ਤੇ ਉਹ 'ਵੇਲਾ ਲੰਘ ਗਿਆ, ਵੇਲਾ ਲੰਘ ਗਿਆ' ਆਖਦੇ ਗੁੰਮ ਹੋ ਗਏ।

ਇਸ ਪੁਰ ਰਾਜਾ ਲਖਦਾਤਾ ਸਿੰਘ ਦੇ ਦਰਬਾਰੀ ਉਸ ਦੀ ਖ਼ੁਸ਼ਾਮਦ ਤੇ ਸਿਫ਼ਤ ਕਰਦੇ ਹਨ। ਮੰਤ੍ਰੀ ਉਸ ਨੂੰ ਨਿਆਇਕਾਰੀ ਆਖਦਾ ਹੈ। ਸੈਨਾਪਤੀ ਬੀਰ, ਦੀਵਾਨ ਨੇਕ

ਕੰਮ ਕਰਨ ਵਾਲਾ, ਤੇ ਗ੍ਰੰਥੀ ਸਿੰਘ ਉਸ ਨੂੰ ਗਿਆਨੀਆਂ, ਸੰਤਾਂ ਦੀ ਸੇਵਾ ਕਰਨ ਵਾਲਾ ਆਖਦਾ ਹੈ, ਜੋ ਉਸ ਦੇ ਮਤ ਅਨੁਸਾਰ ਅਸਲ ਪੁੰਨ ਤੇ ਸਰੇਸ਼ਟ ਕਰਮ ਹਨ। ਇਨ੍ਹਾਂ ਸਭਨਾਂ ਉਤੇ ਵਿਅੰਗ, ਉਸ ਸਮੇਂ ਦੇ ਨਾਟਕ ਅਨੁਸਾਰ, ਦਰਬਾਰ ਦਾ ਮਖੌਲੀਆ (ਵਿਦੂਸ਼ਨ) ਇਉਂ ਕਰਦਾ ਹੈ :

'ਭਾਈ ਜੀ ਨੇ ਕਿਹੀ ਸੋਹਣੀ ਕਹੀ ਹੈ। ਬਸ ਦਾਨ ਇਹ ਹੈ ਜੋ ਸਾਧਾਂ, ਭਾਈਆਂ, ਪੁਜਾਰੀਆਂ, ਗ੍ਰੰਥੀਆਂ ਦੇ ਪੇਟ ਦੀ ਪਟਾਰੀ ਸਦਾ ਭਰੀ ਰਖੇ। ਇਨ੍ਹਾਂ ਦੇ ਹੱਥੀਂ ਸ਼ਰਾਬ ਉਡਦੀ ਰਹੇ, ਰੰਗ ਰਲੀਆਂ ਉਡਦੀਆਂ ਰਹਿਣ, ਬਸ ਧਰਮ ਹੈ। ਕੋਈ ਇਹ ਨਹੀਂ ਕਹਿੰਦਾ ਕਿ ਮਸਖਰੇ ਨੂੰ ਦੇਣਾ ਅਸਲ ਦਾਨ ਤੇ ਉਦਾਰਤਾ ਹੈ।

ਪਰ ਭਾਈ ਵੀਰ ਸਿੰਘ ਨੂੰ ਇਹ ਨਹੀਂ ਸੁਝਦੀ ਕਿ ਜਿਹੜੇ ਸੰਤ ਪਾਸੋਂ ਉਹ ਲਖਦਾਤਾ ਸਿੰਘ ਨੂੰ ਚੰਗੀ ਪ੍ਰੇਰਣਾ ਦਿਵਾ ਰਹੇ ਹਨ, ਉਹ ਉਸੇ ਗ੍ਰੰਥੀ ਦੀ ਸ਼ਰੇਣੀ ਵਿਚੋਂ ਹਨ ਜਿਨ੍ਹਾਂ ਉਤੇ ਉਪਰੋਕਤ ਵਿਅੰਗ ਹੋ ਰਿਹਾ ਹੈ।

ਜਦੋਂ ਚੋਬਦਾਰ ਆ ਕੇ ਦੱਸਦਾ ਹੈ ਕਿ ਬਾਹਰ ਇਕ ਸੰਤ ਆਇਆ ਹੈ ਜੋ ਪੈਸਾ ਟਕਾ ਲੈ ਕੇ ਸੰਤੁਸ਼ਟ ਨਹੀਂ ਹੁੰਦਾ, ਕੇਵਲ ਰਾਜਾ ਦੇ ਦਰਸ਼ਨ ਚਾਹੁੰਦਾ ਹੈ, ਤਾਂ ਮੰਤ੍ਰੀ ਉਸ ਨੂੰ ਕਹਿੰਦਾ ਹੈ ਕਿ ਉਸਨੂੰ 'ਚਾਂਦੀ ਦੇ ਧਾਗੇ ਦਾ ਟਾਂਕਾ ਲਗਾ ਕੇ ਉਸ ਦਾ ਮੂੰਹ ਸੀ ਦੇਵੇ। ਬਖ਼ਸ਼ੀ ਉਸ ਸੰਤ ਨੂੰ 'ਲਕੀਰ ਦਾ ਫ਼ਕੀਰ ਮੰਗਤਾ' ਆਖਦਾ ਹੈ। ਗ੍ਰੰਥੀ ਸਿੰਘ ਨੂੰ ਇਹ ਗੱਲ ਬੁਰੀ ਲਗਦੀ ਹੈ ਕਿ ਉਹ ਸੰਤ ਸਿਖ ਹੋ ਕੇ ਮੰਗਦਾ ਹੈ। ਇਸ ਮੌਕੇ ਉਤੇ ਵੀ ਮਖੌਲੀਆ ਵਿਅੰਗ ਕਸਦਾ ਹੈ, 'ਠੀਕ ਹੈ, ਸਿਖ ਨੂੰ ਮੰਗਣਾ ਪਾਪ ਹੈ, ਪਰ ਭਾਈਆਂ ਲਈ ਗੁਲਛਰੇ ਆਪੇ ਢਹਿ ਪੈਂਦੇ ਹਨ। ਪਰ ਰਾਜਾ ਜੋ ਰਾਤ ਦੇ ਭੈੜੇ ਸੁਪਨੇ ਦਾ ਡਰਾਇਆ ਹੋਇਆ ਹੈ ਚੋਬਦਾਰ ਰਾਹੀਂ ਸੰਤ ਜੀ ਨੂੰ ਅੰਦਰ ਬੁਲਾ ਲੈਂਦਾ ਹੈ।

ਸੰਤ ਜੀ ਰਾਜਾ ਨਾਲ ਇਸ ਤਰ੍ਹਾਂ ਬੋਲਦੇ ਹਨ ਜਿਵੇਂ ਕੋਈ ਸਿਖਿਅਕ ਆਪਣੇ ਸ਼ਿਸ਼ ਨਾਲ। ਤੇ ਰਾਜਾ ਤੇ ਸੰਤ ਜੀ ਵਿਚ ਜਿਹੜੀ ਪਹਿਲੀ ਪ੍ਰਸ਼ਨੋਤਰੀ ਹੁੰਦੀ ਹੈ, ਉਹ ਹੀ ਪੁਰਾਣੀ ਗੱਲ ਹੈ : ਮਹਲ ਜੋ ਹੁਣ ਰਾਜਾ ਦਾ ਹੈ, ਪਹਿਲਾਂ ਉਸ ਦੇ ਪਿਤਾ ਦਾ ਸੀ, ਅੱਗੋਂ ਉਸ ਦੇ ਪੁਤਰ ਦਾ ਹੋਵੇਗਾ। ਇਸ ਲਈ ਇਹ ਇਕ ਸਰਾਇ ਹੈ। ਸੰਤ ਜੀ ਰਾਜਾ ਨੂੰ ਇਸ ਦਿਨ ਦੇ ਸੁਪਨੇ ਤੋਂ ਜਾਗਣ ਲਈ ਆਖਦੇ ਹਨ। ਤੇ ਨੌਂ ਪੰਕਤੀਆਂ ਦੀ ਗੱਲ ਤੋਂ ਉਪਰੰਤ ਸੱਠਾਂ ਪੰਕਤੀਆਂ ਦੀ ਇਕ ਕਵਿਤਾ ਉਚਾਰਦੇ ਹਨ। ਤੇ ਰਾਜਾ ਨੂੰ ਨੇਕ ਕੰਮ ਕਰਨ ਦੀ ਸਿਖਿਆ ਦੇ ਕੇ ਲੋਪ ਹੋ ਜਾਂਦੇ ਹਨ।

ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਮੰਤ੍ਰੀ ਨੂੰ ਰਾਜ ਕਾਜ ਸੰਭਾਲ ਕੇ ਸੰਤਾਂ ਦੀ ਭਾਲ ਵਿਚ ਤੁਰ ਪੈਂਦਾ ਹੈ।

ਤੀਜੀ ਝਾਕੀ ਇਕ ਜੰਗਲ ਦੀ ਹੈ ਜਿਥੇ ਰਾਜਾ ਸੰਤ ਜੀ ਨੂੰ ਲਭ ਲੈਂਦਾ ਹੈ, ਤੇ ਸੰਤ ਜੀ ਚੋਖੀ ਅਨੁਪ੍ਰਾਸ ਭਰਪੂਰ ਗੱਲ ਬਾਤ ਤੇ ਕੁਝ ਕਵਿਤਾ ਬੋਲ ਕੇ ਫਿਰ ਲੋਪ ਹੋ ਜਾਂਦਾ ਹੈ। ਰਾਜਾ ਲੱਖਦਾਤਾ ਸਿੰਘ ਆਪਣੇ ਆਪ ਨੂੰ ਕਹਿੰਦਾ ਹੈ : ਉੱਠ, ਤੱਕ;

ਪਿਆਰੀ ਕੌਮ ਕਿਸ ਤਰ੍ਹਾਂ ਦੁਖੀ ਹੈ। ਘਰ ਚਲ, ਭੇਸ ਬੱਦਲ, ਬਾਹਰ ਨਿਕਲ...... .....ਹੇ ਵਾਹਿਗੁਰੂ, ਮਦਦ ਕਰ! ਤੇ ਗੁਰੂ.. ਮੇਰੀ ਆਪ ਨਿਬਾਹੀਂ, ਮੈਂ ਭੁਲਣਹਾਰ ਹਾਂ, ਮੈਂ ਲੋਕਾਂ ਦੇ ਔਗੁਣ ਤੱਕਣ ਚਲਿਆ ਹਾਂ, ਹੇ ਸਾਂਈ ਮੈਨੂੰ ਆਪਣੇ ਔਗੁਣ ਦਿਸਣੇ ਬੰਦ ਨਾ ਹੋ ਜਾਣ।'

ਰਾਜਾ ਇਕ ਵਾਰੀ ਫਿਰ ਵਾਪਸ ਆਪਣੇ ਦਰਬਾਰ ਵਿਚ ਆਉਂਦਾ ਹੈ। ਪਤਾ ਨਹੀਂ, ਨਾਟਕ ਵਿਚ ਇਸ ਪਰਤਣ ਦੀ ਕੀ ਲੋੜ ਪਈ। ਸਿਵਾਇ ਇਸ ਦੇ ਕਿ ਮੰਤ੍ਰੀ ਇਸ ਉਤੇ ਆਪਣਾ ਦੁਖ ਪ੍ਰਗਟ ਕਰਦਾ ਹੈ, ਮਖੌਲੀਆ ਵਿਅੰਗ ਕਸਦਾ ਹੈ, ਤੇ ਗੁੰਥੀ ਉਸ ਨੂੰ ਬੇਅਦਬ ਗਧਾ ਆਖਦਾ ਹੈ। ਇਹ ਝਾਕੀ ਦੂਜੀ ਝਾਕੀ ਦੇ ਅੰਤ ਉਤੇ ਹੀ ਉਸੇ ਦਾ ਭਾਗ ਬਣਾਈ ਜਾ ਸਕਦੀ ਸੀ।

ਹੁਣ ਰਾਜਾ ਅਗਿਆਤ ਹੋ ਕੇ ਆਪਣੇ ਰਾਜ ਦੇ ਦੌਰੇ ਉਤੇ ਤੁਰ ਪੈਂਦਾ ਹੈ। ਸਭ ਤੋਂ ਪਹਿਲਾਂ ਉਹ ਇਕ 'ਭੰਗਰਗੜੇ ਦੀ ਲੁਕਵੀਂ ਹੱਟੀ' ਉਤੇ ਪਹੁੰਚਦਾ ਹੈ।

ਰਾਜਾ ਇਕ ਗਾਹਕ ਬਣਕੇ ਉਸ ਨਾਲ ਗੱਲ ਬਾਤ ਕਰਦਾ ਹੈ, ਤਾਂ ਹੱਟੀ ਵਾਲਾ ਗਿਲਾ ਕਰਦਾ ਹੈ ਕਿ ਕਮਾਈ ਬਹੁਤੀ ਨਹੀਂ ਹੁੰਦੀ ਕਿਉਂਕਿ ਇਸ ਸ਼ਹਿਰ ਵਿਚ ਸਿਖ ਥੋੜੇ ਹਨ, ਤੇ ਸਿਖਾਂ ਦੀ ਹੀ ਸੁਭਾਗ ਕੌਮ ਹੈ ਜੋ ਐਸੇ ਕੰਮਾਂ ਦੀ ਸਰਪ੍ਰਸਤੀ ਕਰਦੀ ਹੈ। ਸਾਡੀ ਖੱਟੀ ਦੇਖਣੀ ਹੋਵੇ ਤਾਂ ਅੰਮ੍ਰਿਤਸਰ ਦੇਖੋ, ਜਿਥੇ ਹਮਾਤੜਾਂ ਜਿਹਿਆਂ ਨੇ ਇਸ ਪੇਸ਼ੇ ਦੀ ਖੱਟੀ ਤੋਂ ਮਿਲਖ ਖਰੀਦ ਲੀਤੇ ਹਨ।'

ਇਹ ਹੈ ਭਾਈ ਸਾਹਿਬ ਦੀ ਪਹਿਲੀ ਚਿੰਤਾ ਸਿਖਾਂ ਬਾਰੇ ਪਰ ਹੱਟੀ ਵਾਲੇ ਦੇ ਨੌਕਰ ਰਾਹੀਂ ਭਾਈ ਸਾਹਿਬ ਨੇ ਇਕ ਹੋਰ ਚਿੰਤਾ ਵੀ ਅਚੇਤ ਹੀ ਪ੍ਰਗਟ ਕਰ ਦਿਤੀ ਹੈ। ਨੌਕਰ ਆਪਣੇ ਮਾਲਿਕ ਨੂੰ ਤਾੜਦਾ ਹੈ ਕਿ ਜੇ ਉਹ ਠੇਕਾ ਭਰਦਾ ਹੋਵੇ ਤਾਂ ਉਸ ਨੂੰ ਆਪਣਾ ਕਾਰੋਬਾਰ ਕੋਈ ਨਾ ਕਰਨਾ ਪਵੇ।

ਇਥੇ ਜਿਹੜੇ ਭੰਗੀ ਪੋਸਤੀ, ਅਫ਼ੀਮੀ ਹਨ ਉਹ ਰਾਜਾ ਨੂੰ ਬੜੇ ਖਰਵੇ ਸ਼ਬਦਾਂ ਵਿਚ ਆਪਣੀ ਅਸਲ ਨਸਲ ਦੱਸਦੇ ਹਨ। ਇਕ ਮਹਾਰਾਜਾ ਰਣਜੀਤ ਸਿੰਘ ਦੇ ਕਿਸੇ ਮੁਸਾਹਿਬ ਦਾ ਪੋਤਾ ਹੈ। ਦੂਜਾ ਸਿਖ (ਸਿਖ ਰਾਜ ਸਮੇਂ ਦੀ) ਮੁਗਲਾਂ ਵਾਲੀ ਪਲਟਨ ਦੇ ਕਪਤਾਨ ਦੀ ਮਾਸੀ ਦਾ ਦੁਹਤਾ ਹੈ। ਤੀਜਾ ਕਰਨੈਲ ਰਿਆਸਤ ਦੇ ਸਕੱਤਰ ਦਾ ਪੜਦੂਹਤਾ ਹੈ, ਤੇ ਚੌਥੇ ਦੇ ਸਵਰਗਵਾਸੀ ਪਿਤਾ ਜੀ ਸਤਕਾਰ ਅੰਗਰੇਜ਼ੀ ਪਾਸੋਂ ਖ਼ਿਤਾਬ ਪਾ ਕੇ ਮੋਏ ਸਨ। ਉਨ੍ਹਾਂ ਨਾਲ ਵਚਨ-ਵਿਲਾਸ ਵਿਚ ਰਾਜਾ ਉਨ੍ਹਾਂ ਨੂੰ ਇਕ ਕਵਿਤਾ ਸੁਣਾਂਦਾ ਹੈ ਜਿਸ ਵਿਚ ਉਨ੍ਹਾਂ ਪੋਸਤੀਆਂ ਅਫ਼ੀਮੀਆਂ ਤੇ ਸਮੂਹ ਸਿਖ ਵਰਗ ਦੀ ਦੁਰਦਸ਼ਾ ਵਰਨਣ ਕੀਤੀ ਹੈ, ਜਿਸ ਦਾ ਅੰਤਿਮ ਬੰਦ ਹੈ:

ਸ਼ਰੀਫ਼ਾਂ ਦੀ ਔਲਾਦ ਹੋਈ ਕਮੀਨੀ,
ਬੀਰਾਂ ਦੀ ਸੰਤਾਨ ਨਿਰਬਲ ਤੇ ਝੀਨੀ।

ਇਸ ਸਭਾ ਵਿਚੋਂ ਰਾਜਾ ਨੂੰ ਧੱਕੇ ਮਾਰ ਕੇ ਕਢ ਦਿਤਾ ਜਾਂਦਾ ਹੈ। ਤੇ ਰਾਜਾ

ਆਪਣਾ ਖੇਦ ਇਸ ਤਰ੍ਹਾਂ ਇਕਲਵੰਜੇ ਪ੍ਰਗਟ ਕਰਦਾ ਹੈ :

'ਉਸ ਪਵਿੱਤਰ ਪੰਥ ਦੀ ਉਲਾਦ ਜਿਸ ਨੇ ਪਵਿੱਤ੍ਰਤਾ ਦੀ ਕੁਖ ਤੋਂ ਜਨਮ ਲਿਆ, ਜਿਸ ਨੇ ਪਵਿੱਤ੍ਰਤਾ ਦੇ ਪੰਘੂੜੇ ਝੂਟੇ ਜਿਸ ਨੇ ਪਵਿੱਤ੍ਰਤਾ ਦੇ ਵਿਹੜ ਖੇਡਾਂ ਖੇਡੀਆ, ਜਿਸ ਨੇ ਪਵਿੱਤ੍ਰਤਾ ਦੇ ਮੰਡਲ ਵਿਚ ਉਮਰ ਬਿਤ਼ ਈ, ਉਹ ਅੱਜ ਇਸ ਅਪਵਿਤ੍ਰਤਾ, ਨਿਰਜੱਲਤਾ ਤੇ ਢਿਠਾਈ ਵਿਚ ਨਾਮ ਡੁਬੋਈ ਕਰ ਰਹੀ ਹੈ।

ਅਗਲੀ (ਸੱਤਵੀਂ) ਝਾਕੀ ਵਿਚ ਰਾਜਾ ਬੈਂਤਬਾਜ਼ਾਂ ਦੀ ਇਕ ਮੰਡਲੀ ਵਿਚ ਆ ਜਾਂਦਾ ਹੈ। ਉਥੇ ਬੈਂਤਬਾਜ਼ਾਂ ਦੀਆਂ ਸੁਣ ਕੇ ਰਾਜਾ ਆਪ ਛੰਦਾਂ ਵਿਚ ਹੀ ਪ੍ਰਗਟ ਕਰਦਾ ਹੈ, ਜਿਨ੍ਹਾਂ ਵਿਚੋਂ ਇਕ ਇਹ ਹੈ :

ਇਹ ਕਿੱਸੇ ਤੇ ਬੈਂਤਾਂ ਦੇ ਗੰਦੇ ਫ਼ਸਾਨੇ,
ਬੋਦਾਰ, ਮੈਨੇ ਤੇ ਤੂਸਾਂ ਛੁੜਾਣੇ,
ਧਰਤੀ ਤੇ ਕੀਤੇ ਜਿਨ੍ਹਾਂ ਨੇ ਵੀਰਾਨੇ,
ਦਾਨੇ ਬਣਾਏ ਜਿਨ੍ਹਾਂ ਨੇ ਦੀਵਾਨੇ,
ਧਰਮ ਲੁਟ ਗਿਆ ਏਸ ਹਥੋਂ ਹੈ ਸਾਰਾ,
ਵਿਦਿਆ ਦਾ ਖਾਲੀ ਪਿਆ ਹੈ ਭੰਡਾਰਾ।

ਅਠਵੀਂ ਝਾਕੀ 'ਇਕ ਅਮੀਰ ਦੀ ਫਬੀ ਹੋਈ ਮਹਿਫਲ' ਹੈ। ਅਮੀਰ ਤੇ ਮੁਸਾਹਿਬਾਂ ਵਿਚ ਰਾਜ ਤਿਆਗ ਬਾਰੇ ਚਰਚਾ ਹੋ ਰਹੀ ਹੈ। ਪੀਰ ਦਾ ਕਹਿਣਾ ਹੈ ਕਿ ਰਾਜਾ ਨੂੰ ਕਿਸੇ ਪਰੀ ਨੇ ਮੋਹ ਲਿਆ ਹੈ ਤੇ ਉਹ ਰਾਜ ਭਾਗ ਛਡ ਕੇ ਉਸ ਦੇ ਪਿਛੇ ਤੁਰ ਗਿਆ ਹੈ। ਗੁੰਬੀ ਦਾ ਕਹਿਣਾ ਹੈ :

ਕੋਈ ਜਾਵੇ ਯਾ ਰਹੇ ਪਰਜਾ ਦਾ ਸਿਰਤਾਜ,
ਜੋ ਆਊ ਸੋ ਕਰੇਗਾ ਸਾਡੇ ਸਿਰ ਤੇ ਰਾਜ।
ਪਰ ਜਦ ਤੋਂ ਹੈ ਸੁਣ ਲਿਆ ਰਾਜੇ ਬਣੀ ਤਿਆਗ,
ਲੜ ਸਾਧੂ ਦਾ ਫੜ ਲਿਆ, ਭਾਗ ਪਏ ਹਨ ਜਾਗ।
ਤਦ ਤੋਂ ਪਰਜਾ ਰੰਗ ਹੀ ਟਹਕ ਗਿਆ ਕੁਛ ਹੋਰ,
ਖ਼ੁਸ਼ੀ ਖ਼ੁਸ਼ੀ ਹੈ ਛਾ ਰਹੀ, ਪੈਲ ਪਾਏ ਜਿਉਂ ਮੋਰ।

ਇਥੇ ਭਾਈ ਸਾਹਿਬ ਅਣਜਾਣੇ ਹੀ ਸਿਖਾਂ ਦੇ ਰਾਜ ਦੀ ਸਮਾਪਤੀ ਪਿਛੋਂ ਜੋ ਪੰਜਾਬ ਦੀ ਰਾਜ ਭਾਗ ਦੀ ਅਣਖ ਤੋਂ ਸਖਣੀ ਪ੍ਰਜਾ ਅੰਗਰੇਜ਼ੀ ਸਾਮਰਾਜ ਬਾਰੇ ਆਖ ਰਹੀ ਸੀ ਆਖ ਗਏ ਹਨ।

ਰਾਜਾ ਲਖਦਾਤਾ ਸਿੰਘ ਇਕਲਵੰਜੇ ਖੜਾ ਆਪਣੇ ਆਪ ਨੂੰ ਦੋਸ਼ੀ ਅਨੁਭਵ ਕਰਦਾ ਹੈ। ਸਿਖ ਸਰਦਾਰ ਸ਼ਰੇਣੀ ਵੀ ਭਾਈ ਵੀਰ ਸਿੰਘ ਦੇ ਸਮੇਂ ਸਿੰਘ ਸਭਾ ਦੀ ਲਿਆਂਦੀ ਜਾਗ੍ਰਿਤੀ ਦਾ ਫਲ ਸਰੂਪ ਆਪਣੇ ਔਗੁਣਾਂ ਨੂੰ ਸਿਖ ਰਾਜ ਦੀ ਸਮਾਪਤੀ ਦਾ ਕਾਰਣ ਸਮਝਣ ਲਗ ਪਈ ਸੀ। ਪਰ ਸਰਦਾਰ ਸ਼ਰੇਣੀ ਦੀ ਜੋ ਵਾਸਤਵਿਕ ਦਸ਼ਾ ਸੀ ਉਹ

ਸਰਦਾਰ ਦੇ ਇਨ੍ਹਾਂ ਸ਼ਬਦਾਂ ਵਿਚੋਂ ਪ੍ਰਗਟ ਹੈ : 'ਗਿਆਨੀ ਜੀ, ਸ਼ਰਾਬ ਵਾਹ ਸੋਹਣੀ ਮਨਮੋਹਣੀ ਹੈ । ਨਵੇਂ ਸਿਖ ਕਿਉਂ ਕਹਿੰਦੇ ਹਨ ਇਹ ਧਰਮ-ਖੋਹਣੀ ਹੈ ? ਸਾਥੋਂ ਤਾਂ ਪਲ ਭਰ ਨਹੀਂ ਛਡੀ ਜਾਂਦੀ ।'

ਗ੍ਰੰਥੀ ਜੀ ਗੁਰੂ ਸਾਹਿਬ ਦੇ ਹਵਾਲੇ – ਹੋਛਾ ਮਦ ਨਾ ਪੀਏ—ਨਾਲ ਮੰਨਦੇ ਹਨ ਕਿ ਸਿਖਾਂ ਨੂੰ ਮਨ੍ਹਾਂ ਹੈ 'ਪਰ ਤੁਸੀਂ ਅਮੀਰ ਲੋਕ ਸੁਖੀ ਸਾਂਦੇ ਅੰਦਰ ਬਹਿ ਕੇ ਪੀਂਦੇ ਤੇ ਸੌਂ ਰਹਿੰਦੇ ਹੋ, ਤੁਸੀਂ ਹੋਛਾਪਣ ਕਾਹਦਾ ਕਰਦੇ ਹੋ ? ਅਰਥਾਤ ਅਮੀਰ ਲਈ ਇਹ ਹੋਛਾ ਪਣ ਨਹੀਂ । ਪਰ 'ਨਾ ਪੀਣ ਤਾਂ ਗਰੀਬ ਨਾ ਪੀਣ, ਜੋ ਪੀ ਕੇ ਘਰੋਂ ਘਾਟੋਂ ਜਾਂਦੇ ਤੇ ਮੋਰੀਆਂ ਵਿਚ ਰੁਲਦੇ ਹਨ ।'

ਪਰ ਭਾਈ ਸਾਹਿਬ ਨੂੰ ਇਹ ਨਹੀਂ ਪ੍ਰਤੀਤ ਹੁੰਦਾ ਕਿ ਸ਼ਰਾਬ ਪੀਣ ਨਾਲ ਜੋ ਘਰੋਂ ਘਾਟੋਂ ਜਾਂਦੇ ਤੇ ਮੋਰੀਆਂ ਵਿਚ ਰੁਲਦੇ ਹਨ, ਉਹ ਅਮੀਰ ਹੀ ਹਨ । ਗਰੀਬਾਂ ਦੀ ਤਾਂ ਬਿਨਾਂ ਸ਼ਰਾਬ ਪੀਤੇ ਵੀ ਇਹੀ ਹੀ ਅਵਸਥਾ ਹੁੰਦੀ ਹੈ ।

ਸਰਦਾਰ ਪੁਜਾਰਾ ਸਿੰਘ ਜੀ ਪਾਸ ਆਪਣੀ ਇਕ ਔਖ ਇਸ ਤਰ੍ਹਾਂ ਦੱਸਦਾ ਹੈ : ਅੱਜ ਕਲ ਅੱਲਾ ਰਖੀ ਕਿਥੇ ਹੈ ? ਨਾਚ ਡਿਠਿਆਂ ਤ੍ਰੈ ਦਿਨ ਲੰਘ ਗਏ ।...ਉਸ ਦੇ ਡਿਠੇ ਬਿਨਾਂ ਸਾਡਾ ਰੰਗ ਪੈਰੋ ਪੈਰ ਫਿਕਾ ਹੋ ਰਿਹਾ ਹੈ ।

ਪੁਜਾਰਾ ਸਿੰਘ ਦੱਸਦਾ ਹੈ ਕਿ ਅੱਲਾ ਰਖੀ ਸਰਦਾਰ ਦੀ ਮਹਿਫਲ ਵਿਚ ਇਸ ਲਈ ਨਹੀਂ ਆ ਰਹੀ ਕਿ ਉਸ ਨੂੰ ਦੋ ਮਹੀਨੇ ਤੋਂ ਤਨਖਾਹ ਨਹੀਂ ਮਿਲੀ ਤੇ ਕਮੀਨ ਮਰਾਸੀ ਜ਼ਾਤ ਨੂੰ ਟਕੇ ਦਾ ਹੀ ਪਿਆਰ ਹੈ । ਮੋਦੀ ਮੰਨਦਾ ਹੈ ਕਿ ਖ਼ਜ਼ਾਨਾ ਖਾਲੀ ਹੋ ਗਿਆ ਹੈ । ਅਜੇ ਸ਼ਾਪੂਰ ਜੀ ਦਾ ਦੋ ਹਜ਼ਾਰ ਸ਼ਰਾਬ ਦਾ ਬਿਲ ਭਰਨਾ ਹੈ । ਅੱਲਾ ਰਖੀ ਤੇ ਲਾਹੌਰ ਦੀਆਂ ਬੇਗਮਾਂ ਦੇ ਵੀਹ ਮੁਜਰਿਆਂ ਦਾ ਰੁਪਿਆ ਦੇਣਾ ਹੈ । ਤੁਹਾਡੇ ਤਪ ਉਤਰਨ ਦੀ ਸੁਖਣਾ ਦਾ ਰੁਪਿਆ ਬੇਬੇ ਜੀ ਥਾਉਂ ਥਾਂ ਭੇਜਨ ਲਈ ਮੰਗ ਰਹੇ ਹਨ, ਸਰਦਾਰਨੀ ਜੀ ਨੇ ਕੁੜੀਆਂ ਦੀ ਰੋਟੀ ਕਰਨੀ ਹੈ । ਛੋਟੀ ਬਹੂ ਜੀ ਨੇ ਸੁਖੀ ਸਰਵਰ ਦੀ ਸੁਖਣਾ ਦੇਣੀ ਹੈ, ਆਪ ਦੇ ਪਿਆਰੇ ਕੁੱਤੇ ਦਾ ਵਰ੍ਹੀਣਾ ਨੇੜੇ ਆਇਆ ਹੈ, ਬ੍ਰਹਮ ਭੋਜ ਕਰਨਾ ਹੈ । ਜੇ ਦਾਸ ਦੀ ਰਾਇ ਮੰਨੋ ਤਾਂ ਘੁਰਕਵਿੰਡ ਨੂੰ ਕਚੌੜੀ ਮੱਲ ਪਾਸ ਤ੍ਰੈਹ ਹਜ਼ਾਰ ਤੋਂ ਗਹਿਣੇ ਪਾ ਕੇ ਹੁਣ ਦਾ ਕੰਮ ਤਾਂ ਟੋਰੀਏ ਫੇਰ ਰੱਬ ਦਾਤਾ ਹੈ '

ਸਰਦਾਰ ਇਸ ਸਮੱਸਿਆ ਦਾ ਸਾਮ੍ਹਣਾ ਨਹੀਂ ਕਰਨਾ ਚਾਹੁੰਦਾ । ਉਸ ਦਾ ਉੱਤਰ ਕੇਵਲ ਇਹ ਹੈ ਕਿ ਉਸ ਦਾ ਦਿਮਾਗ ਨਾ ਖਾਧਾ ਜਾਵੇ, ਜਿਵੇਂ ਵੀ ਹੁੰਦਾ ਹੈ ਉਸ ਦੇ ਰੰਗ ਵਿਲਾਸ ਦਾ ਪ੍ਰਬੰਧ ਚਾਲੂ ਰਹੇ ।

ਇਤਨੇ ਵਿਚ ਰਾਜਾ ਲਖਦਾਤਾ ਸਿੰਘ ਵੀ ਸਭ ਦੀ ਨਜ਼ਰ ਆ ਜਾਂਦਾ ਹੈ, ਤੇ ਮੀਰ, ਆਦਿ ਦਰਬਾਰੀ ਉਸ ਨੂੰ ਕੋਈ ਗਾਣ ਵਾਲਾ ਸਮਝ ਕੇ ਗਾਣ ਲਈ ਆਖਦੇ ਹਨ । ਉਸ ਦਾ ਗਾਣਾ ਹੈ :

ਕਿਸਮਤ ਜੇ ਕੌਮ ਕੋਈ ਡੇਗੇ ਤੇ ਚਾ ਰੁਲਾਵੇ,

ਪਹਿਲੇ ਉਹ ਗੁਣ ਅਮੀਰਾਂ ਦੇ ਆਣ ਕੇ ਮਿਟਾਵੇ ।
ਰਹਿੰਦੇ ਹੁਨਰ ਨਾ ਕੋਈ ਉਡ ਜਾਣ ਖ਼ੂਬੀਆਂ ਸਭ;
ਆਖੇ ਅਕਲ ਨਾ ਲਗਣ ਧਰਮੋਂ ਪਵਣ ਭੁਲਾਵੇ ।
ਬੁਰਾਈ ਬੁਰੀ ਨਾ ਜਾਣਨ, ਵਰਜਿਤ ਤੋਂ ਸੰਗਦੇ ਦਾ ।
ਬਦਨਾਮ ਪੰਥ ਹੋਇਆ ਐਸੇ ਰਲੇ ਦਿਖਾਵੇ ।

... ... ... ...

ਉਸ ਨੂੰ ਗਿਚੀ ਤੋਂ ਫੜ ਕੇ ਬਾਹਰ ਧਕ ਦਿਤਾ ਜਾਂਦਾ ਹੈ ।

ਅਗਲੀ ਝਾਕੀ (ਨਾਵੀਂ) ਵਿਚ ਇਕ ਧਰਮਸਾਲਾ ਨੂੰ ਗ੍ਰੰਥੀ ਦਾ ਘਰ ਬਣਿਆ ਦਿਖਾਇਆ ਹੈ, ਜਿਸ ਤਰ੍ਹਾਂ ਉਸ ਸਮੇਂ ਸਿਖ ਗੁਰਦੁਆਰੇ ਬਣ ਗਏ ਸਨ, ਤੇ ਜਿਨ੍ਹਾਂ ਨੂੰ ਮੁੜ ਸਾਂਝੇ ਗੁਰਦੁਆਰੇ ਬਣਾਨ ਲਈ ੧੯੨੧ ਵਿਚ ਗੁਰਦੁਆਰਾ ਸੁਧਾਰ ਲਹਿਰ ਚਲੀ ਸੀ।

ਦਸਵੀਂ ਝਾਕੀ ਵਿਚ ਇਸੇ ਧਰਮਸਾਲਾ ਵਿਚ ਪੰਡਿਤ ਆਉਂਦਾ ਹੈ ਜੋ ਸਿਖ ਬਣਨਾ ਚਾਹੁੰਦਾ ਹੈ। ਉਸ ਦੇ ਨਾਲ ਇਕ 'ਟਟੇ ਖੂਥੇ ਸੰਤ ਜੀ' ਵੀ ਹਨ। ਭਾਈ ਉਸ ਪੰਡਿਤ ਨੂੰ ਮਿਹਣਾ ਮਾਰਦਾ ਹੈ ਕਿ ਉਹ 'ਸਿੰਘ ਸਭੀਆਂ' ਦੇ ਆਖੇ ਲਗ ਗਿਆ ਹੈ। ਜਿਹੜੇ ਜ਼ਾਤ ਪਾਤ ਨੂੰ ਨਹੀਂ ਮੰਨਦੇ । ਇਸ ਪਰ ਭਾਈ ਤੇ ਸੰਤ ਜੀ ਵਿਚ ਝਗੜਾ ਹੋ ਪੈਂਦਾ ਹੈ, ਤੇ ਪੁਲਸ ਦੋਹਾਂ ਨੂੰ ਪਕੜ ਕੇ ਲੈ ਜਾਂਦੀ ਹੈ। ਇਨ੍ਹਾਂ ਦੇ ਪਿਛੋਂ ਇਕ ਪਾਦਰੀ ਜੀ ਪੰਡਿਤ ਜੀ ਨੂੰ ਈਸਾਈ ਬਣਾਨ ਲਈ ਨਾਲ ਲੈ ਜਾਂਦਾ ਹੈ।

ਰਾਜਾ ਲਖਦਾਤਾ ਸਿੰਘ ਜੋ ਇਹ ਸਭ ਕੁਝ ਇਕਲਵੰਝੇ ਖੜਾ ਦੇਖ ਰਿਹਾ ਹੈ, ਬਹੁਤ ਦੁਖੀ ਹੁੰਦਾ ਹੈ।

ਗਿਆਰ੍ਹਵੀਂ ਝਾਕੀ ਵਿਚ ਉਹ ਹੀ ਪਾਦਰੀ ਇਕ ਗਿਆਰਾਂ ਕੁ ਵਰ੍ਹੇ ਦੇ ਯਤੀਮ ਮੁੰਡੇ ਨੂੰ ਨਾਲ ਲਈ ਜਾਂਦਾ ਹੈ, ਤੇ ਰਾਜਾ ਲਖਦਾਤਾ ਸਿੰਘ ਉਸ ਨੂੰ ਪਾਦਰੀ ਤੋਂ ਛੁੜਾ ਕੇ ਸਿਖਾਂ ਦੇ ਖੋਲੇ ਹੋਏ ਇਕ ਯਤੀਮਖਾਨੇ ਵਿਚ ਲੈ ਜਾਂਦਾ ਹੈ।

ਇਸੇ ਤਰ੍ਹਾਂ ਬਾਹਰਵੀਂ ਝਾਕੀ ਵਿਚ ਰਾਜਾ ਨਦੀ ਦੇ ਕਿਨਾਰੇ ਇਕ ਵਿਧਵਾ ਇਸਤ੍ਰੀ ਨੂੰ ਦੇਖਦਾ ਹੈ ਜਿਹੜੀ ਆਪਣਿਆਂ ਸਹੁਰਿਆਂ ਦੀ ਦੁਖੀ ਕੀਤੀ ਹੋਈ ਨਦੀ ਵਿਚ ਡੁਬ ਕੇ ਮਰ ਜਾਣਾ ਚਾਹੁੰਦੀ ਹੈ। ਰਾਜਾ ਉਸ ਨੂੰ ਵੀ ਬਚਾ ਲੈਂਦਾ ਹੈ।

ਰਾਜਾ ਉਸ ਨੂੰ ਦੇਖ ਕੇ ਕਹਿੰਦਾ ਹੈ : 'ਸਿਖ ਹੋ ਕੇ ਵਿਧਵਾ ?' ਅਣੋਖੀ ਗੱਲ ਹੈ।'

ਵਿਧਵਾ ਦਾ ਉੱਤਰ ਹੈ : 'ਤੇ ਜੇ ਸਿਖ ਨੱਕ ਦੇ ਸਿਖ ਹੋਣ ਤੇ ਗੁਰੂ ਨਿਰਾ ਸੌਂਹ ਖਾਣ ਵਾਸਤੇ ਹੋਣ, ਫੇਰ।

ਰਾਜਾ ਉਸ ਨੂੰ ਰਾਜਾ ਪਾਸ ਫ਼ਰਿਆਦ ਕਰਨ ਦਾ ਸੁਝਾਉ ਦੇਂਦਾ ਹੈ। ਵਿਧਵਾ ਦਾ ਉੱਤਰ ਹੈ : ਰਾਜੇ ਰਾਜ ਭੋਗਣ ਆਉਂਦੇ ਹਨ......ਰਾਜਿਆ ਨੂੰ ਸੈਰ ਸ਼ਿਕਾਰ, ਤਮਾਸ਼ੇ, ਆਨੰਦ ਥੋੜੇ ਹਨ, ਜੋ ਉਹ ਅਨਾਥਾਂ ਦੇ ਦੁਖ ਫੋਲਣ ਲਈ ਸਮਾ ਕੱਢਣ...?

ਵਿਧਵਾ ਅੰਤ ਉਸ ਦੇ ਸਿਰ ਉਤੇ ਕੇਸ ਦੇਖ ਕੇ ਰਾਜਾ ਨਾਲ ਚਲ ਪੈਂਦੀ ਹੈ। ਰਸਤੇ ਵਿਚ ਅੱਗੋਂ ਉਨ੍ਹਾਂ ਨੂੰ ਹਥਕੜੀ ਲਗੀ ਇਕ ਸਿਖ ਪੁਲਸੀਆਂ ਦਾ ਪਕੜਿਆ ਹੋਇਆ ਮਿਲਦਾ ਹੈ। ਪੁਲਸ ਵਾਲੇ ਕਹਿੰਦੇ ਹਨ ਉਸ ਨੇ ਚੋਰੀ ਕੀਤੀ ਹੈ ਪਰ ਉਹ ਕਹਿੰਦਾ ਹੈ ਕਿ ਉਸ ਨੇ ਤਸੀਲਦਾਰ ਨੂੰ ਪਠੇ ਨਹੀਂ ਦਿਤੇ ਸਨ ਉਸ ਨੇ ਥਾਣੇਦਾਰ ਨੂੰ ਆਖ ਕੇ ਉਸ ਨੂੰ ਚੋਰੀ ਕਰਨ ਦੇ ਦੋਸ਼ ਵਿਚ ਪਕੜਾ ਦਿਤਾ ਹੈ।

ਅੱਗੇ ਜਾਂਦੇ ਹਨ ਤੇ ਉਨ੍ਹਾਂ ਨੂੰ ਜੱਟਾਂ ਦੀ ਇਕ ਭੀੜ ਮਿਲਦੀ ਹੈ, ਜੋ ਕਚਹਿਰੀ ਵਿਚੋਂ ਆ ਰਹੀ ਹੈ। ਉਹ ਕਚਹਿਰੀ ਨੂੰ ਕੁਫਰ ਦੀ ਕਚਿਹਿਰੀ ਦੱਸਦੇ ਹਨ ਤੇ ਚੋਰੀ ਵਿਚ ਫੜੇ ਸਿਖ ਦੀ ਸਾਖੀ ਭਰਦੇ ਹਨ।

ਅੱਗੋਂ ਚਾਰ ਜਣੇ ਇਕ ਮੰਜੀ ਚੁਕੀ ਆਉਂਦੇ ਹਨ ਜਿਸ ਵਿਚ ਉਹ ਪਾਣੀ ਪਿਛੇ ਖੇਤਾਂ ਵਿਚ ਹੋਏ ਲੜਾਈ ਦੰਗੇ ਵਿਚ ਜ਼ਖਮੀ ਹੋਏ ਇਕ ਆਦਮੀ ਨੂੰ ਹਸਪਤਾਲ ਲੈ ਜਾ ਰਹੇ ਹਨ। ਰਾਜਾ ਲਖਦਾਤਾ ਸਿੰਘ ਨੂੰ ਸਿਪਾਹੀ ਦੱਸਦਾ ਹੈ, 'ਖਾਲਸਾ ਸੋ ਜੋ ਕਰੇ ਨਿਤ ਜੰਗ, ਭਾਵੇਂ ਵੈਰੀਆਂ ਨਾਲ ਭਾਵੇਂ ਸਜਨਾਂ ਨਾਲ।'

ਰਾਜਾ ਸਿਖਾਂ ਦੀ ਦਸ਼ਾ ਉਤੇ ਸ਼ੋਕ ਕਰਦਾ ਹੈ। ਇਹ ਝਾਕੀ ਇਕ ਪ੍ਰਕਾਰ ਗੌਤਮ (ਬੁੱਧ) ਦੇ ਮਹਿਲ ਤੋਂ ਬਾਹਰ ਨਿਕਲ ਕੇ ਗਏ ਨੂੰ ਕਈ ਪ੍ਰਕਾਰ ਦੇ ਦੁਖੀ ਲੋਕਾਂ ਦੇ ਦ੍ਰਿਸ਼ ਦੇਖਣ ਦੇ ਸਮਾਨਾਂਤਰ ਹੈ।

ਕਾਂਡ ੧੨

# ਫੁਟਕਰ ਰਚਨਾ

ਆਪਣੇ ਪ੍ਰੌਢ ਜੀਵਨ ਦੇ ਆਰੰਭ ਤੋਂ ਹੀ ਭਾਈ ਵੀਰ ਸਿੰਘ ਆਪਣੇ ਪਤਰ, 'ਖਾਲਸਾ ਸਮਾਚਾਰ', ਵਿਚ ਜਾਂ ਵਖਰੇ ਵਖਰੇ ਟ੍ਰੈਕਟਾਂ ਗ੍ਰੰਥਕਾਂ ਦੇ ਰੂਪ ਵਿਚ ਸਿਖ ਗੁਰੂ ਸਾਹਿਬਾਨ ਦੇ ਜੀਵਨ ਉਤੇ ਲੇਖ ਤੇ ਗੀਤ ਪ੍ਰਕਾਸ਼ਿਤ ਕਰਦੇ ਰਹੇ ਸਨ। ਅੰਤ ਸੰਨ ੧੯੨੫ ਵਿਚ ਆ ਕੇ ਗੁਰੂ ਗੋਬਿੰਦ ਸਿੰਘ ਦੇ ਜੀਵਨ ਨਾਲ ਸੰਬੰਧਿਤ ਇਹ ਲੇਖ ਪੁਸਤਕ ਰੂਪ ਵਿਚ, ਕਲੀਗੀਧਰ ਚਮਤਕਾਰ ਦੇ ਨਾਉਂ ਅਧੀਨ ਇਕਠੇ ਕਰ ਕੇ ਪ੍ਰਕਾਸ਼ਿਤ ਕੀਤੇ ਗਏ। ਇਹਨਾਂ ਵਿਚ ਲੜੀ ਜੋੜਨ ਲਈ ਥਾਉਂ ਥਾਉਂ ਗੁਰੂ ਗੋਬਿੰਦ ਸਿੰਘ ਦੇ ਜੀਵਨ ਨਾਲ ਸੰਬੰਧਿਤ ਹੋਰ ਪ੍ਰਸੰਗ ਵੀ ਪੁਰੇ ਦਿਤੇ ਗਏ ਤੇ ਇਕ ਭਾਂਤ ਦਾ ਜੀਵਨ ਚਰਿੱਤਰ ਗ੍ਰੰਥ ਤਿਆਰ ਹੋ ਗਇਆ।[1] ਇਸੇ ਤਰ੍ਹਾਂ ੧੯੨੮ ਵਿਚ 'ਗੁਰੂ ਨਾਨਕ ਚਮਤਕਾਰ' ਪ੍ਰਕਾਸ਼ਿਤ ਹੋਇਆ ਸੋ ਇਹ ਦੋਵੇਂ ਗ੍ਰੰਥ, ਕਲਗੀਧਰ ਚਮਤਕਾਰ' ਤੇ 'ਗੁਰੂ ਨਾਨਕ ਚਮਤਕਾਰ' ਬਹੁਤ ਕਰਕੇ ਭਾਈ ਵੀਰ ਸਿੰਘ ਦੀ ਪਹਲੀ ਉਮਰ ਦੀ ਰਚਨਾ ਹੀ ਹਨ। ਨਵੇਂ ਪ੍ਰਸੰਗ ਵੀ ਜੋ ਪੁਰਾਣਿਆਂ ਵਿਚ ਲੜੀ ਜੋੜਨ ਲਈ ਰਚ ਕੇ ਪਰੋਏ ਗਏ ਹਨ, ਕੋਈ ਸ਼ੈਲੀ ਜਾਂ ਸੁਭਾਵ ਵਖੇਵਾਂ ਨਹੀਂ ਦਰਸਾਂਦੇ।

ਇਨ੍ਹਾਂ ਦੋ ਗ੍ਰੰਥਾਂ ਤੋਂ ਉਪਰੰਤ ਦੋ ਭਾਗਾਂ ਵਿਚ ਇਕ ਤੀਜਾ ਗ੍ਰੰਥ, 'ਅਸ਼ਟ ਗੁਰੂ ਚਮਤਕਾਰ' ਹੈ, ਜਿਸ ਵਿਚ ਦੂਜੇ ਤੋਂ ਲੈ ਕੇ ਨਾਵੇਂ ਗੁਰੂ ਸਾਹਿਬ ਦੇ ਜੀਵਨ ਚਰਿੱਤਰ ਨਾਲ ਸੰਬੰਧਿਤ ਪ੍ਰਸੰਗ ਉਸੇ ਤਰ੍ਹਾਂ ਜੀਵਨੀ ਦੀਆਂ ਘਟਨਾਵਾਂ ਵਾਕਰ ਲੜੀਵਾਰ ਦਿਤੇ ਗਏ ਹਨ। ਪਰ 'ਇਹ ਰਚਨਾ ਉਸ ਤਰ੍ਹਾਂ ਦੀ, ਅਰਥਾਤ ਕਦੇ ਕਦੇ ਲਿਖੇ ਗਏ ਪ੍ਰਸੰਗਾਂ ਦੀ ਸੰਚਯ ਨਹੀਂ ਹੈ, ਇਹ ਲਗ ਪਗ ਸਾਰੇ ਪ੍ਰਸੰਗ ਇਸੇ ਪੋਥੀ ਲਈ ਹੀ ਲਿਖੇ ਗਏ ਹਨ।'

---

1. ਭੂਮਿਕਾ, 'ਗੁਰੂ ਨਾਨਕ ਚਮਤਕਾਰ', ਪਹਿਲਾ ਸੰਸਕਰਣ, ੧੯੨੮

ਇਹ ਰਚਨਾ ਭਾਈ ਸਾਹਿਬ ਦੇ ਪਿਛਲੇ ਸਮੇਂ ਦੀ, ਸੰਨ ੧੯੫੨ ਦੀ ਕਿਰਤ ਹੈ। ਇਸ ਦੀ ਸ਼ੈਲੀ ਵਿਚ ਪਹਿਲੇ 'ਚਮਤਕਾਰਾਂ' ਦੀ ਸ਼ੈਲੀ ਨਾਲੋਂ ਕੁਝ ਵਖੇਵਾਂ ਅਨੁਭਵ ਹੁੰਦਾ ਹੈ। ਇਸ ਦਾ ਇਕ ਕਾਰਣ, ਸਮੇਂ ਦੇ ਵਿਕਾਸ ਤੋਂ ਉਪਰੰਤ, ਇਸ ਦਾ ਵਧੇਰੇ ਸੰਖੇਪ ਹੋਣਾ ਵੀ ਹੋ ਸਕਦਾ ਹੈ। ਪਰ ਉਂਜ ਆਤਮਾ ਤੇ ਸੁਭਾਵ ਇਸ ਰਚਨਾ ਦੇ ਵੀ ਪਹਿਲੀਆਂ ਦੇ ਜੇਹੇ ਹੀ ਹਨ।

ਨਾਲੇ, ਜਿਵੇਂ ਭਾਈ ਸਾਹਿਬ ਦਾ ਕਥਨ ਹੈ, ਇਹ ਰਚਨਾ ੧੯੫੨ ਜਾਂ ਉਸ ਦੇ ਆਸ ਪਾਸ ਦੇ ਸਾਲਾਂ ਦੀ ਨਹੀਂ। ਇਹ ਦੇਰ ਤੋਂ ਸ਼ੁਰੂ ਕੀਤੀ ਹੋਈ ਸੀ, ਪਰ ਹੋਰ ਸੇਵਾ ਦੇ ਕਾਰਜਾਂ ਕਰਕੇ ਕਈ ਅਟਕਾਰੇ ਪੈਂਦੇ ਰਹੇ। ਫਿਰ ਹੋ ਵਰਤੇ ਨਵੀਨ ਘਲੂਘਾਰੇ ਨੇ ਬੜੇ ਅਟਕਾਰੇ ਪਾਏ ਹਨ।

ਰੂਪ-ਵਿਧਾਨ ਦੇ ਪੱਖ ਤੋਂ ਵੀ ਇਹ 'ਚਮਤਕਾਰ' ਗ੍ਰੰਥ ਜੀਵਨ-ਕਥਾਵਾਂ ਨਹੀਂ ਹਨ। ਇਸ ਗੱਲ ਤੋਂ ਉਪਰੰਤ ਕਿ ਇਨ੍ਹਾਂ ਵਿਚਲੇ ਪ੍ਰਸੰਗ ਨਿਰੋਲ ਗੁਰਬਾਣੀ ਦੇ ਆਸ਼ਿਆਂ ਨੂੰ ਸਿਧ ਕਰਨ ਵਾਲੀਆਂ ਘਟਨਾਵਾਂ ਦੇ ਹਨ, ਇਨ੍ਹਾਂ ਵਿਚ ਉਸ ਯਥਾਰਥਵਾਦ ਦੀ ਵੀ ਘਾਟ ਹੈ, ਜੋ ਇਤਿਹਾਸ ਤੇ ਜੀਵਨ-ਕਥਾ ਦਾ ਮੂਲ ਸੁਭਾਵ ਹੈ। ਇਨ੍ਹਾਂ ਗ੍ਰੰਥਾਂ ਦੀ ਯਥਾਰਥ ਦੀ ਉਲੰਘਣਾ ਇਨ੍ਹਾਂ ਦੇ ਨਾਉਂ ਤੋਂ ਹੀ ਸਿਧ ਹੈ। ਇਹ ਕਥਾਵਾਂ ਨਹੀਂ, ਚਮਤਕਾਰਾਂ ਦਾ ਵਰਣਨ ਹੈ, ਤੇ ਇਹ 'ਚਮਤਕਾਰ' ਵੀ ਕੇਵਲ ਅੰਲਕਾਰਕ ਅਰਥਾਂ ਵਿਚ ਨਹੀਂ, ਸ਼ਾਬਦਿਕ ਅਰਥਾਂ ਵਿਚ ਹਨ। ਇਨ੍ਹਾਂ ਵਿਚ ਕਰਮਾਤਾਂ ਤੇ ਹੋਰ ਉਪਰਪ੍ਰਾਕ੍ਰਿਤਿਕ ਵਰਣਨ ਸਰਾਸਰ ਯਥਾਰਥ ਤੋਂ ਬਾਹਰਲੀਆਂ ਗੱਲਾਂ ਹਨ, ਜਿਨ੍ਹਾਂ ਦਾ ਇਤਿਹਾਸ ਜਾਂ ਜੀਵਨ-ਕਥਾ ਵਿਚ ਕੋਈ ਅਰਥ ਨਹੀਂ।

ਖੰਡਾਂ ਦੇ ਕੌਤਕ ਨਾਮੀ ਹੈ। ਇਸ ਬਾਰੇ ਭਾਈ ਵੀਰ ਸਿੰਘ ਨੇ ਆਪਣੇ ਗਿਆਨ ਨੂੰ ਇਸ ਪ੍ਰਕਾਰ ਉਦਾਹਰਣ ਬੱਧ ਕੀਤਾ ਹੈ: ਪਤੀ ਪਰਦੇਸ਼ ਹੈ, ਘਰ ਕੋਈ ਚਿੱਠੀ ਪੱਤਰ ਨਹੀਂ ਆਈ, ਨਾਰੀ ਬਾਗ਼ੀ ਵਿਚ ਬੈਠੀ ਹੈ, ਨੈਣ ਮੁੰਦ ਕੇ ਇਕ ਨੀਂਦਰ ਦਾ ਝੂਟਾ ਲੈਂਦੀ ਹੈ, ਕੀ ਦੇਖਦੀ ਹੈ, ਪਤੀ ਆ ਰਿਹਾ ਹੈ, ਘੜੀ ਵਲ ਤੱਕਦੀ ਹੈ, ਬਾਰਾਂ ਵਜੇ ਹਨ। ਫੇਰ ਅੱਖ ਖੁਲ੍ਹਦੀ ਹੈ, ਘੜੀ ਵਿਚ ਅਜੇ ਅੱਠ ਵਜੇ ਹਨ। ਸਮਝਦੀ ਹੈ ਬਾਰਾਂ ਵਜੇ ਪਤੀ ਆਵੇਗਾ। ਉਡੀਕ ਵਿਚ ਬੈਠਦੀ ਹੈ, ਬਾਰਾਂ ਵਜਦੇ ਹਨ, ਉਹ ਠੀਕ ਬਾਰਾਂ ਵਜੇ ਆ ਜਾਂਦਾ ਹੈ। ਗਿਆਨ ਜੋ ਨਾਰੀ ਨੂੰ ਮਿਲਿਆ ਕਿ ਪਤੀ ਬਾਰਾਂ ਵਜੇ ਆਵੇਗਾ, ਉਸ ਤਰ੍ਹਾਂ ਦਾ ਨਹੀਂ ਜੋ ਤਾਰ ਜਾਂ ਚਿੱਠੀ ਤੋਂ ਮਿਲਣਾ ਸੀ। ਇਸ ਪ੍ਰਕਾਰ ਦੇ ਅਨੇਕਾਂ ਕਰਿਸ਼ਮੇ ਵਰਤਦੇ ਹਨ ਜੋ ਇਹ ਗੱਲ ਦੱਸਦੇ ਹਨ, ਕਿ ਸਾਡੇ ਜਾਣੇ ਹੋਏ ਤਰੀਕਿਆਂ ਤੋਂ ਪਰੇ ਤੇ ਅੱਗੇ ਕੁਝ ਹੋਰਵੇਂ ਵੀ ਹੈ: ਆਦੇਸ਼ ਆਕਾਲ ਤੋਂ ਉਰੇ ਤਬਕੇ ਦਰ ਤਬਕੇ ਹਨ, ਪਰਦੇ ਪਿਛੇ ਪਰਦਾ ਹੈ, ਜੋ ਹੈ, ਇਸ ਤੋਂ ਅੱਗੇ ਅਜੇ ਹੋਰ ਬਾਕੀ ਰਹਿੰਦਾ ਹੈ। ਉੱਥੋਂ ਨੀਵੇਂ ਤੋਂ ਨੀਵੇਂ ਟਿਕਾਣੇ, ਰੂਪ ਰੰਗ ਤੇ ਸਾਮਾਨ ਹੋਰਵੇਂ ਹਨ। ਸਾਡੀ ਬੋਲੀ ਵਿਚ ਪਦ ਨਹੀਂ ਸਾਡੇ ਮਨ

ਵਿਚ ਉਨ੍ਹਾਂ ਦੇ ਖਿਆਲ ਤੇ ਰੂਪ ਨਹੀਂ, ਇਸ ਕਰਕੇ, "ਜਿਵੇਂ ਜੋ ਕੁਛ ਉੱਥੇ ਹੈ", ਨਹੀਂ ਕਿਹਾ ਜਾ ਸਕਦਾ। ਜਦ ਵੀ ਉੱਥੋਂ ਦਾ ਕੁਛ ਕਿਹਾ ਜਾਊ ਉਹ ਮਨੁਖੀ ਬੋਲੀ ਵਿਚ, ਮਨੁੱਖੀ ਪਦਾਂ ਵਿਚ ਤੇ ਮਨੁੱਖੀ ਖਿਆਲਾਂ ਦੀ ਉਡਾਰੀ ਤਕ ਹੋਊ। ਇਸ ਲਈ ਜੋ ਕੁਛ ਕਿਹਾਂ ਜਾਵੇ ਉਸ ਦਾ ਭਾਵ ਸੂਖਮ ਅਵਸਥਾ ਵਿਚ ਕੋਈ ਬਹੁੰ ਉੱਚਾ ਤੇ ਸੂਖਮ ਮੰਨ ਲਿਆ ਜਾਵੇ ਤਾਂ ਹੀ ਠੀਕ ਹੈ......

ਅਗਲੇ ਸਫਿਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੱਚ ਖੰਡ ਵਾਸੀ ਹੋਣਾ, ਫੇਰ ਕਿਸੇ ਪ੍ਰੇਮ ਤੇ ਭਗਤੀ ਦੇ ਵਲਵਲੇ ਵਿਚ ਹੋਣਾ, ਆਦੇਸ਼, ਆਕਾਲ, ਆਨੰਤ ਵਿਚ ਹੋਣਾ, ਫੇਰ ਕਿਸੇ ਉੱਚੇ ਉਪਕਾਰ ਦੇ ਭਾਵ ਨੇ ਮਾਤ ਲੋਕ ਵਿਚ ਲੈ ਆਉਣਾ ਆਦਿ ਕੌਤਕ ਵਰਣਨ ਕੀਤੇ ਹਨ।

ਭਾਈ ਵੀਰ ਸਿੰਘ ਨੂੰ ਗੁਰੂ ਨਾਨਕ ਦੇਵ ਦੇ ਜੀਵਨ ਦਾ ਗਿਆਨ ਤਾਂ ਜਨਮ ਸਾਖੀਆਂ ਆਦਿ ਉਪਰੋਕਤ ਗ੍ਰੰਥਾਂ ਵਿਚੋਂ ਮਿਲਿਆ ਹੈ ਪਰ ਇਸ ਦਾ ਵਿਸਤਾਰ ਆਪਨੇ ਜਿਸ ਮਹਾਨਤਾ ਵਿਚ ਕਲਪਤ ਕੀਤਾ ਹੈ, ਉਹ ਨਿਮਨ ਲਿਖਤ ਸ਼ਬਦਾਂ ਵਿਚ ਵਰਣਨ ਕੀਤਾ ਹੈ:

ਕੀਰਤਨ ਹੋ ਰਿਹਾ ਹੈ, ਉਸ ਬਾਨੀ ਦਾ ਕੀਰਤਨ ਜੋ ਅਰਸ਼ਾਂ ਤੋਂ ਆਈ, ਸੋਹਣੇ ਸੁੱਚੇ ਦੇ ਸਾਫ਼ ਦਿਲਾਂ ਤੇ ਉਤਰੀ ਅੰਮ੍ਰਿਤ ਵੇਲਾ ਹੈ, ਕੁਦਰਤ ਟਿਕੀ ਹੋਈ ਹੈ ਤੇ ਟਿਕਾਓ ਚਾਰ ਚੁਫੇਰੇ ਹੈ। ਇਸ ਰੱਬੀ ਬਾਣੀ ਦਾ ਕੀਰਤਨ ਅਸਚਰਜ ਅਸਰ ਕਰ ਰਿਹਾ ਸੀ। ਕੀਰਤਨ ਸੁਣਦਿਆਂ ਬਾਹਰ ਦਾ ਪਸਾਰਾ ਭੁਲਾ, ਮਨ ਆਪੇ ਵਿਚ ਆਇਆ, ਆਪੇ ਤੋਂ ਉੱਚਾ ਹੋਇਆ, ਰਸ ਵਿਚ ਡੁੱਬਿਆ, ਧੰਨ ਗੁਰ ਨਾਨਕ! ਧੰਨ ਗੁਰੂ ਨਾਨਕ! ਦਾ ਅੰਦਰ ਲਹਿਰਾ ਵਜਾ ਤੇ ਇਕ ਮਿਠਾ ਮਿਠਾ ਕਾਂਬਾ ਆਇਆ: ਹਾਂ ਜੀ ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ, ਦੀ ਪਿਆਰੀ ਥਰਾਟ ਜੀਭ, ਮਨ ਤੇ ਸਾਰੇ ਸਰੀਰ ਵਿਚ ਫਿਰ ਨਿਕਲੀ, ਮਨ ਜੁੜਿਆ, ਰਸਿਆਂ, ਉਲਟਿਆ। ਖਬਰੇ ਕੀ ਹੋ ਗਿਆ, ਪਰ ਰੰਗ ਹੈ ਤੇ ਰਸ ਹੈ। ਫੇਰ ਦਰਸ਼ਨ—ਅਸਚਰਜ ਜਹੇ ਦਰਸ਼ਨ—ਹੋਏ। ਪਹਿਲਾਂ ਤਾਂ ਮਗਨਤਾ ਸੀ ਪਰ ਹੁਣ ਕੁਛ ਦਿਸਦਾ ਹੈ। ਹਾਂ ਹੁਣ ਜੋ ਦਿਸਦਾ ਹੈ ਉਹ ਸੁੰਦਰਤਾ ਹੈ, ਸੁਹਾਉ ਹੈ, ਭਿੰਨੀ ਭਿੰਨੀ ਸੁਗੰਧੀ ਹੈ ਜਿਸ ਵਿਚ ਆਪਾ ਰਸ ਰੂਪ ਹੋ ਉਮਗਦਾ ਹੈ ਤੇ ਕੁਛ ਪਿਆਰ ਪਿਆਰ ਉਠਦਾ ਹੈ:

"ਹੁਣ ਚੁਫੇਰੇ ਨਜ਼ਰ ਦੌੜੀ। ਖੰਡ, ਮੰਡਲ, ਸੂਰਜ, ਚੰਦ, ਗ੍ਰਹਿ ਐਉਂ ਦਿਸਣ ਲੱਗੇ ਜਿਵੇਂ ਵਿਸਤਰਿਤ ਮਹੱਲਾ ਹੈ, ਪਰ ਹੈ ਅਤੀ ਅਤੀ ਵੱਡਾ। ਬੇਅੰਤ ਸਰਿਸ਼ਟੀਆਂ, ਅਣਗਿਣਤ ਸੂਰਜ ਜਿਨ੍ਹਾਂ ਦੇ ਆਸਰੇ ਗ੍ਰਹਿ, ਉਪ ਗ੍ਰਹਿ ਤੇ ਬੋਦੀਆਂ ਵਾਲੇ ਤਾਰੇ, ਸ੍ਰੇਣੀ, ਕ੍ਰਮ, ਤੇ ਬੰਧਾਨਾ ਅਨੁਸਾਰ ਦਲ ਰਹੇ ਸਨ, ਐਉਂ ਦਿੱਸਣ ਜਿਵੇਂ ਅੱਖਾਂ ਅੱਗੇ ਸਾਮ੍ਰਤਖ ਹੋ ਰਹੇ ਹਨ: ਇੰਦਰਪੁਰੀ, ਸ਼ਿਵਪੁਰੀ, ਜਿਨ੍ਹਾਂ ਲੋਕਾਂ ਦਾ ਨਾਉਂ ਰਖਿਆ ਹੋਇਆ ਹੈ ਤੇ

ਜਿਤਨਾ ਸੁੰਦਰ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਉਨ੍ਹਾਂ ਨਾਲੋਂ ਵੀ ਵਧੀਕ ਮਨਮੋਹਨ ਪੁਰੀਆਂ ਹਾਜ਼ਰ ਦਿਸੀਆਂ। ਇਕ ਪਾਸੇ ਬੜੇ ਸੂਰਮੇ ਤਪੱਸਵੀ ਲੋਕ ਖੜ੍ਹੇ ਹਨ, ਦੂਜੇ ਪਾਸੇ ਹਰ ਪ੍ਰਕਾਰ ਦੀਆਂ ਸ਼ਕਤੀਆਂ ਖੜ੍ਹੀਆਂ ਹਨ। ਸਾਰੀ ਦੁਨੀਆਂ ਦੇ ਸੁੰਦਰ ਦਰਬ ਪੈਰਾਂ ਹੇਠ ਪਏ ਹਨ। ਇਕ ਸਿੰਘਾਸਨ ਮਾਨੋ ਹੀਰਿਆਂ ਦੀ ਜੜਤ ਦਾ ਪਿਆ ਹੈ, ਰਾਗ ਰਾਗਣੀਆਂ ਰਾਗ ਅਲਾਪ ਕੇ ਮਨ ਨੂੰ ਖਿੱਚ ਰਹੀਆਂ ਹਨ, ਅਠਾਰਾਂ ਸਿਧੀਆਂ ਨੌਂ ਨਿਧੀਆਂ ਤੇ ਸਭ ਰਿਧੀਆਂ ਖੜ੍ਹੀਆਂ ਹਨ ਅਰ ਸਾਰੇ ਸੁਰ ਲੋਕ ਹਾਜ਼ਰ ਹਨ।" ਇਹ ਸਭ ਵਰਣਨ 'ਆਸਾ ਦੀ ਵਾਰ', 'ਸੁਖਮਨੀ', 'ਗੌੜੀ ਕਬੀਰ' ਤੇ 'ਧਨਾਸਰੀ ਕਬੀਰ' ਦੇ ਪਦਿਆਂ ਦਾ ਪਸਾਰ ਹੈ।

ਪਰ ਕੀਰਤਨ ਸੁਣਨ ਵਾਲੇ, ਮਗਨਚਿੱਤ ਭਾਈ ਵੀਰ ਸਿੰਘ ਦਾ ਮਨ ਇਨ੍ਹਾਂ ਰਿਧੀਆਂ ਸਿਧੀਆਂ ਦੇ ਦੇਸ਼ ਵਿਚ ਨਹੀਂ ਅਟਕਦਾ ਕਿਉਂਕਿ "ਸਤਗੁਰਾਂ ਨੇ ਸਿਧੀਆਂ ਤੋਂ ਮਨ੍ਹੇ ਕੀਤਾ ਹੈ।" ਇਸ ਲਈ ਇਸ ਸੁੰਦਰਤਾ ਦਾ ਪ੍ਰਭਾਵ ਉਡ ਜਾਂਦਾ ਹੈ ਤੇ ਇਹ ਝਾਕੀ ਲੋਪ ਹੋ ਜਾਂਦੀ ਹੈ। 'ਹੁਣ ਇਕ ਦਿੱਭਜੋਤ ਗੁਰਮੁਖ ਦਿਸੇ (ਮਾਝ ਮਹੱਲਾ ਤੀਜਾ) ਜੋ ਆਪਣੇ ਨੂਰ ਝਟਿੰਦੇ ਚਿਹਰੇ ਥੀਂ ਕੋਈ ਬੜੇ ਕਰਨੀ ਵਾਲੇ ਸਿੰਘ ਮਲੂਮ ਹੁੰਦੇ ਸੀ।' ਇਨ੍ਹਾਂ ਦੇ ਬੋਲੇ ਸ਼ਬਦਾਂ ਤੋਂ ਗਿਆਨ ਹੋਇਆ ਕਿ ਇਹ ਸੇਖ ਫ਼ਰੀਦ ਸਨ। ਇਸ ਤੋਂ ਪਿਛੋਂ ਫਿਰ ਸਵੱਈਏ ਮਹੱਲਾ ਚਾਰ ਦੀ ਧੁਨੀ ਉਠੀ ਤੇ ਫਿਰ ਗਉੜੀ ਕਬੀਰ ਦੀ ਧੁਨੀ।

'ਇਸ ਅਕਹਿ ਅਵਸਥਾ ਤੋਂ ਫੇਰ ਹਾਲਤ ਬਦਲੀ, ਫੇਰ ਨਜ਼ਰ ਖੁੱਲ੍ਹੀ ਬਾਹਰਲੇ ਦ੍ਰਿਸ਼ ਮੁੜ ਦਿਸ ਪਏ, ਮਾਨੋ ਸਾਰੇ ਬ੍ਰਹਮੰਡ ਦਿਸਣ ਲਗ ਪਏ (ਮਾਰੂ ਸੋਲਹੇ ਮਹੱਲਾ ਤੀਜਾ) ਅਰ ਨਿੱਜ ਕਰਕੇ ਹਿੰਦੁਸਤਾਨ ਵਲ ਦ੍ਰਿਸ਼ਟੀ ਨੂੰ ਵਧੀਕ ਖਿੱਚ ਪੈਣ ਲਗ ਪਈ।

'ਕੀ ਦੇਖਦੇ ਹਾਂ ਜੀਕੂਰ ਰੇਲ ਦੀ ਕਲਾ ਮਰੋੜ ਦਈਏ ਤਾਂ ਪੁਠੇ ਪੈਰੀਂ ਮੁੜ ਪੈਂਦੀ ਹੈ, ਤਿਵੇਂ ਬ੍ਰਹਮੰਡ ਦਾ ਮਾਨੋ ਕਾਲ ਚੱਕਰ ਉਲਟ ਪਿਆ ਹੈ।

'ਅੱਜ ਤੋਂ ਪਿੱਛੇ ਨੂੰ ਚੱਕਰ ਫਿਰਿਆ। ਅਸੀਂ ਨੱਬੇ ਵਰ੍ਹੇ ਦਾ ਹਾਲ ਮੂਰਤਾਂ ਵਾਂਗ ਦਿਸਿਆ ਫਿਰ ਮਹਾਰਾਜੇ ਰਣਜੀਤ ਸਿੰਘ ਦੇ ਅੰਤਮ ਸਮੇਂ ਦਾ ਨਕਸ਼ਾ ਦਿਸਿਆ। ਫਿਰ ਮਹਾਰਾਜੇ ਰਣਜੀਤ ਸਿੰਘ ਦਾ ਰਾਜ ਦਿਸਿਆ ਅਰ ਚਾਲੀ ਕੁ ਵਰ੍ਹੇ ਦੇ ਸਮਾਚਾਰ ਐਉਂ ਅੱਖਾਂ ਅੱਗਿਓਂ ਲੰਘ ਗਏ ਜੀਕਰ ਸੈਰਬੀਨ ਵਿੱਚੋਂ ਮੂਰਤਾਂ।'

ਇਸ ਤਰ੍ਹਾਂ ਕਾਲ ਦਾ ਇਹ ਪੁੱਠਾ ਚੱਕਰ ਤੁਰਕਾਂ ਦੇ ਜ਼ੁਲਮ, ਸਿੱਖਾਂ ਦੇ ਜੁਧ, ਮਰਹੱਟਿਆਂ ਦੇ ਟਾਕਰੇ, ਤੁਰਕ; ਪਠਾਣਾਂ ਦੇ ਘੋਲਾਂ ਤੋਂ ਲੰਘ ਕੇ ਔਰੰਗਜ਼ੇਬ ਨੂੰ ਤ੍ਰਾਉੜੀ ਪਾਏ ਤਖਤ ਤੇ ਬੈਠਾ ਦਿਖਾਉਂਦਾ ਹੈ। ਜਦੋਂ 'ਜਗਤ ਗੁਰੂ ਸਿਰੀ ਗੁਰੂ ਗੋਬਿੰਦ ਸਿੰਘ' ਨੂੰ ਖੇਦ ਹੁੰਦੇ ਹਨ, ਜਗਤ ਉਨ੍ਹਾਂ ਨੂੰ ਮਨੁੱਖ ਜਾਣਦਾ ਹੈ ਤੇ ਪ੍ਰੇਮੀ ਮਨ ਤਨ ਵਾਰਦੇ ਹਨ। ਫਿਰ ਮੁਗਲਾਂ ਦੇ ਸਾਰੇ ਪਾਤਸ਼ਾਹ ਤੇ ਨੌਆਂ ਗੁਰੂ ਸਾਹਿਬਾਂ ਦਾ ਸਮਾਂ, ਪਠਾਣਾ ਦਾ ਸਮਾਂ, ਲੋਧੀ, ਖਿਲਜੀ ਤੇ ਮੁਗਲ ਪਾਤਸ਼ਾਹਾਂ ਦੇ ਰਾਜ ਦਾ ਸਮਾਂ, ਮਾਮੂਦ ਗਜ਼ਨਵੀ ਦਾ ਹਿੰਦੁਸਤਾਨਾਂ ਉੱਤੇ ਧਾਵਿਆਂ ਦਾ ਸਮਾਂ, ਉਸ ਤੋਂ ਪਿੱਛੇ ਉਹ ਸਮਾਂ ਜਦੋਂ ਸਾਰੇ ਹਿੰਦੁਸਤਾਨ ਵਿੱਚ ਹਿੰਦੂ ਹੀ

ਹਿੰਦੂ ਦਿਸਦੇ ਸਨ, ਅੱਖਾਂ ਅੱਗਿਓਂ ਲੰਘਦਾ ਹੈ । 'ਫੇਰ ਹਿੰਦੂਆਂ ਤੇ ਬੋਧੀਆਂ ਦੀ ਕਸ਼ਮਕਸ਼ ਦਿਸੀ । ਜਹਾਜ਼ਾਂ ਦੇ ਜਹਾਜ਼ ਬੋਧੀਆਂ ਦੇ ਭਰ ਕੇ ਹਿੰਦੂਆਂ ਵਲੋਂ ਡੋਬੇ ਜਾਂਦੇ ਦਿਸੇ ।' ਫੇਰ ਬੋਧ ਰਾਜਿਆਂ, ਹਰਸ਼, ਅਸ਼ੋਕ ਆਦਿ ਰਾਜਿਆਂ ਦੇ ਰਾਜ, ਸ਼ਾਸਤਰਕਾਰ, ਵੇਦ ਮੰਤ੍ਰਾਂ ਦੇ ਉਪਾਸ਼ਕ ਰਿਸ਼ੀ ਤੇ ਮੁਨੀ ਦਿਸਦੇ ਹਨ, ਤੇ ਹਿੰਦੁਸਤਾਨ ਦੀ ਸੁਤੰਤਰਤਾ, ਬਹਾਦਰੀ, ਸ਼ਰਾਬੀ, ਧਰਮ...ਰਾਜ ਪ੍ਰਤਾਪ...ਸਨਾਤਨ ਵੱਡਿਆਂ ਦੇ ਗੁਆਲ ਜੀਵਨ...ਦਾ ਰਾਜਾ ਨਾ ਪਰਜਾ, ਘਰ ਦਾ ਵਡੇਰਾ ਕੁਲ ਦਾ ਗੁਰੂ ਤੇ ਰਾਜਾ...'ਇਸ ਤੋਂ ਮਗਰੋਂ ਕਿਸੇ ਹੋਰਸ਼ ਟਿਕਾਣਿਓਂ ਲੋਕਾਂ ਦਾ ਟੋਲਿਆਂ ਵਿਚ ਤੁਰਨਾ ਤੇ ਹਿੰਦੁਸਤਾਨ ਵਿਚ ਆਉਣਾ ਦਿਸਿਆ । ਫੇਰ ਸਾਰੇ ਮਨੁੱਖਾਂ ਦਾ ਸਾਰੀ ਧਰਤੀ ਉੱਤੇ ਜੰਗਲੀ ਦਸ਼ਾ, ਨਾ ਵਿਆਹ ਨਾ ਸ਼ਾਦੀ, ਨਾ ਘਰ ਨਾ ਬਾਰ, ਸ਼ਿਕਾਰ ਮਾਰਿਆ ਤੇ ਖਾ ਛੱਡਿਆ, ਆਦਿ ਕੌਤਕ ਨਜ਼ਰੀਂ ਪਏ ।' ਫਿਰ ਡਾਰਵਿਨ ਆਦਿ ਦੇ ਵਿਕਾਸ ਸਿਧਾਂਤ ਅਨੁਸਾਰ ਇਸ ਸ੍ਰਿਸ਼ਟੀ ਬ੍ਰਹਿਮੰਡ ਦਾ ਪਿਛਾਂਹ ਵਲ ਨੂੰ ਧੁੰਧੂਕਾਰ ਅਵਸਥਾ ਤਕ ਚਿਤਰ ਉਲੀਕਿਆ ਹੈ ਜਿਸ ਦੇ ਕਾਲ ਨੂੰ "ਖਬਰੇ ਸਾਡੀ ਮੋਟੀ ਸਮਝ ਗੋਚਰਾਂ ਕਰਨੇ ਲਈ ਸਤਿਗੁਰਾਂ ਨੇ ਛੱਤੀ ਜੁਗ ਕਰਕੇ ਲਿਖਿਆ ਹੈ" (ਮਾਰੂ ਸੋਲਹੇ ਮਹੱਲਾ ਤੀਜਾ ਮਾਰੂ ਸੋਲਹ ਮਹੱਲਾ ਪ੍ਰਹਿਲਾ) ।

ਇਸ ਅਵਸਥਾ ਨੂੰ ਅਸੀਂ ਈਸਾਈ ਕਲਪਨਾ ਦੀ (Chaos) ਗੜਬੜ ਅਵਸਥਾ ਦੇ ਤੁਲ ਚਿਤਰ ਸਕਦੇ ਹਾਂ । ਇਸ ਨੂੰ ਭਾਈ ਵੀਰ ਸਿੰਘ 'ਨਿਰੰਕਾਰ' ਅਵਸਥਾ ਦਾ ਨਾਉਂ ਦੇਂਦਾ ਹੈ । ਇਸ ਤੋਂ ਅਗੇ ਭਾਈ ਵੀਰ ਸਿੰਘ ਦੇ ਸ਼ਬਦਾਂ ਵਿਚ ਇਕ 'ਅਚਰਜ ਰੰਗ ਵਰਤਿਆ । ਉਸ ਹੋਂਦ...ਅਨੰਦ-ਰੂਪ ਪ੍ਰਕਾਸ਼...ਵਿਚੋਂ ਇਕ ਕੌਤਕ ਉਠਿਆ । ਉਸ ਦਾ ਰੂਪ ਰੰਗ ਕੁਝ ਨਾ ਸੀ, ਪਰ ਐਉਂ ਜਾਪੇ ਜਿਵੇਂ ਕੋਈ ਉਸੇ ਦੀ ਲਹਰ ਹੈ, ਖਿਆਲ ਹੈ, ਹੁਕਮ ਹੈ ਜਾਂ ਰਜ਼ਾ ਹੈ ਪਰ ਉਸ ਤੋਂ ਵਖਰਾ ਕੁਝ ਨਹੀਂ..........ਕੁਛ ਹੈ, ਉਹੋ ਜਿਹਾ, ਉਹੋ ਰੂਪ ।' ਇਸ ਅਵਸਥਾ ਨੂੰ ਭਾਈ ਸਾਹਿਬ ਨੇ 'ਏਕੰਕਾਰ' ਅਵਸਥਾ ਆਖਿਆ ਹੈ । ਇਸ ਤੋਂ ਅਗੇ ਹੁਣ ਇਕ ਸ਼ਬਦ ਉਠਿਆ, ਕੈਸਾ ਸ਼ਬਦ ਸੀ ? ਕੋਈ ਉਪਮਾ ਨਹੀਂ ਲਭਦੀ ।' ਭਾਈ ਸਾਹਿਬ ਦੇ ਕਥਨ ਅਨੁਸਾਰ ਇਹ ਓਅੰਕਾਰ ਅਵਸਥਾ ਸੀ । ਦੂਜੇ ਸ਼ਬਦਾਂ ਵਿਚ ਇਸ ਦਾ 'ਜੇ ਨਾਮ ਧਰੀਏ ਤਾਂ ਸਾਰਾ ਦਰਸ਼ਨ ਐਉਂ ਕਹੇ ਸਕੀਦਾ ਹੈ : ਪਹਿਲੇ ਇਕ ਅਕਹ ਸੀ, ਇਸ ਦਾ ਨਾਮ ਧਰ ਲਓ ਨਿਰੰਕਾਰ' । ਫਿਰ ਇਕ ਅਵਸਥਾ ਆਈ ਸੀ । ਉਸ ਦਾ ਨਾਮ ਧਰ ਲਓ 'ਏਕੰਕਾਰ' । ਫਿਰ ਇਕ ਇਹ ਅਵਸਥਾ ਆਈ "ਸ਼ਬਦ" ਦੀ, ਇਸ ਦਾ ਨਾਮ ਧਰ ਲਓ "ਓਅੰਕਾਰ" ।

ਇਸ ਤੋਂ ਅਗੇ ਭਾਈ ਸਾਹਿਬ ਦੇ ਕਥਨ ਅਨੁਸਾਰ 'ਇਸ ਸ਼ਬਦ ਦੀ ਮਧੁਰ ਸੁਰ ਹੋਈ, ਜਿਸ ਨਾਲ ਉਸ ਵੇਲੇ ਕੁਝ ਐਦਾਂ ਪ੍ਰਤੀਤ ਹੋਇਆ ਜਿਦਾਂ...ਇਕ ਅਤਿ ਪ੍ਰਕਾਸ਼ਮਾਨ ਤਖ਼ਤ ਹੈ, ਜਿਸ ਦੇ ਅਗੇ ਸੰਸਾਰ ਦੇ ਸਾਰੇ ਜੋਤਿਮਈ ਪਦਾਰਥਾਂ ਦਾ ਉਜਾਲਾ ਇਕੱਠਾ ਕਰ ਕੇ ਰਖ ਦੇਈਏ ਤਾਂ ਮਾਤ ਭਾਸੇ ।...ਫਿਰ ਕੀ ਦਿਸਿਆ ਕਿ ਇਸ ਤਖ਼ਤ ਦੇ ਪ੍ਰਕਾਸ਼ ਨਾਲੋਂ ਕਰੋੜਾਂ ਗੁਣਾਂ ਵਧੀਕ ਪ੍ਰਕਾਸ਼ਾਂ ਦਾ ਇਕ ਪੁੰਜ ਪ੍ਰਕਾਸ਼ ਆਨੰਦ ਸਰੂਪ ਹੈ ਤੇ ਪ੍ਰੇਮ ਸਰੂਪ ਤਖ਼ਤਾਂ ਦੇ

ਉਤੇ ਬਿਰਾਜਮਾਨ ਹੈ। ਅਰ ਇਕ ਹੋਰ ਐਸਾ ਰੂਪ ਜੋ ਵੀ ਪ੍ਰਕਾਸ਼ ਸਰੂਪ ਹੈ, ਇਸ ਪਹਲੇ ਰੂਪ ਤੋਂ ਭਿੰਨ ਹੋ ਕੇ ਐਉਂ ਸਾਮ੍ਹਣੇ ਸ਼ਰਧਾ ਤੇ ਪ੍ਰੇਮਾ ਭਗਤੀ ਵਿਚ ਖੜਾ ਹੈ ਕਿ ਜਿਕੁਰ ਪਿਤਾ ਤੋਂ ਹੋਇਆ ਪੁਤਰ, ਪਿਤਾ ਦਾ ਹੀ ਸਰੂਪ, ਅਦਬ ਨਾਲ ਪਿਤਾ ਦੇ ਪਾਸ ਖੜਾ ਪਿਤਾ ਤੋਂ ਭਿੰਨ ਭਾਸਦਾ ਹੈ।' ਇਹ ਪੁਤਰ ਰੂਪ 'ਗੁਰੂ ਨਾਨਕ' ਹੈ। ਇਹ ਸਾਰਾ ਵਰਣਨ ਮਾਨੋਂ ਅੰਗ੍ਰੇਜ਼ੀ ਕਵੀ ਮਿਲਟਨ ਦੇ ਗ੍ਰੰਥ 'ਖੁਸਾ ਸਵਰਗ' (Paradise lost) ਵਿਚ ਈਸਾ ਮਸੀਹ (Christ) ਦੇ ਰਚੇ ਜਾਣ ਦਾ ਸਮਰੂਪ ਹੈ।

ਇਸ ਜਨਮ ਧਾਰਨ ਦੀ ਘਟਨਾ ਨੂੰ ਪਹਲਾਂ ਚਮਤਕਾਰ ਰੂਪ ਵਿਚ ਇਉਂ ਵਰਣਨ ਕੀਤਾ ਹੈ ਕਿ ਸਚਖੰਡ ਵਿਚ ਅਕਾਲ ਪੁਰਖ ਆਪਣੇ ਪਿਤਾ ਕੋਲ ਰਹਿੰਦੇ ਇਕ ਸਮੇਂ ਗੁਰੂ ਨਾਨਕ ਨੇ ਵੇਖਿਆ ਕਿ ਭਾਰਤ ਦੇਸ਼ ਵਿਚ ਇਸ ਧਰਤੀ ਉਤੇ ਪਰਜਾ ਅਤਿ ਦੁਖੀ ਹੈ। ਪਰਜਾ ਨੂੰ ਇਸ ਤਰ੍ਹਾਂ ਤੜਫਦਾ ਦੇਖ ਕੇ ਦਇਆ ਦੀ ਖਾਣ ਤੇ ਕਰੁਣਾ ਦੀ ਨਿਧੀ ਗੁਰੂ ਨਾਨਕ ਦੇਵ ਜੀ ਸਹਾਰ ਨਾ ਸਕੇ, ਇਕ ਦਮ ਗੁਰੂ ਜੀ ਨੇ ਕਿਹਾ ਕਿ ਆਪਣੇ ਸੁਖ ਦਾ ਕੀ ਹੈ, ਦੁਖੀਆ ਨੂੰ ਸੁਖ ਦੇਣਾ ਚਾਹੀਏ।......ਚਿਤ ਨੇ ਕਹਿਆ, ਧਰਤੀ ਤੇ ਚਲ ਕੇ ਮਤ ਦੇਈਏ, ਪਾਪਾਂ ਦਾ ਨਾਸ਼ ਕਰੀਏ, ਜੀਅਦਾਨ ਲਾਈਏ ਜੋ ਲੋਕੀਂ ਉਥੋਂ ਆਪਣਾ ਸਮਾਂ ਪਾਪਾਂ ਵਿਚ, ਮਾਲ ਧਨ ਇਜ਼ਤਾਂ ਦੇ ਬਖੇੜਿਆਂ ਵਿਚ ਗੁਆ ਦਿਵਾਲੀਏ ਹੋ ਕੇ ਪਰਲੋਕ ਵਿਚ ਆ ਕੇ ਦੁਖ ਨਾ ਪਾਉਣ।

'ਇਨ੍ਹਾਂ ਸੰਕਲਪਾਂ ਵਿਚ ਸਨ ਕਿ ਕੀ ਦੇਖਦੇ ਹਨ, ਜਗਤਾਰ ਜੀ ਕਿਸੇ ਮਿਹਰ ਦੇ ਰੰਗ ਵਿਚ ਹਨ। ਆਪ ਨੇ ਬੜੇ ਅਦਬ ਨਾਲ ਪਿਤਾ ਜੀ ਪਾਸ ਦਿਲ ਦੀ ਬੇਨਤੀ ਕੀਤੀ।' ਅਕਾਲ ਪੁਰਖ ਨੇ ਇਹ ਬਨਤੀ ਪ੍ਰਵਾਨ ਕਰਕੇ ਗੁਰੂ ਨਾਨਕ ਨੂੰ ਇਸ ਜਗ ਉਤੇ ਆਉਣ ਦੀ ਆਗਿਆ ਦਿਤੀ। ਹੁਣ ਇਕ ਪੁਸ਼ਪ ਬਿਬਾਨ ਹਾਜ਼ਿਰ ਹੋਇਆ, ਜਿਸ ਨੂੰ "ਪਰਉਪਕਾਰ" ਕਰਕੇ ਸਦਦੇ ਹਨ। ਇਕ ਦੇਵਤੇ ਨੇ ਜਿਸ ਨੂੰ 'ਬਰਹਾ ਕਰ ਸਕਦੇ ਹਾਂ, ਪਿਆਰੇ ਪਿਤਾ ਦੀ ਪਵਿੱਤਰ ਗੋਦ ਤੋਂ ਸ੍ਰੀ ਗੁਰੂ ਜੀ ਨੂੰ ਪੁਸ਼ਪ ਬਿਬਾਨ ਵਿਚ ਬਿਠਾਇਆ।' ਇਹ ਬਿਬਾਨ 'ਹਿੰਦੁਸਤਾਨ ਦੇਸ਼ ਦੇ ਲਾਹੌਰ ਸ਼ਹਰ ਤੋਂ ਤੀਹ ਕੋਹ ਪਿਛੋਂ ਨੂੰ ਰਾਇ ਭੋਇ ਦੀ ਤਲਵੰਡੀ ਨਾਮੇ ਇਕ ਨਗਰ ਵਲ ਮੁੜਿਆ। ਇਥੇ ਇਕ ਮਹਤਾ ਕਾਲੂ ਨਾਮ ਬੇਦੀ ਘਰਾਣੇ ਦੇ ਰੱਜੇ ਘਰ ਵਾਲਾ, ਸ਼ਹਰ ਦਾ ਪਟਵਾਰੀ ਤੇ ਹਾਕਿਮ ਦਾ ਮੂੰਹ-ਚਿਤ ਲਗਦਾ ਕਾਰਦਾਰ ਦੇ ਮੁਸਾਹਿਬ ਸੀ ਇਸ ਦੇ ਘਰ ਵਿਚ ਇਕ ਸੁਹਣੇ ਸੁਥਰੇ ਤੇ ਖੁਲ੍ਹੇ ਦਾਲਾਨ ਅਰਥਾਤ ਦੀਵਾਨਖਾਨੇ ਵਿਚ ਇਸ ਦੀ ਸੁਪਤਨੀ ਜੀ ਦੇ ਨਾਲ ਦੋ ਇਕ ਸੇਵਕਾਂ ਬੈਠੀਆਂ ਹੋਈਆਂ ਸਨ ਸ਼ਮਾਦਾਨ ਲਟ ਲਟ ਬਲ ਰਹਿਆ ਸੀ ਕਿ ਅਚਾਨਕ ਆਪ ਤੋਂ ਆਪ ਭਾਰਾ ਪ੍ਰਕਾਸ਼ ਹੋ ਗਇਆ ਤੇ ਜਗ ਰਹੇ ਦੀਪਕ ਦਾ ਮਧਮ ਪ੍ਰਗਾਸ਼ ਹਿਸ ਗਇਆ। ਫਿਰ ਉਸ ਦੀਵਾਨਖਾਨੇ ਵਿਚ ਡਾਢੇ ਮਿਠੇ ਗਾਉਣ ਦੀ ਆਵਾਜ਼ ਕੰਨੀ ਪੈਣ ਲਗੀ ਤੇ ਫਿਰ ਕੁਝ ਸੂਰਤਾਂ ਦੇ ਝਾਵਲੇ ਪਏ। ਇਸ ਦਸ਼ਾ ਨੂੰ ਦੇਖ ਕੇ ਸੁਭੇ ਬੀਬੀਆਂ ਸਹਮ ਗਈਆਂ,

ਪਰ ਚਿਤੋਂ ਸੁਖੀ ਤੇ ਇਕਾਗਰ ਹੋਈਆਂ ਅਚਰਜਤਾ ਜੇਹੀ ਛਾ ਗਈ।...ਫਿਰ ਕੀ ਹੋਇਆ ਕਿ ਗੁਪਤ ਸੰਸਾਰ ਦੇ ਸੰਤ ਅਤੇ ਹੋਰ ਤਪਸਵੀ ਲੋਕ ਆਪਣੇ ਸੂਖਮ ਸਰੀਰਾਂ ਵਿਚ ਸਭ ਆ ਜੁੜੇ। ਬੂਹੇ ਵਜੇ ਹੋਏ ਹਨ, ਪਰ ਪਤਾ ਨਹੀਂ ਇਹ ਕਿਥੋਂ ਲੰਘੀ ਆਉਂਦੇ ਹਨ। ਸਾਰੇ ਜਣੇ ਜਦ ਬੈਠ ਗਏ ਤਦ ਸਭ ਨੇ ਇਕ ਭਜਨ ਗਾਂਵਿਆ।...ਹੁਣ ਪੁਸ਼ਪ ਬਿਬਾਨ ਦੇ ਨਾਲ ਆਏ ਦੇਵ ਲੋਕਾਂ ਨੇ ਗੁਰੂ ਜਸ ਗਾਇਨ ਕੀਤਾ ਅਰ ਐਸਾ ਸੁੰਦਰ ਰਾਗ ਹੋਣ ਲਗਾ ਕਿ ਕੌਣ ਉਪਮਾਂ ਕਹੇ।...ਇਸ ਤਰ੍ਹਾਂ ਦੇ ਆਨੰਦ ਵਿਚ ਗੀਤ ਗਾਉਂਦੇ ਤੇ ਨਮਸਕਾਰਾਂ ਕਰਦੇ ਸੰਤ ਜਨ ਅਸੀਸਾਂ ਲੈ ਕੇ ਵਿਦਾ ਹੋਏ। ਉਧਰ ਪੁਸ਼ਪ ਬਿਬਾਨ ਤੇ ਦੇਵਲੋਕ ਵਿਦਾ ਹੋ ਗਏ।

ਫਿਰ ਪਰੋਖ ਪਾਸੇ ਤੋਂ ਇਸ ਘਟਨਾ ਨੂੰ ਇਉਂ ਵਰਣਨ ਕੀਤਾ ਹੈ: ਰਾਤ ਦਾ ਸਮਾਂ ਸੀ, ਤਲਵੰਡੀ ਨਗਰ ਦੇ ਲੋਕੀ ਸੁਤੇ ਪਏ ਸੀ; ਬਾਹਰ ਬਨ ਦੇ ਵਣ ਨ੍ਰਿੰਦਰਾ ਵਿਚ ਸਨ, ਵਗਦੇ ਖੂਹ ਬੀ ਅਜੇ ਅਡੋਲ ਖੜੇ ਜਾਗੇ ਨਹੀਂ ਸੀ। ਰਾਤ ਚੁਪ-ਚੁਪਾਤੀ ਟੁਰ ਗਈ, ਕੋਈ ਪਹਰ ਕੁ ਰਹ ਗਈ ਹੋਊ ਤਾਂ ਇਸੇ ਨਗਰ ਵਿਚ ਇਕ ਪੰਡਿਤ ਤਾਰਿਆ ਵਲ ਦੇਖ ਰਹਿਆਂ ਨਜ਼ਰ ਪਇਆ। ਕਦੇ ਪਤਰੀ ਵਿਚੋਂ ਕੁਝ ਲੇਖਾ ਦੇਖਦਾ ਹੈ, ਕਦੇ ਆਕਾਸ਼ ਵਲ ਤਕਦਾ ਹੈ ਤੇ ਕੁਝ ਵਿਚਾਰਦਾ ਹੈ ਤੇ ਕਦੇ ਸੋਚ ਵਿਚ ਡੁਬ ਜਾਂਦਾ ਹੈ। ਅੰਦਰੋਂ ਸੁਆਣੀ ਨੇ ਵਾਜ ਦਿਤੀ, "ਪੰਡਿਤ ਜੀ; ਐਸ ਵੇਲੇ ਨਿਛਤਰਾਂ ਨਾਲ ਕੀ ਲੇਖੇ ਕਰ ਰਹੇ ਹੋ?" ਪੰਡਤ ਜੀ ਜ਼ਰਾ ਸੰਭਲੇ ਤੇ ਬੋਲੇ, "ਮਹਤਾ ਕਾਲੂ ਦੇ ਘਰ ਕਾਕਾ ਹੋਇਆ ਹੈ ਤੇ ਗ੍ਰਿਹ ਨਿਛਤਰ ਵਿਚਾਰ ਰਹਿਆ ਹਾਂ। ਉਹ ਤਾਂ, ਭਾਗ ਭਰੀਏ, ਕੋਈ ਮਹਾਬਲੀ ਅਵਤਾਰ ਜਾਪਦਾ ਹੈ।"

ਉਹ ਸਾਖੀਆਂ ਜਿਨ੍ਹਾਂ ਨੂੰ ਜਨਮਸਾਖੀਆਂ ਵਿਚ ਕਰਾਮਾਤੀ ਰੰਗ ਵਿਚ ਬਿਆਨ ਕੀਤਾ ਗਿਆ ਹੈ, ਭਾਈ ਵੀਰ ਸਿੰਘ ਨੇ ਯਥਾਰਥਿਕ ਢੰਗ ਨਾਲ ਵਰਣਨ ਕਰਨ ਦਾ ਯਤਨ ਕੀਤਾ ਹੈ; ਉਦਾਹਰਣ ਵਜੋਂ ਨੂਰਸ਼ਾਹ ਦੀ ਸਾਖੀ ਵਿਚ ਜਿੱਥੇ ਜਨਮਸਾਖੀਆਂ ਮਰਦਾਨੇ ਦਾ ਮੇਢਾ ਬਣਾਇਆ ਜਾਣਾ ਦੱਸਦੀਆਂ ਹਨ ਉਥੇ ਭਾਈ ਸਾਹਿਬ ਦੇ ਵਰਣਨ ਵਿਚ ਨੂਰਸ਼ਾਹ ਮਰਦਾਨੇ ਨੂੰ ਰਾਗ ਰੰਗ ਨਾਲ ਬੇਸੁੱਧ ਕਰ ਦਿੰਦੀ ਹੈ। ਨੂਰਸ਼ਾਹ ਦੇ ਵਿਰਾਜਸਥਾਨ ਦਾ ਵਰਣਨ ਇਉਂ ਕੀਤਾ ਹੈ, "ਚੌਂਕੀ ਪਰ ਇਕ ਅਤਿ ਸੋਹਣੀ ਕੋਈ ਤੀਸ ਬਰਸ ਦੀ ਰਸਿਕ ਗਾਉਣ ਹਾਰੀ ਬੈਠੀ ਸੀ, ਨੈਣ ਇਤਨੇ ਵੱਡੇ ਸਨ ਕਿ ਹਰਨਾਂ ਦੇ ਹੀ ਹੁੰਦੇ ਹਨ, ਉਨ੍ਹਾਂ ਵਿਚੋਂ ਇਕ ਬਾਣ ਜਹੇ ਵੱਜਦੇ ਸਨ, ਜਿਹੜੇ ਕੁਛ ਸਹਿਮ ਤੇ ਕੁਛ ਸੁਆਦ ਭਰਦੇ ਹਨ...... ਆਪ (ਮਰਦਾਨੇ) ਦੇ ਸਰੀਰ ਵਿਚੋਂ ਇਕ ਕਾਂਬਾ ਲੰਘਿਆ, ਫੇਰ ਹੱਥ ਪੈਰ ਸੁੰਨ ਹੋਣ ਲੱਗੇ।......ਯਾਦ ਆਇਆ ਕਦੇ ਨੀਲਗਿਰੀ ਦੇ ਟੋਡੇ ਜਾਂਗਲੀਆਂ ਦਾ ਹਾਲ ਸੁਣਿਆ ਸੀ (ਜੋ) ਪੰਛੀਆਂ ਦਾ ਸ਼ਿਕਾਰ ਨੈਣਾਂ ਦੀ ਟੱਕ ਬੰਨ ਕੇ ਕਰਦੇ ਹਨ ਕਿ ਉਹ ਚੀਂ ਚੀਂ ਕਰਦੇ ਆਪ ਉਨ੍ਹਾਂ ਦੀ ਗੋਦ ਵਿਚ ਆ ਵੜਦੇ ਹਨ। ......ਭਰਮ ਉੱਠਿਆ ਵੀ ਕਿ ਮੇਰੇ ਹਥ ਪੈਰ ਜੋ ਝੂਠੇ ਹੁੰਦੇ ਜਾਂਦੇ ਹਨ ਕਿਤੇ ਮੇਰੇ ਪਰ ਕੋਈ ਵਾਰ ਤਾਂ ਨਹੀਂ ਚਲ ਰਿਹਾ?

ਮੈਂ ਕਿਸੇ ਦਾ ਸ਼ਿਕਾਰ ਤਾਂ ਨਹੀਂ ਬਣ ਰਿਹਾ ? ਪਰ ਫਿਰ ਛਾ ਰਹੀ ਬੇਸੁੱਧੀ ਵਿੱਚ ਅੰਦਰਲੇ ਨੇ ਕਿਹਾ, ਰਾਗ ਰੱਬ ਦਾ ਰੂਪ ਹੈ। ਨਾਦ ਆਪ ਪਰਮੇਸ਼ਰ ਹੈ।......ਉਸ ਸੂਰਤ ਨੇ ਗਲਾ ਬੰਦ ਕਰ ਲਿਆ ਤੇ ਨੈਣਾਂ ਦੀ ਟੱਕ ਮਰਦਾਨੇ ਦੇ ਨੈਣਾਂ ਵਿੱਚ ਐਸੀ ਬੱਧੀ ਕਿ ਮਰਦਾਨਾ ਨੈਣ ਝਮਕਣ ਭੁੱਲ ਗਿਆ। ਇਸ ਸੂਰਤ ਦੇ ਪਿੱਛੇ ਇਕ ਮੋਟਾ ਬਲੌਰ ਆਪਣੇ ਪਰ ਪੈ ਰਹੀ ਰੌਸ਼ਨੀ ਨੂੰ ਪਰਤਾ ਦੇ ਰਿਹਾ ਸੀ ਜੋ......ਉਸ ਸੂਰਤ ਨੂੰ ਡੂੰਘਾ ਕਰ ਰਹੀ ਸੀ।[1]

ਮਰਦਾਨਾ ਮਾਨੋ ਪੱਥਰ ਦੀ ਮੂਰਤੀ ਹੋ ਗਿਆ ਸੀ। ਫਿਰ ਇਸ ਸੂਰਤ ਨੇ ਮਰਦਾਨੇ ਨੂੰ ਹਿਪਨੌਟਿਸਟਾਂ ਵਾਂਗੂੰ ਕਈ ਸਵਾਲ ਪੁੱਛੇ ਜਿਵੇਂ ਜਿਨ੍ਹਾਂ ਦੇ ਉੱਤਰ ਮਰਦਾਨੇ ਨੇ ਜਿਸ ਤਰ੍ਹਾਂ ਉਹ ਸੂਰਤ ਚਾਹੁੰਦੀ ਸੀ, ਦਿੱਤੇ। ਉਸ ਸੂਰਤ ਨੇ ਜਦੋਂ ਮਰਦਾਨੇ ਨੂੰ ਕਿਹਾ ਤੂੰ ਆਦਮੀ ਨਹੀਂ ਤ੍ਰੀਮਤ ਹੈਂ, ਤਾਂ ਮਰਦਾਨੇ ਨੇ ਜੀ ਹਾਂ ਕਿਹਾ। ਜਦੋਂ ਉਸ ਨੇ ਪੁੱਛਿਆ ਤੂੰ ਮੇਢਾ ਹੈਂ ਮਰਦਾਨੇ ਨੇ ਫਿਰ ਜੀ ਹਾਂ ਵਿੱਚ ਉੱਤਰ ਦਿੱਤਾ। ਫਿਰ ਉਰ ਸੂਰਤ ਨੇ ਮਰਦਾਨੇ ਨੂੰ ਮੇਢੇ ਦੀ ਬੋਲੀ ਬੋਲਣ ਲਈ ਆਖਿਆ ਤਾਂ ਮਰਦਾਨਾ ਮਕਿਆਉਣ ਲੱਗ ਪਿਆ। ਇਸ ਜਾਦੂ ਦੇ ਵਸ ਵਿਚੋਂ ਮਰਦਾਨੇ ਨੂੰ ਗੁਰੂ ਨਾਨਕ ਨੇ ਆ ਕੇ ਕੱਢਿਆ।

ਇਸ ਦੇ ਉਲਟ ਕੈਲਾਸ਼ ਪ੍ਰਬਤ ਉੱਤੇ ਗੁਰੂ ਨਾਨਕ ਦੇ ਮਹਾਂਦੇਵ, ਗੋਰਖ ਤੇ ਭਰਥਰੀ ਆਦਿ ਜੋਗੀਆਂ ਨੂੰ ਮਿਲਣ ਦੀ ਸਾਖੀ ਉਸੇ ਤਰ੍ਹਾਂ ਦੱਸੀ ਹੈ ਜਿਸ ਤਰ੍ਹਾਂ ਜਨਮ-ਸਾਖੀਆਂ ਵਿੱਚ ਜਾਂ ਮਹਾਂਕਵੀ ਸੰਤੋਖ ਸਿੰਘ ਦੇ 'ਨਾਨਕ ਪ੍ਰਕਾਸ਼' ਵਿੱਚ। ਰਾਗ ਆਸਾ ਅਸ਼ਟਪਦੀਆਂ ਵਿੱਚ ਗੁਰੂ ਨਾਨਕ ਦੇਵ ਦਾ ਭਰਥਰੀ ਨੂੰ ਸੰਬੋਧਨ ਭਾਈ ਵੀਰ ਸਿੰਘ ਨੇ ਸ਼ਾਬਦਿਕ ਅਰਥਾਂ ਵਿੱਚ ਹੀ ਲਿਆ ਹੈ ਅਤੇ ਇੱਕ ਟਿੱਪਣੀ ਵਿੱਚ ਦੱਸਿਆ ਹੈ ਕਿ ਇਹ ਭਰਥਰੀ ਸ਼ੱਤਕਾਂ ਦਾ ਕਰਤਾ ਸੱਤਵੀਂ ਸਦੀ ਦਾ ਭਰਥਰੀ ਹਰੀ ਨਹੀਂ ਹੋਰ ਭਰਥਰੀ ਜੋਗੀ ਹੈ। ਪਰ ਇਸ ਨਾਲ ਚਮਤਕਾਰ ਵਿੱਚ ਦਿੱਤੇ ਸੰਬਾਦ ਵਿਚ ਮਹਾਂਦੇਵ ਤੇ ਗੋਰਖਨਾਥ ਤੇ ਮਛੰਦਰ ਨਾਥ ਦਾ ਗੁਰੂ ਨਾਨਕ ਦੇਵ ਨਾਲ ਗੱਲ ਬਾਤ ਕਰਨਾ ਸਪਸ਼ਟ ਨਹੀਂ ਹੁੰਦਾ। ਇਸੇ ਤਰ੍ਹਾਂ ਉਤਰਾਰਧ ਦੇ 65ਵੇਂ ਅੰਕ ਵਿੱਚ ਭਾਈ ਸਾਹਿਬ ਨੇ ਗੁਰੂ ਨਾਨਕ ਦੀ ਮਛੰਦਰ ਨਾਥ ਤੇ ਗੋਰਖ ਨਾਥ ਨਾਲ ਗੋਸ਼ਟਾਂ ਵੀ ਕਿਸੇ ਯਥਾਰਥੀਕਰਨ ਦੇ ਯਤਨ ਤੋਂ ਬਿਨਾਂ ਹੀ ਜਿਉਂ ਦੀ ਤਿਉਂ ਦਿੱਤੀ ਹੈ। ਕੌਡਾ ਰਾਖਸ਼ ਦੀ ਸਾਖੀ ਕਵਿਤਾ ਵਿੱਚ ਦਿੱਤੀ ਹੈ ਜਿਸ ਦਾ ਯਥਾਰਥੀਕਰਨ ਇਉਂ ਕੀਤਾ ਹੈ, 'ਮਾਣਸ ਖਾਣਾ ਜਾਂਗਲੀ ਉਸ ਰਾਖਸ਼ ਕਹੀਏ।'

ਸੱਤ ਤਾਂ ਇਹ ਹੈ ਕਿ ਭਾਈ ਸਾਹਿਬ ਦੀ ਵਿਵੇਕਬੁੱਧੀ ਜਨਮਸਾਖੀ ਦੀਆਂ ਕਰਾਮਾਤੀ ਕਥਾਵਾਂ ਨੂੰ ਜਿਉਂ ਦਾ ਤਿਉਂ ਸਵੀਕਾਰ ਕਰਨ ਵਿੱਚ ਕੁਝ ਝਿਝਕਦੀ ਹੈ, ਪਰ ਸ਼ਰਧਾਭਾਵ ਉਨ੍ਹਾਂ ਨੂੰ ਇਨ੍ਹਾਂ ਸਾਖੀਆਂ ਨੂੰ ਪੂਰਨਭਾਂਤ ਨਕਾਰ ਦੇਣ ਤੋਂ ਰੋਕਦਾ ਹੈ। ਸੋ ਉਹ ਵਿੱਚ ਵਿਚਾਲੇ

---

1 ਗੁਰੂ ਨਾਨਕ ਚਮਤਕਾਰ ਪੂਰਬਾਰਧ ਸਫ਼ਾ 213

ਜਿਹੇ ਦੀ ਕਾਵਿਮਈ ਗੱਲ ਕਰ ਜਾਂਦੇ ਹਨ। ਗੁਰ ਨਾਨਕ ਚਮਤਕਾਰ ਤੇ ਦੂਜੇ ਚਮਤਕਾਰਾਂ ਦੀ ਸ਼ੈਲੀ ਇਸ ਪ੍ਰਕਾਰ ਦੀ ਝੂਠੀ ਜਹੀ ਕਾਵਿਮਈ ਹੈ ਕਿ ਉਸ ਲਈ ਅੰਗਰੇਜ਼ੀ ਕਵੀ ਕੌਲਰੇਜ਼ ਦੇ ਪ੍ਰਸਿੱਧ ਕਥਨ ਦਾ ਆਸਰਾ ਲਿਆ ਜਾ ਸਕਦਾ ਹੈ ਕਿ ਕਵਿਤਾ ਵਿੱਚ ਵਾਸਤ-ਵਿਕ ਤੇ ਉਪਰਵਾਸਤਵਿਕ ਵਿਵਰਨਾ ਨੂੰ ਇਸ ਤਰ੍ਹਾਂ ਰਲਾ ਮਿਲਾ ਦਿੱਤਾ ਜਾਂਦਾ ਹੈ ਕਿ ਉਹ ਸਾਰੇ ਇੱਕੋ ਪ੍ਰਕਾਰ ਦੇ ਵਿਸ਼ਵਾਸ਼ਨੀਯ ਪ੍ਰਤੀਤ ਹੋਣ ਲਗ ਜਾਂਦੇ ਹਨ।

ਵਾਸਤਵਿਕ ਦ੍ਰਿਸ਼ਟੀ ਤੋਂ ਦੇਖਿਆ ਜਾਵੇ ਤਾਂ ਗੁਰੂ ਨਾਨਕ ਦੇ ਜੀਵਨ ਬਾਰੇ ਸਾਨੂੰ ਉਨ੍ਹਾਂ ਦੇ ਜਨਮ, ਵਿਵਾਹ, ਸੰਤਾਨ ਉਤਪਤੀ ਦੇਸ਼ ਵਿਦੇਸ਼ ਰਟਨ, ਕਰਤਾਰ ਪੁਰ ਵਿੱਚ ਨਿਵਾਸ ਤੇ ਜੋਤੀ ਜੋਤ ਸਮਾਣ ਦੀਆਂ ਪ੍ਰਮੁਖ ਘਟਨਾਵਾਂ ਤੇ ਵਿਸਤਾਰ ਦਿੱਤ ਗਏ ਹਨ, ਬਹੁਤ ਕਰਕੇ ਕਲਪਿਤ ਹਨ। ਭਾਈ ਵੀਰ ਸਿੰਘ ਦੇ 'ਗੁਰੂ ਨਾਨਕ ਚਮਤਕਾਰ' ਆਕਾਰ 'ਪੁਰਾਤਨ-ਜਨਮਸਾਖੀ' ਜਿਸ ਨੂੰ ਪ੍ਰਮਾਣਿਕ ਮੰਨਿਆਂ ਜਾਂਦਾ ਹੈ—ਦਾ ਕੋਈ ਵੀਹ ਗੁਣਾਂ ਹੈ। ਇਹ ਸਿੱਧ ਹੈ ਕਿ ਇਹ ਵਿਸਤਾਰ ਮਨੋਕਲਪਿਤ ਹੈ; ਭਾਈ ਵੀਰ ਸਿੰਘ ਦੇ ਕਥਨ ਅਨੁਸਾਰ ਇਹ ਉਸ ਦੇਸ਼ ਦਾ ਵਰਵਾ ਹੈ ਜੋ ਸਾਡੇ ਗਿਆਨ ਦੀ ਹੱਦ ਤੋਂ ਪਰੇ ਦਾ ਹੈ ਤੇ ਕੇਵਲ ਮਹਾਨਤਾ ਦੀ ਅਵਸਥਾ ਵਿਚ ਕਲਪਿਤ ਕੀਤਾ ਜਾ ਸਕਦਾ ਹੈ। ਸ੍ਰੀ ਗੁਰੂ ਨਾਨਕ ਚਮਤਕਾਰ ਤੇ ਦੂਜੇ ਚਮਤਕਾਰ ਵੀ ਇਸ ਮਗਨਤਾ ਵਿਚੋਂ ਉਤਪਨ ਹੋਏ ਕਲਪਿਤ ਵਰਣਨ ਹਨ। ਪਰ ਥਾਓਂ ਥਾਈਂ ਭਾਈ ਵੀਰ ਸਿੰਘ ਇਸ ਕਲਪਿਤ ਵਿਸਥਾਰ ਨੂੰ ਵਾਸਤਵ ਨਾਲ ਜੋੜਨ ਦੇ ਯਤਨ ਕਰਦੇ ਹਨ। ਇਸ ਦ੍ਰਿਸ਼ਯ ਨਾਲ ਭਾਈ ਸਾਹਿਬ ਗੁਰੂ ਨਾਨਕ ਦੇਵ ਨੂੰ ਗੁਰੂ ਅਰਜਨ ਦੇਵ ਦੀ ਤੁਕ 'ਸਭ ਤੇ ਵੱਡਾ ਸਤਿਗੁਰੁ ਨਾਨਕ ਜਿਨਿ ਕਲ ਰਾਖੀ ਮੇਰੀ' ਨੇ ਸਿਧ ਕਰਨ ਲਈ ਪੁਰਾਤਨ ਭਾਰਤ ਤੇ ਬਾਕੀ ਦੇ ਜਗਤ ਵਿਚਲੇ ਮਹਾਂਪੁਰਖਾਂ, ਅਵਤਾਰਾਂ ਤੇ ਪੈਗੰਬਰਾਂ ਦੇ ਮਤਾਂ ਦਾ ਗੁਰੂ ਨਾਨਕ ਦੇ ਮਤ ਨਾਲ ਟਾਕਰਾ ਕਰਦੇ ਹਨ। ਸਭ ਤੋਂ ਪਹਿਲਾਂ ਇਸ ਟਾਕਰੇ ਵਿਚ ਮਹਾਤਮਾ ਬੁੱਧ ਨੂੰ ਲਿਆ ਗਿਆ ਹੈ। ਕਿਸੇ ਪੁਸਤਕ, 'ਗੋਸਪਲ ਆਫ਼ ਦਾ ਬੁੱਧ', ਪੰਨਾ ੧੨੧, ੧੨੨ ਦੇ ਹਵਾਲੇ ਨਾਲ ਭਾਈ ਵੀਰ ਸਿੰਘ ਬੁੱਧ ਮੱਤ ਦੇ ਸ਼ੁੱਧ ਮਾਰਗਾਂ ਦੇ ਲੱਛਣ ਇਹ ਦੱਸਦੇ ਹਨ; ਇਖ਼ਲਾਕ ਦੇ ਸਾਰੇ ਹੁਕਮ, ਬਚਨਾਂ ਤੇ ਕਰਮਾਂ ਵਿਚ ਪਵਿਤ੍ਰਤਾ, ਪੰਜਾਂ ਇੰਦਰਿਆਂ ਦੇ ਬੂਹੇ ਪੁਰ ਰਾਖੀ ਤੇ ਮਨ ਉੱਤੇ ਕਾਦਰ ਹੋਣਾ ਇਹੀ ਪੂਰਨ ਬੁੱਧ ਧਰਮ ਹੈ।" ਭਾਈ ਵੀਰ ਸਿੰਘ ਅਨੁਸਾਰ, "ਇਸ ਨਾਲ ਗੁਰੂ ਨਾਨਕ ਦੇਵ ਜੀ ਨੂੰ ਅਜੋੜ ਨਹੀਂ ਹੈ। ਸ਼ੁੱਭ ਕਰਮਾਂ ਤੇ ਸਦਾਚਾਰ ਦੀ ਸਿੱਖਿਆ ਗੁਰੂ ਨਾਨਕ ਦੇਵ ਜੀ ਦੀ ਬੁੱਧ ਜੀ ਤੋਂ ਘਟਦੀ ਨਹੀਂ, ਵਧੇਰੇ ਹੀ ਲਿਸ਼ਕਾਰੇ ਮਾਰਦੀ ਹੈ।" ਪਰ ਗੁਰੂ ਨਾਨਕ ਦੇਵ ਨੇ 'ਸਾਰਾ ਇਖਲਾਕ ਸਖਾਲੇ ਦੱਸ ਦਿੱਤਾ ਕਿ ਜੇ ਇਸ ਵਿਚ ਹਾਓਂ ਹੈ ਤਾਂ ਸੁਖ ਇਸਦਾ ਫਲ ਨਹੀਂ ਹੋਣਾ......" ਤਾਂ ਤੇ ਨਿਰੇ ਸ਼ੁਭ ਕਰਮ ਸੁਖਦਾਈ ਨਹੀਂ। ਇਸ ਕਰਕੇ ਗੁਰੂ ਨਾਨਕ ਦੇਵ ਨੇ "ਇਖਲਾਕ ਤੋਂ ਉੱਪਰ ਤੇ ਇਖਲਾਕ ਦੀ ਰੂਹ ਪਰਮੇਸ਼ਰ ਨਾਲ ਸਬੰਧ ਦੱਸਿਆ ਤੇ ਨਾਮ ਉਸ ਦਾ ਸਾਧਨ ਦੱਸਿਆ।"

ਦੂਜੇ, "ਬੁੱਧ ਜੀ ਨੇ ਵਾਹਿਗੁਰੂ ਜੀ ਵਲੋਂ ਚੁੱਪ ਧਾਰਨ ਕੀਤੀ। ਸਤਿਗੁਰ

ਨਾਨਕ ਨੇ ਨਾ ਕੇਵਲ ਚੁੱਪ ਖੋਹਲੀ ਪਰ ਉਸ ਪ੍ਰੀਤਮ ਦੀਆਂ ਕੋਇਲ ਵਾਂਗੂੰ ਇਲਾਹੀ ਰਾਗ ਵਿਚ ਕੂਕਾਂ ਦਿੱਤੀਆਂ।" ਤੀਜੇ, "ਜੇ ਅੰਤਰੀਵ ਵਿਚਾਰ ਕਰੋ ਤਾਂ ਬੁੱਧ ਦਾ ਅਰਥ ਹੈ" "ਪ੍ਰਕਾਸ਼ ਦਾ ਦਾਤਾ।" ਇਤਿਹਾਸ ਵੀ ਇਹੋ ਹੈ ਕਿ ਬੁੱਧ ਜੀ ਸਾਕੀ ਮੁਨੀ ਸੇ, ਉਨ੍ਹਾਂ ਨੇ ਘਾਲਾਂ ਕਰਕੇ "ਬੁੱਧ" ਪ੍ਰਕਾਸ਼ ਪਾਇਆ, ਪਰ ਗੁਰੂ ਨਾਨਕ ਦੇਵ ਜੀ ਜਨਮ ਤੇ ਹੀ ਗੁਰੂ... ਪ੍ਰਕਾਸ਼ ਦਾਤਾ ਸੇ।

ਈਸਾ ਦੇ ਮੱਤ ਨਾਲ ਗੁਰੂ ਨਾਨਕ ਦੇ ਮੱਤ ਦਾ ਟਾਕਰਾ ਇਸ ਤਰ੍ਹਾਂ ਕੀਤਾ ਹੈ। ਈਸਾ ਜੀ ਦੇ ਮੱਤ ਵਿਚ ਰੱਬ ਹੈ, ਪਰ ਰੱਬ ਇਕ ਦੇ ਕੀਤੇ ਕਰਮਾਂ ਦਾ ਬਦਲਾ ਉਸ ਦੀਆਂ ਕੁਲੀ ਕੁਲਾਂ ਤੀਕ ਲੈਣ ਵਾਲਾ ਇਕ ਗੈਰਤੀ ਜਾਂ ਅਣਖੀਲਾ ਮਾਲਕ ਹੈ। ਪ੍ਰੰਤੂ ਗੁਰੂ ਨਾਨਕ ਦੇ ਮੱਤ ਵਿਚ ਉਸ ਪ੍ਰੀਤਮ ਅਨੰਤ ਤੇ ਬੇਅੰਤ ਵਿਚ ਬਦਲਾ ਲੈਣ ਵਾਲੀ ਗੱਲ ਦਾ ਆਭਾਵ ਹੈ।

ਈਸਾ ਜੀ ਦਾ ਕਥਨ ਹੈ, "ਕਿ ਮੈਂ ਸਾਰਿਆਂ ਦੇ ਪਾਪਾਂ ਦੇ ਬਦਲੇ ਸੂਲੀ ਚੜ੍ਹਦਾ ਹਾਂ, ਮੇਰੇ ਤੇ ਨਿਸਚਾ ਕਰੋ, ਮੈਂ ਬਚਾਵਾਂਗਾ।" ਗੁਰੂ ਨਾਨਕ ਨੇ ਹੋਰਨਾਂ ਦੇ ਪਾਪਾਂ ਲਈ ਕਿਸੇ ਦਾ ਸਜਾ ਪਾਕੇ ਜਾਂ ਮਰਕੇ ਉਨ੍ਹਾਂ ਦਾ ਨਿਸਤਾਰਾ ਕਰਨਾ ਨਹੀਂ ਮੰਨਿਆ।

ਈਸਾ ਜੀ ਨੇ ਐਤਵਾਰ ਨੂੰ ਅਰਦਾਸ ਕਰਨ ਦਾ ਆਦੇਸ਼ ਦਿਤਾ ਹੈ, ਗੁਰੂ ਨਾਨਕ ਦੇਵ ਨੇ ਕਿਸੇ ਇਕ ਦਿਨ ਨੂੰ ਪਵਿਤ੍ਰ ਨਹੀਂ ਕਿਹਾ, ਅੱਠਾਂ ਪਹਿਰਾਂ ਵਿਚੋਂ ਸਵੇਰੇ ਦਾ ਪਹਿਰ ਪਵਿਤ੍ਰ ਦੱਸਿਆ", ਤੇ ਅੱਗੋਂ ਫਰਮਾਇਆ ਕਿ ਅੱਠੋ ਪਹਿਰ ਪ੍ਰਮਾਤਮਾ ਦੇ ਭਾਉ ਵਿਚ ਰਹਿਣਾ ਚਾਹੀਦਾ ਹੈ।

ਈਸਾ ਜੀ ਨੇ ਕਿਹਾ ਹੈ, "ਉਹ ਬੂਹਾ ਮੈਂ ਹਾਂ, ਮੇਰੇ ਥਾਈਂ ਜੋ ਕੋਈ ਵੜੇ ਤਾਂ ਉਹ ਮੁਕਤੀ ਪਾਊ।" ਭਾਈ ਵੀਰ ਸਿੰਘ ਅਨੁਸਾਰ ਇਹ "ਮੈਂ ਤੇ ਮੇਰੇ" "ਲੇਸ਼ ਅਵਿਦਿਆ" ਹਨ। ਗੁਰੂ ਨਾਨਕ ਦੇਵ ਜੀ ਨੇ ਵਾਹਿਗੁਰੂ ਅੱਗੇ ਅਰਦਾਸ ਵਿਚ ਇਹ ਹਾਉਮੈਂ ਨਹੀਂ ਲਿਆਂਦੀ। ਮਨੁੱਖ ਦੀ ਮੁਕਤੀ ਵਾਹਿਗੁਰੂ ਤੇ ਛੱਡੀ ਹੈ, ਉਹ ਜਿਵੇਂ ਭਾਵੇ ਮਨੁੱਖ ਦਾ ਨਿਸਤਾਰਾ ਕਰੇ 'ਜਿਤੁ ਦੁਆਰੈ ਉਬਰੈ ਤਿਤੈ ਲੇਹੁ ਉਬਾਰਿ', (ਬਿਲਾਵਲ ਵਾਰ ਮਹੱਲਾ ਤੀਜਾ)

ਇਸੇ ਤਰ੍ਹਾਂ ਗੁਰੂ ਨਾਨਕ ਦੇਵ ਦੇ ਧਰਮ ਦੇ ਸੰਕਲਪ ਨੂੰ ਰਾਮ ਕ੍ਰਿਸ਼ਨ ਨਾਲੋਂ ਉਚੇਰਾ ਦੱਸਿਆ ਹੈ। ਫਿਰ ਅੱਗੇ ਚਲ ਕੇ ਗੌਰੰਗ, ਰਾਮਾਨੁਜ, ਵੱਲਭ ਆਦਿ ਨੂੰ ਲਿਆ ਹੈ ਔਰ ਨਾਲ ਹੀ ਇਹ ਰਖਾਉਣੀ ਕਰ ਲਈ ਹੈ ਕਿ ਇਹ ਲੋਗ ਭਗਤ ਹਨ, ਅਵਤਾਰ ਨਹੀਂ। ਭਾਈ ਵੀਰ ਸਿੰਘ ਅਨੁਸਾਰ ਇਨ੍ਹਾਂ ਦਾ ਕੰਮ ਇਸ ਤਰ੍ਹਾਂ ਦਾ ਹੈ, "ਜਿਸ ਤਰ੍ਹਾਂ ਇਨ੍ਹਾਂ ਨੇ ਗੁਰੂ ਨਾਨਕ ਆਗਮ ਲਈ ਰਸਤਾ ਤਿਆਰ ਕੀਤਾ, ਇਹ ਭਗਤ ਰਾਮ ਤੇ ਕ੍ਰਿਸ਼ਨ ਨੂੰ ਸਰਗੁਣ ਰੂਪ ਵਿਚ ਪੂਜਦੇ ਸਨ ਤੇ ਗੁਰੂ ਨਾਨਕ ਦੇਵ ਨੇ ਮੁੱਢ ਤੋਂ ਹੀ ਇਕ ਅਕਾਲ ਪੁਰਖ ਦੀ ਉਪਾਸਨਾ ਦ੍ਰਿੜਾਈ। ਭਾਈ ਵੀਰ ਸਿੰਘ ਅਨੁਸਾਰ ਇਨ੍ਹਾਂ ਭਗਤਾਂ ਦਾ ਕੀਰਤਨ

ਨਾਚ ਨਾਲ ਸੰਯੁਕਤ ਸੀ ਜਿਸ ਨੂੰ ਗੁਰੂ ਨਾਨਕ ਨੇ ਮਨ੍ਹਾਂ ਕਰ ਦਿਤਾ ਕਿਉਂਕਿ ਇਹ, "ਲੋਕਾਂ ਨੂੰ ਸੰਸਾਰੀ ਨਾਚਾਂ ਵਿਚ ਲੈ ਗਿਆ"। ਗੁਰੂ ਨਾਨਕ ਦੇਵ ਦੀ ਇਕ ਹੋਰ ਵਡਿਆਈ ਇਨ੍ਹਾਂ ਭਗਤਾਂ ਦੀ ਤੁਲਨਾ ਵਿਚ ਗ੍ਰਿਹਸਤੀ ਬਣ ਕੇ ਰਹਿਣ ਦੀ ਹੈ, ਜਦੋਂ ਕਿ ਇਹ ਭਗਤ ਸੰਨਿਆਸੀ ਸਨ, ਤੇ ਆਪਣੇ ਵਿਚਾਰ ਦੇ ਸਮਰਥਨ ਵਿਚ ਕਨਿੰਘਮ ਦੇ ਸਿਖਾਂ ਦੇ ਇਤਿਹਾਸ ਵਿਚੋਂ ਹਵਾਲਾ ਦਿਤਾ ਹੈ। ਜ਼ਰਤੁਸਤ ਦੇ ਆਹਰਮਨ ਦੇ ਸੰਕਲਪ ਨੂੰ ਭਾਈ ਸਾਹਿਬ ਨੇ ਠੀਕ ਹੀ ਯਹੂਦੀਆਂ ਇਸਾਈਆਂ ਤੇ ਮੁਸਲਮਾਨਾਂ ਦੇ ਸ਼ੈਤਾਨ ਦੇ ਸੰਕਲਪ ਨਾਲ ਮਿਲਾਇਆ ਹੈ, ਪਰ, 'ਗੁਰੂ ਨਾਨਕ ਜੀ ਨੇ ਬਦੀ ਇਕ ਪ੍ਰੇਰਕ, ਲੁਭਾਉਣ ਵਾਲੀ ਅਜਮਾਇਸ਼ ਤਾਂ ਮੰਨੀ ਹੈ, ਪਰ ਖ਼ੁਦਾ ਦਾ ਸ਼ਰੀਕ ਸ਼ੈਤਾਨ ਬਦੀ ਦਾ ਮਾਲਕ ਨਹੀਂ ਮੰਨਿਆ।" ਮਨੁੱਖ ਦੀ, ਆਪਣੀ ਭੁੱਲ ਨੂੰ ਬਦੀ ਦਾ ਕਾਰਨ ਦੱਸਿਆ ਹੈ। ਸ਼ੈਤਾਨ ਦੇ ਖਿਆਲ ਵਾਂਗ ਹਿੰਦੂਆਂ ਨੇ ਕਲਿਜੁਗ ਨੂੰ ਵਜੂਦ ਵਾਲਾ ਮੰਨਿਆ ਹੈ। ਇਸ ਬਦੀ ਦੇ ਵਜੂਦ ਨੂੰ ਗੁਰੂ ਜੀ ਵਜੂਦ ਵਾਲਾ ਨਹੀਂ ਮੰਨਦੇ। 'ਪੁਰਾਤਨ ਜਨਮਸਾਖੀ' ਦੀ 'ਕਲਿਜੁਗ ਵਾਲੀ ਸਾਖੀ' ਨੂੰ ਭਾਈ ਸਾਹਿਬ ਨੇ ਗੁਰੂ ਨਾਨਕ ਚਮਤਕਾਰ ਦੇ ਅੰਕ ਨੰਬਰ ਬੱਤੀ ਵਿਚ ਸ਼ਬਦੋਂ ਸ਼ਬਦ ਦੁਹਰਾਇਆ ਹੈ, ਪਰ ਨਾਲ ਹੀ ਇਹ ਚੇਤਾਵਨੀ ਕਰ ਦਿੱਤੀ ਹੈ ਕਿ, 'ਜਗਤ ਦੇ ਲਗ ਭਗ ਸਾਰੇ ਅਵਤਾਰਾਂ ਨਾਲ ਸ਼ੈਤਾਨ ਅਥਵਾ ਮਾਇਆ ਆਦਿਕਾਂ ਦਾ ਆ ਕੇ ਉਨ੍ਹਾਂ ਨੂੰ ਡੇਗਣ ਦਾ ਯਤਨ ਕਰਨਾ ਦੱਸਿਆ ਹੈ। ਕਲਿਜੁਗ ਵੀ ਉਸੀ ਤਰ੍ਹਾਂ ਕੋਈ ਪਰਤਾਵਾ ਹੋਇਆ ਹੈ, ਜੋ ਗੁਰੂ ਬਾਬੇ ਨੂੰ ਹਿਲਾ ਨਹੀਂ ਸਕਿਆ।

ਅੱਗੇ ਚਲਕੇ ਭਾਈ ਵੀਰ ਸਿੰਘ ਨੇ ਗੁਰੂ ਨਾਨਕ ਦੇ ਮੱਤ ਨੂੰ ਤਾਉ ਮੱਤ ਤੇ ਕਨਫ਼ਿਊਸ਼ਸ ਦੇ ਮੱਤ ਨਾਲ ਟਕਰਾਇਆ ਹੈ। ਭਾਈ ਵੀਰ ਸਿੰਘ ਲਿਖਦੇ ਹਨ, "ਲਾਉ ਤੁਸ ਦੀ ਸਿਖਿਆ ਦਾ ਨਚੋੜ ਇਹ ਹੈ ਕਿ ਨੇਕੀ ਬਦੀ ਨੂੰ ਅਖੀਰ ਜਿਤੇਗੀ। ਇਸ ਪ੍ਰਕਾਰ ਦੇ ਮਤਾਂ ਨੂੰ ਤੇ ਆਦਿ ਹਿੰਦ ਦੀ ਤਪੱਸਿਆ ਨੂੰ ਤੱਕੀਏ ਤਾਂ ਸਰੀਰ ਦੀ ਸਫਾਈ. ਕਾਇਆਂ ਦਾ ਮਾਂਜਣਾ ਹੀ ਧਰਮ ਸਮਝਿਆ ਗਿਆ ਸੀ। ਨਾਹਉਣਾਂ, ਸੇਵਾ, ਬਰਤ ਆਦਿ ਤੇ ਆਸਣਾ ਦੀਆਂ ਵਰਜਿਸ਼ਾਂ ਸਰੀਰਕ ਅਰੋਗਤਾ ਦੇ ਸਾਧਨ ਹੀ ਧਰਮ ਸਮਝੇ ਜਾਂਦੇ ਸਨ। ਕੁਝ ਇਹੋ ਜਿਹਾ ਹਾਲ ਇਨ੍ਹਾਂ ਚੀਨੀ ਮਤਾਂ ਦਾ ਸੀ। ਭਾਈ ਵੀਰ ਸਿੰਘ ਅਨੁਸਾਰ ਕਨਫਿਊਸ਼ਸ ਦੇ ਮੱਤ ਦਾ ਨਿਚੋੜ ਤੇ ਉੱਚੇ ਤੋਂ ਉੱਚਾ ਖ਼ਿਆਲ ਬਹੁਤ ਅੱਗੇ ਨਹੀਂ ਜਾਂਦਾ। ਸੰਖੇਪ ਵਿਚ ਕਾਨਾਫੂਸੀ ਦੀ ਸਿਖਿਆ ਦਾ ਸਾਰ ਇਹ ਸੀ ਕਿ, "ਜੋ ਸਲੂਕ ਤੁਸੀਂ ਚਾਹੁੰਦੇ ਹੋ ਕਿ ਤੁਹਾਡੇ ਨਾਲ ਨਾ ਹੋਵੇ ਉਹ ਦੂਸਰਿਆਂ ਨਾਲ ਨਾ ਕਰੋ।

ਲਾਤਜ਼ੂ ਨੇ, ਭਾਈ ਵੀਰ ਸਿੰਘ ਅਨੁਸਾਰ ਇਹ ਮੱਤ ਦਿੱਤੀ ਕਿ ਬਦੀ ਦੇ ਬਦਲੇ ਨੇਕੀ ਕਰੋ। ਗੁਰੂ ਨਾਨਕ ਇਸ ਇਖਲਾਕੀ ਸਿੱਖਿਆ ਨੂੰ ਸਿਖਰ ਤਕ ਲੈ ਗਏ ਤੇ ਇਸ ਦੇ ਨਾਲ ਰੂਹਾਨੀਅਤ ਨੂੰ ਵੀ ਸਿਖਰ ਉੱਤੇ ਪਹੁੰਚਾ ਦਿੱਤਾ।

ਭਾਈ ਵੀਰ ਸਿੰਘ ਇਸੇ ਤਰ੍ਹਾਂ ਮੁਹੰਮਦ ਦੇ ਅੱਲ੍ਹਾ ਤੇ ਰਸੂਲ ਦੇ ਸੰਕਲਪ ਨੂੰ ਗੁਰੂ ਨਾਨਕ ਦੇਵ ਦੇ ਨਿਰੰਕਾਰ ਦੇ ਸੰਕਲਪ ਨਾਲੋਂ ਕੁਝ ਹਲਕਾ ਦੱਸਿਆ ਹੈ।" ਸਭਨਾਂ

ਅਵਤਾਰਾਂ ਪੈਗੰਬਰਾਂ ਵਿੱਚ ਸ਼ੁਭ ਗੁਣ ਸੋ ਪਰ ਪਰਮੇਸ਼ਰ ਨਾਲ ਦਿਲ ਨੂੰ, ਸੁਰਤ ਨੂੰ ਲਗਾਤਾਰ ਲਗਾਈ ਰੱਖਣਾ, ਉਸ ਨਾਲੋਂ ਸਾਡੇ ਮਨ ਦਾ ਵਿੱਥ ਨਾ ਪਾ ਜਾਣਾ, ਫਿਰ ਗ੍ਰਿਹਸਤ ਵਿੱਚ ਰਹਿਣਾ, ਫਰਜ਼ ਪਾਲਣੇ, ਇਹ ਵਿਸ਼ਿਸ਼ਤਾ ਗੁਰੂ ਨਾਨਕ ਵਿਚ ਸੀ। ਮੁਹੰਮਦ ਨੇ ਆਪਣੇ ਆਪ ਨੂੰ ਰੱਬ ਪਾਸ ਆਪਣੇ ਵਿੱਚ ਇਮਾਨ ਲਿਆਉਣ ਵਾਲਿਆਂ ਮੋਮਨਾਂ ਦਾ ਹਾਮੀ ਦੱਸਿਆ ਹੈ। ਪਰ "ਗੁਰੂ ਨਾਨਕ ਨੇ ਹਊ ਰਹਿਤ ਹੋਣ ਕਰਕੇ ਨਿੱਜ ਨੂੰ ਸ੍ਰਿਸ਼ਟੀ ਦਾ ਸਿਫ਼ਾਰਸ਼ੀ ਨਹੀਂ ਕਿਹਾ।"

ਇਸ ਤੋਂ ਅੱਗੇ ਭਾਈ ਵੀਰ ਸਿੰਘ ਨੇ ਪਲਾਤੂਸ, ਸੁਕਰਾਤ, ਕਾਂਤ, ਸ਼ੁਪਨਹਾਵਰ, ਆਦਿ ਆਦਰਸ਼ਵਾਦੀ ਦਾਰਸ਼ਨਿਕਾਂ ਨੂੰ ਲਿਆ ਹੈ। ਸਾਡੇ ਦੇਸ਼ ਦੇ ਸ਼ੰਕਰਾ ਚਾਰਿਆ ਦੇ ਮੱਤੇ ਨੂੰ ਵੀ ਭਾਈ ਵੀਰ ਸਿੰਘ ਨੇ ਇਸੇ ਦਰਸ਼ਨ ਨਾਲ ਮਿਲਦੀ ਜੁਲਦੀ ਆਖਿਆ ਹੈ। ਭਾਈ ਵੀਰ ਸਿੰਘ ਅਨੁਸਾਰ ਸਮੁੱਚੇ ਤੌਰ ਤੇ ਪੰਜ ਛੇ ਹਜ਼ਾਰ ਵਰਸ਼ ਵਿਚ ਜੋ ਕੁਛ ਫਿਲਾਸਫੀ ਦੇ ਨਾਂ ਹੇਠ ਬਣਿਆਂ ਹੈ, ਕਾਂਤ ਨਾਮੀ ਫਿਲਾਸਫਰ ਨੇ ਇਸ ਦੀ ਇੱਕ ਅਨੋਖੇ ਤਰਜ਼ ਦੀ ਵਿਆਖਿਆ ਕੀਤੀ ਹੈ। ਭਾਈ ਵੀਰ ਸਿੰਘ ਅਨੁਸਾਰ ਕਾਂਤ ਦੀ ਸਮਝ ਵਿਚ ਸਾਡੇ, "ਮਨ ਦੀ ਆਪਣੀ ਅਸਲੀ ਬਨਾਵਟੀ ਦਸ਼ਾ (ਬਨਾਵਟ), "ਦੇਸ਼ ਕਾਲ ਨਮਿਤ" ਨਾਲ ਬਣੀ ਹੈ, ਅਰਥਾਤ ਅਸੀਂ ਕਿਸੇ ਐਸੇ ਖਿਆਲ ਨੂੰ ਖਿਆਲ ਹੀ ਨਹੀ ਕਰ ਸਕਦੇ (ਵਿਚਾਰ ਨੂੰ ਮਨ ਵਿਚ ਲਿਆ ਹੀ ਨਹੀਂ ਸਕਦੇ) ਜਿਸ ਵਿਚ ਦੇਸ਼ ਕਾਲ (ਟਾਇਮ ਐਂਡ ਸਪੇਸ) ਤੇ ਕਾਰਨ ਦਾ ਪ੍ਰਭਾਵ ਨਾ ਹੋਵੇ। ਜਾਤ ਦਾ, ਦੂਜਾ ਖਿਆਲ ਇਹ ਹੈ ਕਿ-ਜਦ ਸਾਨੂੰ ਸੁੰਦਰਤਾ ਦਾ ਝਲਕਾ ਵੱਜੇ ਤਦੋਂ ਸਾਡਾ ਮਨ ਥੜੇ ਕਾਲ ਲਈ ਅਡੋਲ ਜਾਂ ਗੁੰਮ ਹੋ ਜਾਂਦਾ ਹੈ, ਅਰਥਾਤ "ਅਪਣੇ ਸੋਚਣ, ਜਾਨਣ ਪ੍ਰਤੀਤ ਕਰਨ" ਦੇ ਤ੍ਰੈਏ ਕੰਮ ਛੱਡ ਦਿੰਦਾ ਹੈ। ਉਸ ਵੇਲੇ ਜੋ ਸਾਡੀ ਦਸ਼ਾ ਹੁੰਦੀ ਹੈ, ਇੱਕ ਤਰ੍ਹਾਂ ਦੇ ਰਸ ਦਾ ਸੁਆਦ ਹੁੰਦਾ ਹੈ। ਇਸ ਵੇਲੇ ਅਗੰਮ, ਅਕਹਿ, ਅਥਾਹ ਪਾਰਬ੍ਰਹਮੀ ਅਵਸਥਾ ਵਿੱਚ ਸਾਡੀ ਝਾਤ ਪੈਂਦੀ ਹੈ। ਪਰ ਇਹ ਦਸ਼ਾ ਖਿੰਨ ਭੰਗਰ ਹੁੰਦੀ ਹੈ, ਲਗਾਤਾਰ ਨਹੀਂ ਹੁੰਦੀ। ਕਾਂਤ ਆਖਦਾ ਹੈ ਕਿ, "ਜਦ ਤਕ ਸਾਡਾ ਮਨ ਦੇਸ਼ ਕਾਲ ਨਮਿਤ ਵਿਚ ਹੈ, ਰੱਬ ਨੂੰ ਨਹੀਂ ਜਾਣ ਸਕਦਾ, ਜੋ ਦੇਸ਼ ਕਾਲ ਵਿਚ ਆ ਨਹੀਂ ਸਕਦਾ।"

ਭਾਈ ਵੀਰ ਸਿੰਘ ਅਨੁਸਾਰ ਗੁਰੂ ਨਾਨਕ ਦੇਵ ਦੇ ਮੱਤ ਵਿਚ ਪ੍ਰਮਾਤਮਾ ਦੀ ਲਗਾਤਾਰ ਸੋਝੀ ਵਾਲੀ ਦਸ਼ਾ ਵਿਸਮਾਦ ਦੀ ਦਸ਼ਾ ਹੈ, ਜਿਸ ਵਿਚ ਭੂਤ ਭਵਿੱਖ ਦੋਵੇਂ 'ਸਦੈਵੀ ਗੁਣ' ਬਣ ਜਾਂਦੇ ਹਨ। ਦੂਜੇ ਸ਼ਬਦਾਂ ਵਿਚ ਦੇਸ਼ ਕਾਲ ਵਿਸਮਾਦ ਦੀ ਦਸ਼ਾ ਵਿਚ ਇਕ ਨੁਕਤਾ ਬਣ ਜਾਂਦੇ ਹਨ। ਇਥੇ ਭਾਈ ਵੀਰ ਸਿੰਘ ਆਇਨਸਟਾਇਨ ਦੇ ਸਾਪੇਖਤਾ ਦੇ ਸਿਧਾਂਤ ਦਾ ਹਵਾਲਾ ਵੀ ਦਿੰਦੇ ਹਨ।

ਵਿਸਮਾਦ ਤੋਂ ਉਪਰੰਤ, ਭਾਈ ਵੀਰ ਸਿੰਘ ਅਨੁਸਾਰ, "ਗੁਰੂ ਜੀ ਨੇ ਦੂਸਰਾ ਸਾਧਨ ਧਿਆਨ ਦੱਸਿਆ ਹੈ, ਧਿਆਨ ਅਭਿਆਸੀ ਨੂੰ ਇੱਕ ਨੁਕਤੇ ਉੱਤੇ ਟਿਕਾਂਦਾ ਹੈ...

"ਗੁਰੂ ਜੀ ਤੇ ਤੀਸਰਾ ਸਾਧਨ ਰਜ਼ਾ ਦਸਿਆ ਹੈ। ਜੋ ਅਭਿਆਸੀ ਹਰ ਕਾਰਜ ਤੇ ਹਰ ਹੋਣੀ ਦੇ ਅਖੀਰ ਪਰ ਜਾਂਦਾ ਹੈ ਤੇ ਉਸ ਨੂੰ ਅਨੰਤ ਦੀ

ਲੀਲਾ ਸਮਝਦਾ ਹੈ, ਇਉਂ ਅਨੰਤ ਦੀ ਰਜ਼ਾ ਦਾ ਇਕ ਨੁਕਤੇ ਤੇ ਟਿਕਾਅ ਪਕੜਦਾ ਹੈ। ਅੱਗੇ ਚਲਕੇ ਭਾਈ ਸਾਹਿਬ ਲਿਖਦੇ ਹਨ, "ਜੋ ਅਭਿਆਸੀ ਸੁਤੇ ਸਿੱਧ ਨਾਮ ਧਿਆਨ ਤੇ ਰਜ਼ਾ ਨਾਲ 'ਦੇਸ਼ ਕਾਲ ਨਮਿੱਤ' ਵਲੋਂ ਇਕ ਨੁਕਤੇ ਤੇ ਟਿਕਿਆ ਹੈ, ਉਹ 'ਦੇਸ਼ ਕਾਲ ਨਮਿਤ' ਦੇ ਮਾਨੋ ਮੰਡਲ ਦੇ ਹੱਦ ਬੰਨੇ ਤੇ ਅਪੜ ਗਿਆ ਹੈ, ਜਿਸ ਤੋਂ ਅੱਗੇ ਉਹ ਹੈ ਜੋ 'ਦਵੰਦਅਤੀਤ' ਹੈ ਯਾ ਜਿਸ ਨੂੰ 'ਪ੍ਰਮਪਰੇ ਦੀ ਦਸ਼ਾ' ਆਖੋ ਜਾਂ ਪਾਰਬ੍ਰਹਮ ਆਖੋ।' ਇਸ ਹੱਦ ਬੰਨੇ ਤੋਂ ਅਨੰਤ ਵਾਹਿਗੁਰੂ ਵਿਚ ਉਸ "ਅਕਹਿ ਮਾਜਰੇ" ਦੇ ਵਰਤਣ ਨਾਲ ਪਹੁੰਚ ਸਕੀਦਾ ਹੈ ਜਿਸ ਨੂੰ ਗੁਰੂ ਨਾਨਕ ਨੇ ਨਦਰ ਆਖਿਆ ਹੈ। ਸੰਖੇਪ ਵਿਚ ਭਾਈ ਵੀਰ ਸਿੰਘ ਅਨੁਸਾਰ, ਫਿਲਾਸਫਰਾਂ "ਜਾਣਿਆ" ਕਿ ਐਉਂ ਹੈ, ਗੁਰੂ ਨਾਨਕ ਬਾਂਹ ਫੜੀ, ਰਹਿ ਨੁਮਾਈ ਕੀਤੀ ਤੇ ਉੱਥੇ ਪਹੁੰਚਾ ਹੀ ਦਿੱਤਾ ਤੇ ਆਖਿਆ, "ਬੱਚਿਓ ਆਹ ਹੈ ਤੇ ਇਥੇ ਹੈ ਤੇ ਹੁਣ ਹੈ।"

ਇਸ ਤੋਂ ਅੱਗੇ ਭਾਈ ਵੀਰ ਸਿੰਘ ਗੁਰੂ ਨਾਨਕ ਦੇ ਮੱਤ ਨੂੰ ਬਰਗਸਾਂ ਦੇ ਮੱਤ ਨਾਲ ਟਕਰਾਂਦੇ ਹਨ। ਭਾਈ ਵੀਰ ਸਿੰਘ ਅਨੁਸਾਰ "ਬਰਗਸਾਂ ਦਾ ਖਿਆਲ ਹੈ ਕਿ ਸਾਡੇ ਅੰਦਰ ਖੋਜ ਦਾ ਦੂਹਰਾ ਸਾਮਾਨ ਹੈ, ਇਕ ਬੁੱਧੀ (ਇੰਟਲੈਕਟ ਦੁਆਰਾ) ਦੂਜ (ਇਨਟਿਊਸ਼ਨ ਦੁਆਰਾ)।" ਇਸ ਦੂਜੇ ਸਾਧਨ ਨੂੰ ਭਾਈ ਵੀਰ ਸਿੰਘ ਅਨੁਸਾਰ," ਸਾਡੀ ਧਾਰਮਿਕ ਸਿੱਖ ਲਿਟਰੇਚਰ ਵਿਚ 'ਸ਼ੁੱਧ' ਕਰਕੇ ਕਿਹਾ ਹੈ। ਭਾਈ ਵੀਰ ਸਿੰਘ ਲਿਖਦੇ ਹਨ, ਇਹ 'ਸ਼ੁੱਧ' ਕਿਸ ਤਰ੍ਹਾਂ ਅੰਦਰ ਪੈਦਾ ਹੋਵੇ। ਇਸ ਗੱਲ ਦਾ ਬਰਗਸਾਂ ਨੂੰ ਪਤਾ ਨਹੀਂ ਲੱਗਾ......ਇਸ ਗੱਲ ਵਿਚ ਵੀ ਕਮਾਲ ਗੁਰੂ ਨਾਨਕ ਦੇਵ ਜੀ ਦਾ ਜਿਨ੍ਹਾਂ ਅਨੁਸਾਰ ਪ੍ਰਮਾਤਮਾ ਨੂੰ ਮੰਨਣ ਨਾਲ, ਨਾਮ ਦੇ ਸਿਮਰਨ ਨਾਲ, 'ਸਗਲ ਭਵਨ ਦੀ ਸੁੱਧ' ਪ੍ਰਾਪਤ ਹੋ ਜਾਂਦੀ ਹੈ।

'ਗੁਰੂ ਨਾਨਕ ਜੀ ਤੇ ਸਾਇੰਸ ਦੇ ਖੰਡ ਵਿਚ ਗੁਰੂ ਨਾਨਕ ਦੇਵ ਨੇ ਗੁਰੂ ਗ੍ਰੰਥ ਸਾਹਿਬ ਵਿਚ ਉਹ ਜਿਉਂਦੀ ਬੋਲਦੀ ਤਾਕਤ ਜਿਸ ਨੇ ਸਾਰੀਆਂ ਸਾਇੰਸਾਂ ਖੋਜੀਆਂ, ਉਸ ਦੀ ਆਪਣੀ ਸਾਇੰਸ ਸਿਖਾਈ ਹੈ।' ਇਹ ਸਾਰੀ ਸਾਇੰਸ ਗੁਰੂ ਗ੍ਰੰਥ ਸਾਹਿਬ ਵਿਚ ਹੈ, ਇਥੇ ਵਿਸਥਾਰ ਦਾ ਸਮਾਂ ਨਹੀਂ, ਪਰ ਪੜਤਾਲ ਦੱਸਦੀ ਹੈ ਕਿ ਅੰਦਰਲੇ ਜਿਉਂਦੇ ਕਿਣਕੇ ਬਾਬਤ ਕਮਾਲ ਦੇ ਮਾਮਲੇ ਗੁਰੂ ਨਾਨਕ ਨੇ ਦੱਸੇ ਤੇ ਸਾਨੂੰ ਸੁਖੀ ਜੀਵਨ ਦੇ ਅਮਲੀ ਰਸਤੇ ਪਾਇਆ ਹੈ। ਅਗਲੇ ਖੰਡ ਵਿੱਚ ਭਾਈ ਵੀਰ ਸਿੰਘ ਨੇ ਗੁਰੂ ਨਾਨਕ ਦੇਵ ਦੀ ਤੁਲਨਾ ਕਾਵਿ ਦੇ ਖੇਤਰ ਵਿਚ ਕਾਲੀਦਾਸ, ਹਾਫਿਜ਼, ਸ਼ੈਕਸਪੀਅਰ, ਗੇਟੇ ਤੇ ਉਮਰ ਖਿਆਮ ਆਦਿ ਨਾਲ ਕੀਤੀ ਹੈ।

ਭਾਈ ਵੀਰ ਸਿੰਘ ਇਸ ਪ੍ਰਚਲਤ ਵਿਚਾਰ ਦੇ ਧਾਰਨੀ ਹਨ ਕਿ, 'ਕਵਿਤਾ ਉਹ ਸ਼ੈਅ ਹੈ ਜਿਸ ਵਿਚ ਇਨਸਾਨ ਆਪਣੇ ਅਕਹਿ ਵਲਵਲੇ ਇਸ ਤਰ੍ਹਾਂ ਕਹਿੰਦਾ ਹੈ ਕਿ ਉਨ੍ਹਾਂ ਦਾ ਟੀਕਾ ਨਹੀਂ, ਪਰ ਉਨ੍ਹਾਂ ਦੀ ਅਨੁਭਵਤਾ ਪੜ੍ਹਨ ਸੁਣਨ ਵਾਲੇ ਦੇ ਅੰਦਰ ਉਸੇ ਤਰ੍ਹਾਂ ਅਕਹਿ ਤੇ ਰਸਦਾਰ ਵਲਵਲੇ ਪੈਦਾ ਕਰ ਦਿੰਦੀ ਹੈ ਜਿਸ ਤਰ੍ਹਾਂ ਕਿ ਕਵੀ ਦੇ ਅਦਰ ਕਵਿਤਾ (ਰਚਣ) ਵੇਲੇ ਪੈਦਾ ਹੋਏ ਸਨ।' ਭਾਈ ਵੀਰ ਸਿੰਘ ਦੇ ਵਿਚਾਰ

ਨੂੰ ਅਸ਼ੁੱਧ ਦਰਸਾਉਣ ਲਈ ਬਹੁਤੀ ਤਰਕ ਦੀ ਲੋੜ ਨਹੀਂ। ਕਿਸੇ ਕਵਿਤਾ ਨੂੰ ਪੜ੍ਹਕੇ ਨਾ ਕੇਵਲ ਕਿਸੇ ਪਾਠਕ ਦੇ ਅੰਦਰ ਉਹ 'ਅਕਹਿ ਤੇ ਰਸਦਾਰ ਵਲਵਲੇ ਪੈਦਾ' ਨਹੀਂ ਹੋ ਸਕਣੇ ਜੋ ਕਵੀ ਦੇ ਅੰਦਰ ਕਵਿਤਾ ਰਚਣ ਵੇਲੇ ਪੈਦਾ ਹੋਏ ਸਨ, ਸਗੋਂ ਸਾਰੇ ਪਾਠਕਾਂ ਦੇ ਮਨਾਂ ਵਿਚ ਇਹ ਵਲਵਲੇ ਇਕ ਸਮਾਨ ਪੈਦਾ ਨਹੀਂ ਹੁੰਦੇ। ਇਹ ਵੀ ਹੋ ਸਕਦਾ ਹੈ ਕਿ ਕਿਸੇ ਬਹੁਤੀ ਤਿੱਖੀ ਸੂਝਬੂਝ ਵਾਲੇ ਪਾਠਕ ਦੇ ਅੰਦਰ ਪੈਦਾ ਹੋਏ 'ਅਕਹਿ ਤੇ ਰਸਦਾਰ ਵਲਵਲੇ' ਉਨ੍ਹਾਂ ਵਲਵਲਿਆਂ ਤੋਂ ਉਚੇਰੇ ਤੇ ਵਧੇਰੇ ਸਪੰਨ ਹੋਣ ਜੋ ਕਵੀ ਦੇ ਅੰਦਰ ਕਵਿਤਾ ਰਚਣ ਵੇਲੇ ਪੈਦਾ ਹੋਏ ਸਨ।

ਭਾਈ ਵੀਰ ਸਿੰਘ ਦੇ ਇਸ ਮੱਤ ਨਾਲ ਚੋਖੀ ਸੰਮਤੀ ਕੀਤੀ ਜਾ ਸਕਦੀ ਹੈ 'ਸੰਸਾਰ ਦੇ ਕਵੀਆਂ ਨੇ ਕਦੇ ਸੁੰਦਰੀ ਦੇ ਵਿਯੋਗ ਵਿਚ, ਕਦੇ ਪ੍ਰੀਤਮ ਦੇ ਬਿਰਹਾ ਵਿਚ ਕਦੇ ਸੁੰਦਰਤਾ ਦੇ ਝਲਕੇ ਵਿਚ, ਕਦੇ ਕੁਦਰਤ ਤੋਂ ਉਦੀਪਨ ਹੋਏ ਵਲਵਲੇ ਵਿਚ ਕਦੇ ਅਪੂਰਨ ਹਸਰਤਾਂ ਵਿਚ, ਕਦੇ ਭਗਤੀ ਦੇ ਤਰੰਗ ਵਿਚ, ਕਦੇ ਅਮਰਜੀਵਨ ਦੀ ਅਭਿਲਾਖਾ ਵਿਚ, ਕਦੇ ਵਿਸਮਾਦ ਵਿਚ ਸੂਖਮ ਤੋਂ ਸੂਖਮ ਦਿਲੀ ਭਾਵਾਂ ਨੂੰ ਗੁੰਦਿਆ ਹੈ, ਭਾਵੇਂ ਕਵਿਤਾ ਬਾਰੇ ਇਹ ਵਿਚਾਰ ਵੀ ਆਪਣੇ ਆਪ ਵਿਚ ਅਧੂਰਾ ਹੈ। ਪਰ ਸਾਰੇ ਸੰਸਾਰ ਦੀ ਕਵਿਤਾ ਵਿਚ ਕਾਲੀਦਾਸ ਦੀ ਸ਼ਕੁੰਤਲਾ ਦੇ ਬੇਨਜ਼ੀਰ ਭਾਵਾਂ ਵਿਚ ਸੈਕਸ਼ਪੀਅਰ ਦੇ ਇਨਸਾਨੀ ਦਿਲ ਦੀਆਂ ਤਸਵੀਰਾਂ ਵਿਚ, ਗੈਟੇ ਦੀਆਂ ਡੂੰਘਾਈਆਂ ਵਿਚ, ਹਾਫਿਜ਼ ਦਿਆਂ ਸਰੂਰਾਂ ਵਿਚ ਖਿਆਮ ਦੀਆਂ ਨਿਰਾਸ ਤਾਈਆਂ ਵਿਚ, ਮਿਲਟਨ ਦੇ ਸੁਰਗਤੇ ਦਾਂਤੇ ਦੇ ਨਰਕ ਵਿਚ, ਜੇਬੁਨਿਬੱਧਾ ਦੀਆਂ ਕੋਇਲ ਕੂਕਾਂ (ਇਹ ਕੋਇਲ ਕੂਕਾਂ ਭਾਈ ਵੀਰ ਸਿੰਘ ਨੇ ਪਤਾ ਨਹੀਂ ਕਿੱਥੋਂ ਸੁਣੀਆਂ ਨੇ।) ਜਿਥੇ ਜਾਓ ਕਵਿਤਾ ਦੇ ਹੇਠਾਂ ਇਕ 'ਝੀਵੀਬਾਣ' ਦੀ ਲਗਾਤਾਰ ਜਾਰੀ ਰਹਿਣ ਵਾਲੀ ਸੁਰ, ਕਿਸੇ ਅਪੂਰਨਤਾ, ਕਿਸੇ ਨਾ ਭਰੇ ਜਾਣ ਵਾਲੇ 'ਸੱਰਵੇਖਣ'', ਕਿਸੇ 'ਨਿਰਾਸਤਾ ਦੀ ਝਣਕਾਰ' ਨੂੰ ਅਲਾਪੀ ਜਾਂਦੀ ਹੈ।...

'ਸ੍ਰੀ ਗੁਰੂ ਨਾਨਕ ਸਾਹਿਬ ਨੇ ਅਪਣੀ ਕਵਿਤਾ ਵਿਚ ਇਸ ਝੀਣੀਬਾਣ ਦੇ ਰੰਗ ਹੋਰ ਉੱਚੇ ਕਵੀਆਂ ਵਾਂਗ ਦਰਸਾਏ ਹਨ। ਉਨ੍ਹਾਂ ਨੇ ਬਿਰਹੰ, ਵਿਯੋਗ, ਵੈਰਾਗ, ਨਿਰਾਸਤਾਂ, ਆਸ਼ਾ, ਅਰਸ਼ੀ ਸੁੰਦਰਤਾ ਦੇ ਮਗਰ ਹਸਰਤ ਭਰੀ ਅਕਾਂਖਿਆ, ਅਮਰਤਾ ਤੇ ਸਦੈਵੀ ਜੀਵਨ ਮਗਰ ਆਸ਼ਾ ਦੇ ਬਰੀਕ ਤੋਂ ਬਰੀਕ ਵਲਵਲਿਆਂ ਵਾਲੀਆਂ ਕਵਿਤਾਵਾਂ ਰਚੀਆਂ ਹਨ।... ਉਨ੍ਹਾਂ ਵਿਚ ਕਵਿਤਾ ਦੇ ਸੂਖਮ ਤੋਂ ਸੂਖਮ ਹਾਵਭਾਵ, ਰੰਗ, ਸਾਏ ਤੇ ਚਾਸ਼ਣੀਆਂ ਹਨ, ਉਹ ਸਦਾ ਆਨੰਤ ਦੀ ਗੋਦ ਵਿਚ ਵਸਦੇ ਹਨ, ਉਨਾਂ, ਵਿਚ ਨਿਰੰਤਰ ਆਸ, ਇਕ ਲਗਾਤਾਰ ਪੂਰਨਤਾ, ਇਕ ਸੁਆਦਲੀ ਮਿੱਠੀ ਪੱਕੀ ਆਸ ਦੀ ਝਰਨਾਟ, ਇਕ ਪਿਆਰੀ ਸੁਰ, ਇਕ ਪਿਆਰ ਭਰੀ ਗੂੰਜ ਹੈ। ਜੇ ਕੋਈ ਚਾਹੇ ਤਾਂ ਅਜੇਹੇ ਵਾਕਾਂ ਨਾਲ ਕਈ ਪੁਸਤਕਾਂ ਭਰ ਸਕਦਾ ਹੈ, ਜੋ ਸੰਸਾਰ ਦੇ ਕਿਸੇ ਕਵੀ ਦੀ ਕਵਿਤਾ ਵਿਚ ਨਹੀਂ ਹੈ।'

—o—

## ਕਾਂਡ ੧੩

# ਸਾਧਾਰਣ ਆਲੋਚਨਾ ਤੇ ਸਿੱਟੇ

ਮਹਾਂ ਕਾਵਿ 'ਰਾਣਾ ਸੂਰਤ ਸਿੰਘ' ਆਦਿ ਤੋਂ ਉਪਰੰਤ ਭਾਈ ਵੀਰ ਸਿੰਘ ਦੀ ਕਵਿਤਾ ਚਾਰ ਸੰਚੀਆਂ, 'ਲਹਿਰਾਂ ਦੇ ਹਾਰ', 'ਬਿਜਲੀਆਂ ਦੇ ਹਾਰ', 'ਮਟਕ ਹੁਲਾਰੇ' ਤੇ 'ਮੇਰੇ ਸਾਈਆਂ ਜੀਓ' ਵਿਚ ਪ੍ਰਾਪਤ ਹੈ। ਜਿਸ ਤਰ੍ਹਾਂ ਇਨ੍ਹਾਂ ਸੰਚੀਆਂ ਦੇ ਨਾਮਾਂ ਤੋਂ ਹੀ ਸੰਕੇਤ ਹੁੰਦਾ ਹੈ, ਭਾਈ ਵੀਰ ਸਿੰਘ ਦੀ ਕਵਿਤਾ ਵਿਚ ਇਕ ਵਿਸ਼ੇ ਰੁਚੀ ਦਾ ਸੰਚਾਰ ਹੈ, ਜਿਸ ਨੂੰ ਸੂਹਜਵਾਦੀ ਤਾਂਘ ਆਖ ਸਕਦੇ ਹਾਂ। ਪੰਜਾਬੀ ਕਵਿਤਾ ਦੇ ਖ਼ੇਤਰ ਵਿਚ ਇਹ ਸੂਹਜਵਾਦ ਇਕ ਇਕਲੌਤੀ ਭਾਂਤ ਦੀ ਵਸਤ ਹੈ: ਭਾਵੇਂ ਭਾਈ ਵੀਰ ਸਿੰਘ ਤੋਂ ਪਹਿਲਾਂ ਯੂਰਪ ਵਿਚ, ਖਾਸ ਕਰਕੇ ਫਰਾਂਸ ਤੇ ਇੰਗਲਿਸਤਾਨ ਵਿਚ, ਸੂਹਜਵਾਦੀ ਕਵਿਤਾ ਦਾ ਮਲਾਰਮੇ, ਆਸਕਰ ਵਾਇਲਡ ਤੇ ਯੇਟਸ ਆਦਿ ਰਾਹੀਂ ਪ੍ਰਵੇਸ਼ ਹੋ ਚੁਕਾ ਸੀ, ਇਹ ਕਹਿਣਾ ਮੁਸ਼ਕਲ ਹੈ ਕਿ ਭਾਈ ਸਾਹਿਬ ਉਤੇ ਇਸ ਕਵਿਤਾ ਦਾ ਕੋਈ ਪ੍ਰਭਾਵ ਹੈ। ਆਮ ਕਰਕੇ ਭਾਈ ਸਾਹਿਬ ਦੀ ਕਵਿਤਾ ਉਤੇ ਅੰਗਰੇਜ਼ੀ ਕਵੀ ਵਰਡਜ਼ਵਰਥ ਤੇ ਉਰਦੂ ਕਵੀ ਹਾਲੀ ਦਾ ਪ੍ਰਭਾਵ ਪਇਆ ਆਖਿਆ ਜਾਂਦਾ ਹੈ। ਪਰ ਨੀਝ ਨਾਲ ਵੇਖਿਆਂ ਇਹ ਸਿੱਧ ਹੋ ਜਾਵੇਗਾ ਕਿ ਅਜੇਹਾ ਪ੍ਰਭਾਵ ਬਹੁਤ ਅਲੋਪ ਤੇ ਓਪਰਾ ਹੀ ਹੈ, ਕੁਦਰਤ ਵਿਚੋਂ ਕਵਿਤਾ ਦੀ ਪ੍ਰਾਪਤੀ ਦੀ ਸੁਝਾਓਣੀ ਭਾਵੇਂ ਭਾਈ ਵੀਰ ਸਿੰਘ ਨੂੰ ਵਰਡਜ਼ਵਰਥ ਪਾਸੋਂ ਮਿਲੀ ਹੋਵੇ, ਜਿਸ ਪਾਸੋਂ ਹਾਲੀ ਨੇ ਵੀ ਕੇਵਲ ਸੁਝਾਉਣੀ ਹੀ ਲਈ ਪ੍ਰਤੀਤ ਹੁੰਦੀ ਹੈ, ਪਰ ਕੁਦਰਤ ਬਾਰੇ ਵਰਡਜ਼ਵਰਥ ਦਾ ਵਿਸ਼ੇਸ਼ ਦ੍ਰਿਸ਼ਟੀਕੋਣ ਭਾਈ ਸਾਹਿਬ ਨੇ ਅਪਨਾਇਆ ਨਹੀਂ ਜਾਪਦਾ। ਭਾਈ ਸਾਹਿਬ ਕੁਦਰਤ ਵਿਚ ਕੋਈ ਸੁਤੰਤਰ ਆਤਮਾ ਦਾ ਪ੍ਰਵੇਸ਼ ਅਨੁਭਵ ਨਹੀਂ ਕਰਦੇ, ਜਿਵੇਂ ਵਰਡਜ਼ਵਰਥ ਨੇ ਕੀਤਾ ਹੈ, ਉਹ ਤਾਂ ਇਸ ਵਿਚ 'ਕਾਦਿਰ' ਦੀ ਹੋਂਦ ਹੀ ਪਰਤੀਤ ਕਰਦੇ ਹਨ, ਜੋ ਸਪਸ਼ਟ ਭਾਂਤ ਗੁਰੂ ਨਾਨਕ ਦਾ ਪ੍ਰਭਾਵ ਹੈ। ਪਰ ਗੁਰੂ ਨਾਨਕ ਪਾਸੋਂ ਵੀ ਭਾਈ ਸਾਹਿਬ ਦਾ ਸੂਹਜਵਾਦ ਨਿਕਲਦਾ ਨਹੀਂ ਵੇਖਿਆ ਜਾ ਸਕਦਾ। ਇਹ ਸੂਹਜਵਾਦ

ਜੇ ਭਾਈ ਸਾਹਿਬ ਨੇ ਕਿਧਰੋਂ ਪ੍ਰਾਪਤ ਕੀਤਾ ਹੈ ਤਾਂ ਭਰਥਰੀ-ਹਰੀ ਤੋਂ ਹੀ ਹੋ ਸਕਦਾ ਹੈ, ਜਿਸ ਦਾ ਇਕ ਸ਼ਤਕ ਭਾਈ ਸਾਹਿਬ ਨੇ ਅਨੁਵਾਦ ਰੂਪ ਵਿਚ ਪ੍ਰਕਾਸ਼ਿਤ ਵੀ ਕੀਤਾ ਸੀ। ਭਾਵੇਂ ਇਹ ਸ਼ਤਕ ਭਰਥਰੀ ਹਰੀ ਦਾ ਨੀਤੀ ਸ਼ਤਕ ਹੀ ਹੈ, ਪਰ ਇਸ ਤੋਂ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਭਾਈ ਸਾਹਿਬ ਨੇ ਉਸ ਕਵੀ ਦਾ ਸ਼ਿੰਗਾਰ ਸ਼ਤਕ ਵੀ ਚੰਗੀ ਤਰ੍ਹਾਂ ਪੜ੍ਹਿਆ ਹੋਵੇਗਾ। ਭਾਈ ਸਾਹਿਬ ਦਾ ਸੁਹਜਵਾਦ ਭਰਥਰੀ ਹਰੀ ਦੇ ਸ਼ਿੰਗਾਰ ਭਾਵ ਤੋਂ ਚੋਖਾ ਵਖਰਾ ਹੈ, ਪਰ ਓੜਕ ਨੂੰ ਹੈ ਇਹ ਸ਼ਿੰਗਾਰ ਰਸ ਦਾ ਹੀ ਇਕ ਰੂਪ। ਭਾਈ ਸਾਹਿਬ ਦੇ ਇਸ ਸੁਹਜਵਾਦ ਦੀ ਮੂੰਹੀਂ ਅਸੀਂ ਆਂਕਵੀ ਕਾਲੀਦਾਸ ਵਿਚ ਵੀ ਵੇਖ ਸਕਦੇ ਹਾਂ ਤੇ ਸੰਸਕ੍ਰਿਤ ਤੇ ਬ੍ਰਜ-ਭਾਸ਼ਾ ਆਦਿ ਦੀ ਹੋਰ ਚੋਖੀ ਕਵਿਤਾ ਵਿਚ ਵੀ। ਪਰ ਜਿਥੇ ਇਹ ਸ਼ਿੰਗਾਰ ਰਸ ਨਿਰੋਲ ਸਰੀਰਕ ਰਸ ਹੈ ਭਾਈ ਸਾਹਿਬ ਦੇ ਸੁਹਜਵਾਦ ਵਿਚ ਆਤਮਕ ਰਸ ਮਿਲਿਆ ਹੋਇਆ ਹੀ ਨਹੀਂ ਇਸ ਦੀ ਇਕ ਪ੍ਰਥਮ ਸੁਰ ਬਣਿਆ ਹੋਇਆ ਹੈ। ਪਰ ਤਾਂ ਵੀ ਸੁਹਜਵਾਦ ਇਕ ਸਰੀਰਕ ਰਸ ਹੈ। ਇਸ ਉਤੇ ਆਤਮਕ ਰਸ ਨੂੰ ਕਿਤਨਾ ਵੀ ਕਿਉਂ ਨਾ ਸਥਾਪਿਤ ਕੀਤਾ ਜਾਵੇ, ਇਹ ਸਰੀਰਕ ਅਨੁਭਵ ਵਿਚੋਂ ਕਢਿਆ ਨਹੀਂ ਜਾ ਸਕਦਾ। ਇਸ ਤਰ੍ਹਾਂ ਭਾਈ ਸਾਹਿਬ ਦੀ ਕਵਿਤਾ ਦੇ ਮੂਲ ਸੋਮੇ ਭਾਰਤੀ ਹੀ ਸਿਧ ਹੁੰਦੇ ਹਨ। ਪਰ ਜਿਵੇਂ ਸੰਸਕ੍ਰਿਤ ਤੇ ਬ੍ਰਜੀ ਸ਼ਿੰਗਾਰ-ਰਸ ਤੇ ਭਾਈ ਸਾਹਿਬ ਦੇ ਸੁਹਜਵਾਦ ਵਿਚ ਭੇਦ ਹੈ, ਤਿਵੇਂ ਹੀ ਕੁਦਰਤ ਬਾਰੇ ਗੁਰੂ ਨਾਨਕ ਦੇ ਦ੍ਰਿਸ਼ਟੀਕੋਣ ਤੇ ਭਾਈ ਸਾਹਿਬ ਦੇ ਦ੍ਰਿਸ਼ਟੀਕੋਣ ਵਿਚ ਚੋਖਾ ਅੰਤਰ ਹੈ। ਗੁਰੂ ਨਾਨਕ ਲਈ ਕੁਦਰਤ ਇਕ ਸ਼ਕਤੀ ਦਾ ਪਸਾਰ ਹੈ, ਭਾਈ ਸਾਹਿਬ ਲਈ ਇਕ ਸੁੰਦਰਤਾ ਦਾ ਪਸਾਰ ਆਪਣੀ ਕਵਿਤਾ ਕਾਵਿ-ਰੰਗ ਸੁੰਦਰਤਾ ਵਿਚ ਭਾਈ ਸਾਹਿਬ ਪ੍ਰਤੱਖ ਭਾਂਤ ਸੁੰਦਰਤਾ ਦੀ ਪ੍ਰਤੀਤੀ ਦੇ ਆਦੇਸ਼ ਤੋਂ ਆਪਣੇ ਉਚ-ਕਾਵਿ ਦਾ ਪ੍ਰਕਾਸ਼ ਹੋਣਾ ਮੰਨਦੇ ਹਨ, ਜਿਵੇਂ ਕਿ :

ਕਵਿਤਾ ਦੀ ਸੁੰਦਰਤਾਈ ਉਚੇ ਨਛਤ੍ਰੀਂ ਵਸਦੀ।
ਆਪਣੇ ਸੰਗੀਤ ਲਹਿਰੇ, ਆਪਣੇ ਪ੍ਰਕਾਸ਼ ਲਸਦੀ।

... ... ...

ਜਿਉਂ ਤ੍ਰੇਲ ਤਾਰ ਪ੍ਰੋਤੀ, ਜਿਉਂ ਆਬ ਮੋਤੀਆਂ ਦੀ,
ਨਜ਼ਰਾਂ ਦੀ ਤਾਰ ਪ੍ਰੋਤੀ, ਨਾਜ਼ਕ, ਸ਼ਤਕ, ਸੁਹਾਈ।
ਕੋਮਲ ਗਲੇ ਦੀ ਸੁਰ ਜਿਉਂ, ਝੁਣਕਾਰ ਸਾਜ਼ ਦੀ ਜਿਉਂ,
ਝਰਣਾਟ ਰੂਪ ਵਾਲੀ, ਤਾਰੇ, ਡਲ੍ਹਕ ਜਿਉਂ ਛਾਈ।

... ... ...

ਪੁਛਿਆ ਅਸਾਂ 'ਹੇ ਸੋਹਣੀ! ਤੂੰ ਆਪ ਸੁੰਦਰਤਾ ਹੈ;
ਹੀਰੇ ਜਵਾਹਰ ਵਾਗੂੰ ਟਿਕਦੀ ਹੈ ਕਿਉਂ ਤੂੰ ਨਾਹੀਂ?

... ... ...

ਬੋਲੀ ਉਹ ਥਰਥਰਾਂਦੀ, ਲਹਜ਼ੇ ਵਜੂਦ ਵਾਲੀ
ਬਿਜਲੀ ਦੀ ਕੂੰਦ ਦਸ ਤੂੰ ਟਿਕਦੀ ਕਿਵੇਂ ਇਕਾਈ ।

... ... ...

ਲਰਜ਼ਾਂ ਵਤਨ ਜਿਨ੍ਹਾਂ ਦਾ, ਲਰਜ਼ਾ ਵਜੂਦ ਉਨ੍ਹਾਂ ਦਾ,
ਚਕਰ ਅਨੰਤ ਅਟਿਕਵੇਂ ਉਹਨਾਂ ਦੀ ਚਾਲ ਪਾਈ :
ਵਿੱਥਾਂ ਅਮਿਣਵੀਂਆਂ ਵਿਚ ਸਿਰ ਚੀਰਦੇ ਚਰਾਂਦੇ,
ਜਾਂਦੇ ਅਨੰਤ ਚਾਲੀਂ, ਚਮਕਾਂ ਦੇ ਹਨ ਉਹ ਸਾਈ ।
ਚਮਕਾਰ ਰੰਗ, ਦੇਣਾ; ਰਸ ਝੂੰਮ ਵਿਚ ਝੁਮਾਣਾ,
ਇਕ ਜਿੰਦ ਛੋਹ ਲਾਣੀ ਅਟਕਣ ਨਹੀਂ ਕਿਥਾਈ ।

ਭਾਈ ਸਾਹਿਬ ਦੀ ਕਲਾ ਦਾ ਪ੍ਰਧਾਨ ਤੱਤ ਇਹ ਸੌਂਦਰਯਵਾਦ ਜਾਂ ਸੁਹਜਵਾਦ ਹੀ ਸਮਝਣਾ ਚਾਹੀਦਾ ਹੈ । ਇਹ ਠੀਕ ਹੈ ਕਿ ਜਿਥੋਂ ਤਕ ਚੇਤਨਤਾ ਦਾ ਸੰਬੰਧ ਹੈ, ਭਾਈ ਸਾਹਿਬ ਨੇ ਗੁਰਮਤ ਨੂੰ ਆਪਣਾ ਆਧਾਰ ਬਣਾਇਆ ਪਰ ਮਨੁਖ ਦਾ ਕਰਮ ਤੇ ਕਲਾਕਾਰ ਦਾ ਕਰਮ ਕੇਵਲ ਉਸ ਦੇ ਚੇਤਨ ਆਧਾਰ ਉਤੇ ਹੀ ਨਹੀਂ ਖੜਾ ਹੁੰਦਾ । ਸਮੇਂ ਦੇ ਤੇ ਵਾਤਾਵਰਣ ਦੇ ਪ੍ਰਭਾਵ ਉਸ ਉਤੇ . ਅਚੇਤ ਵੀ ਪੈਂਦੇ ਹਨ । ਫਿਰ ਜਦੋਂ ਕਿਸੇ ਵਿਅਕਤੀ ਦੀ ਪਰੰਪਰਾ ਇਤਨੀ ਬਹੁ-ਰੂਪੀ ਹੋਵੇ ਜਿਤਨੀ ਇਕ ਪੰਜਾਬੀ ਸਿਖ ਦੀ ਵੀਹਵੀਂ ਸਦੀ ਵਿਚ ਹੋ ਸਕਦੀ ਹੈ, ਤਾਂ ਉਹ ਚਿੰਤਨ ਤੇ ਕਲਾ ਦੇ ਆਧਾਰਾਂ ਨੂੰ ਕੋਈ ਬੰਨ੍ਹਵਾਂ ਰੂਪ ਦੇਣਾ ਅਸੰਭਵ ਹੁੰਦਾ ਹੈ ।

ਆਪਣੇ ਸਮੇਂ ਤੇ ਵਾਤਾਵਰਣ ਦਾ ਵਡਾ ਪ੍ਰਭਾਵ ਜੋ ਭਾਈ ਸਾਹਿਬ ਉਤੇ ਪ੍ਰਤੱਖ ਦਿਸਦਾ ਹੈ, ਉਹ ਅੰਗਰੇਜ਼ੀ ਸਾਮਰਾਜ ਤੇ ਪੰਜਾਬੀ ਦੀਆਂ ਉਚੀਆਂ ਤੇ ਮਧ ਸ਼੍ਰੇਣੀਆਂ ਦੇ ਪਰਸਪਰ ਸੰਬੰਧ ਤੋਂ ਉਪਜਦਾ ਹੈ । ਉਨ੍ਹੀਵੀਂ ਸਦੀ ਦੇ ਪਿਛਲੇ ਤੇ ਵੀਹਵੀਂ ਸਦੀ ਦੇ ਪਹਿਲੇ ਕੁਝ ਸਾਲਾਂ ਵਿਚ ਅਸਾਡੀਆਂ ਉਚੀਆਂ ਤੇ ਮਧ ਸ਼੍ਰੇਣੀਆ ਨੂੰ ਅੰਗਰੇਜ਼ੀ ਰਾਜ ਇਕ ਈਸ਼ਵਰੀ ਦਾਤ ਪ੍ਰਤੀਤ ਹੁੰਦਾ ਸੀ, ਜੋ ਉਨ੍ਹਾਂ ਦੇ ਮੰਦਕਰਮਾਂ ਦਾ ਫ਼ਲ ਵੀ ਸੀ, ਪਰ ਵਧੇਰੇ ਉਹਨਾਂ ਦੇ ਪਿਤਾ ਜਗਦੀਸ਼ਵਰ ਦੀ ਉਹਨਾਂ ਉਤੇ ਕਿਰਪਾ ਸੀ, ਜਿਸ ਰਾਹੀਂ ਉਹਨਾਂ ਦਾ ਜੀਵਨ ਸੁਧਾਰਿਆ ਤੇ ਸੰਵਾਰਿਆ ਜਾ ਰਿਹਾ ਸੀ । ਤੇ ਇਹ ਪ੍ਰਤੀਤੀ ਕਾਫੀ ਹੱਦ ਤਕ ਠੀਕ ਵੀ ਸੀ । ਪਰ ਇਸਦੀ ਇਕ ਸ਼ਰਤ ਇਹ ਸੀ ਕਿ ਉਹ ਆਪਣੇ ਸੂਰਮਗਤ-ਭਰਪੂਰ ਇਤਿਹਾਸ ਨੂੰ ਕੇਵਲ ਇਕ ਪੁਰਾਣੀ ਕਥਾ ਹੀ ਬਣਾ ਦੇਣ, ਕਿਉਂਕਿ, ਉਸ ਇਤਿਹਾਸ ਨਾਲ ਜੀਉਂਦਾ ਜਾਗਦਾ ਸੰਬੰਧ ਰਖਣਾ ਉਹਨਾਂ ਦੇ ਅੰਗਰੇਜ਼ੀ ਸਾਮਰਾਜ ਨਾਲ ਸੰਬੰਧਾਂ ਨੂੰ ਵਿਗਾੜਦਾ ਸੀ । ਇਤਿਹਾਸ ਦੇ ਵਰਤਮਾਨ ਨੂੰ ਇਸ ਤਰ੍ਹਾਂ ਦੇ ਵਾਉ-ਬੰਦ ਕੋਠੜੀਆਂ ਵਿਚ ਰਖ ਦੇਣਾ ਭਾਈ ਵੀਰ ਸਿੰਘ ਦੇ ਇਤਿਹਾਸਕ ਨਾਵਲ 'ਸੁੰਦਰੀ' 'ਬਿਜੈ ਸਿੰਘ', ਤੇ ਮਹਾਂਕਾਵਿ 'ਰਾਣਾ ਸੂਰਤ ਸਿੰਘ' ਤੇ ਭਲੀ ਭਾਂਤ ਸੁਪਸ਼ਟ ਹੈ । 'ਸੁੰਦਰੀ' ਤੇ 'ਬਿਜੈ ਸਿੰਘ' ਵਿਚ ਪੰਜਾਬੀ ਜਨਤਾ ਮੁਗਲ

ਸਾਮਰਾਜ ਵਿਰੁਧ ਹਥਿਆਰ ਬਧ ਯੁਧ ਕਰਦੀ ਹੈ, ਪਰ 'ਰਾਣਾ ਸੂਰਤ ਸਿੰਘ' ਵਿਚ ਰਾਣੀ ਰਾਜਕੌਰ ਦੇ ਰੂਪ ਵਿਚ ਜਨਤਾ ਨੂੰ ਸਾਧ ਸੰਗਤ ਸ਼ਾਂਤੀ ਪ੍ਰਾਪਤ ਕਰਨ ਦੀ ਹੀ ਸਿਖਿਆ ਦਿੱਤੀ ਗਈ ਹੈ। ਅਜੇਹੇ ਭੇਦ ਨੂੰ ਨਿਆਇਸ਼ੀਲ ਬਣਾਣ ਲਈ ਇਹ ਸਿਧਾਂਤ ਘੜਿਆ ਗਇਆ ਹੈ ਕਿ ਮੁਗਲ ਸਾਮਰਾਜ ਅਸਾਡੇ ਧਰਮ ਉਤੇ ਦਸਤਦਰਾਜ਼ੀ ਕਰਦਾ ਸੀ ਤੇ ਅੰਗਰੇਜ਼ੀ ਸਾਮਰਾਜ ਅਜੇਹੀ ਦਸਤਦਰਾਜ਼ੀ ਨਹੀਂ ਸੀ ਕਰਦਾ। ਅੰਗਰੇਜ਼ੀ ਸਾਮਰਾਜ ਵਲ ਜੋ ਅਸਾਡੇ ਜੀਵਨ ਦਾ ਪ੍ਰਧਾਨ ਕਾਰਕ ਸੀ, ਇਸ ਤਰ੍ਹਾਂ ਨਿਰਪੱਖ ਹੋ ਜਾਣ ਨਾਲ ਅਸਾਡੇ ਕਵੀ ਤੇ ਸਾਹਿਤਕਾਰ ਅਸਾਡੇ ਕਾਵਿ ਤੇ ਸਾਹਿਤ ਨੂੰ ਦੋ ਸਾਧਾਰਣ ਲੀਹਾਂ ਉਤੇ ਹੀ ਚਲਾ ਸਕਦੇ ਸਨ, ਇਕ ਨਿਰੋਲ ਨਿਰਾਸ਼ਾਵਾਦੀ ਅਪਸਾਰ ਵਾਲੀ ਕਵਿਤਾ, ਜਿਸ ਵਿਚ ਅਸਾਡੇ ਸਾਧੂ ਕਿਸ਼ਨ ਸਿੰਘ ਆਰਫ ਤੇ ਦਇਆ ਸਿੰਘ, ਆਦਿ, ਚਲੇ ਤੇ ਸਿਖ ਇਤਿਹਾਸ ਦਾ ਕਵੀ ਕਰਤਾਰ ਸਿੰਘ ਕਲਾਸਵਾਲੀਆਂ ਚਲਿਆ, ਤੇ ਦੂਜੇ ਨਿਰੋਲ ਰੋਮਾਂਸਵਾਦੀ ਕਿੱਸਾਕਾਰੀ, ਜਿਸ ਉਤੇ ਫ਼ਜ਼ਲ ਸ਼ਾਹ, ਆਦਿ, ਚਲੇ। ਭਾਈ ਵੀਰ ਸਿੰਘ ਦੀ ਪ੍ਰਤਿਭਾ ਉਨ੍ਹਾਂ ਨੂੰ ਇਹਨਾਂ ਦੋਹਾਂ ਲੀਹਾਂ ਉਤੇ ਚਲਣ ਨਹੀਂ ਸੀ ਦੇ ਸਕਦੀ। ਉਹਨਾਂ ਨੂੰ ਇਕ ਨਵੇਂ ਪੰਧ ਦੀ ਭਾਲ ਸੀ।

ਇਹ ਨਵਾਂ ਪੰਧ ਉਹਨਾਂ ਨੇ ਸੌਂਦਰਯਵਾਦ ਵਿੱਚ ਲਭਿਆ। ਦੇਸ਼ ਦੀ ਸੂਰਮਾ ਪਰੰਪਰਾ ਨੂੰ ਉਹ ਸਮਾਜਕ ਰਾਜਸੀ ਕਰਮ ਵਿਚ ਢਾਲਣ ਦੀ ਸਮਰਥਾ ਨਹੀਂ ਸਨ ਰਖਦੇ ਤੇ ਨਿਰੋਲ ਅਪਸਾਰ ਤੇ ਰੋਮਾਂਸ ਉਹਨਾਂ ਦੇ ਐਸ਼ਵਰਯ-ਮਈ ਸੁਭਾਵ ਨੂੰ ਪਸੰਦ ਨਹੀਂ ਸੀ। ਸੋ ਉਹਨਾਂ ਨੇ ਆਪਣੀ ਗੁਰਮਤਿ ਪਰੰਪਰਾ ਨੂੰ ਸੌਂਦਰਯ-ਮਈ ਰੂਪ ਦਿਤਾ। ਉਹਨਾਂ ਨੇ ਗੁਰਮਤਿ ਨੂੰ ਇਕ ਸੌਂਦਰਯਮਈ ਅਨੁਭਵ ਬਣਾਣ ਦਾ ਯਤਨ ਕੀਤਾ।

ਇਹ ਯਤਨ ਬੜਾ ਨਵੀਨਤਾ ਭਰਪੂਰ ਸੀ। ਇਹ ਭਾਰਤੀ ਕਲਾਕਾਰਾਂ ਤੇ ਚਿੰਤਕਾਂ ਦਾ ਉਸ ਸਮੇਂ ਦਾ ਫ਼ੈਸ਼ਨ ਸੀ। ਸੁਆਮੀ ਵਿਵੇਕਾਨੰਦ ਨੇ ਵੇਦਾਂਤ ਨੂੰ ਸੌਂਦਰਯਮਈ ਅਨੁਭਵ ਬਣਾਇਆ ਤੇ ਅਸਮਾਜਕ, ਅਣਰਾਜਸੀ ਰੁਚੀਆਂ ਦੇ ਲੋਕਾਂ ਪਾਸੋਂ ਘਣੀ ਪ੍ਰਸ਼ੰਸ਼ਾ ਪ੍ਰਾਪਤ ਕੀਤੀ। ਰਾਵਿੰਦਰਨਾਥ ਠਾਕੁਰ ਵਿਚ ਵੀ ਇਹ ਇਕ ਪ੍ਰਧਾਨ ਰੁਚੀ ਸੀ, ਭਾਵੇਂ ਉਸ ਸਮੇਂ ਦੇ ਬੰਗਾਲ ਦੀ ਰਾਜਸੀ ਚੇਤਨਤਾ ਤੇ ਵਾਤਾਵਰਣ ਵਿਚ ਉਹ ਇਸ ਤਰ੍ਹਾਂ ਨਿਰੋਲ ਸੌਂਦਰਯਵਾਦ ਉਤੇ ਆਸ਼ਰਿਤ ਨਹੀਂ ਸੀ ਰਹਿ ਸਕਦਾ। ਭਾਈ ਸਾਹਿਬ ਦੀ ਰਚਨਾ ਦੇ ਸਮੇਂ ਪੰਜਾਬ ਵਿਚ ਵੀ ਰਾਸ਼ਟਰਵਾਦੀ ਅੰਦੋਲਨ ਚੋਖਾ ਝੂਲ ਪਇਆ ਹੋਇਆ ਸੀ। ਪਰ ਬੰਗਾਲ ਦੇ ਪ੍ਰਤਿਕੂਲ ਇਥੇ ਇਸਦਾ ਉਚੀਆਂ ਸ਼ਰੇਣੀਆਂ ਉਤੇ, ਜਿਨ੍ਹਾਂ ਵਿਚ ਭਾਈ ਸਾਹਿਬ ਦਾ ਸੰਚਾਰ ਸੀ, ਇਤਨਾ ਸ਼ਕਤੀਸ਼ਾਲੀ ਪ੍ਰਭਾਵ ਨਹੀਂ ਸੀ। ਸੋ ਭਾਈ ਸਾਹਿਬ ਦੀ ਰਚਨਾ ਵਿਚ ਇਸ ਦੀਆਂ ਮਠੀਆਂ ਜੇਹੀਆਂ ਧੁਨੀਆਂ, 'ਗੰਗਾ ਰਾਮ', ਆਦਿ, ਕਵਿਤਾਵਾਂ ਵਿਚ ਮਿਲਦੀਆਂ ਹਨ ਬਾਕੀ 'ਕੁਤਬ ਸਾਹਿਬ ਦੀ ਲਾਠ', 'ਅਟਕ', 'ਪਥਰ-ਕਾਂਬੇ', ਆਦਿ ਕਵਿਤਾਵਾਂ ਵਿਚ ਮਿਲਦੀਆਂ ਹਨ। ਬਾਕੀ ਕੁਝ ਸਾਹਿਤ ਤਾਂ ਅਤੀਤ ਵਿਚ ਭਾਰਤੀ ਇਤਿਹਾਸ ਦੀਆਂ ਘਟਨਾਵਾਂ ਬਾਰੇ ਉਪਭਾਵਕ ਜੇਹੀ ਉਦਾਸੀਨਤਾ ਹੀ ਅੰਕਿਤ ਹੈ।

ਭਾਈ ਸਾਹਿਬ ਦੇ ਸੁਹਜਵਾਦ ਦਾ ਇਕ ਉਜਾਗਰ ਅੰਸ਼ ਜੜ੍ਹ ਵਸਤਾਂ ਵਿਚ ਆਪਣੇ ਵਲੋਂ ਚੇਤਨਤਾ ਦਾ ਸੰਚਾਰ ਕਰਨਾ ਹੈ। ਮੂਲ ਰੂਪ ਵਿਚ ਇਹ ਇਕ ਸੂਖਮਤਾਈ ਸੌਂਦਰਯਵਾਦੀ ਰੁਚੀ ਹੈ, ਕਿਉਂਕਿ ਚੇਤੰਨਤਾ ਇਕ ਭਾਂਤ ਦੀ ਸੂਖਮਤਾ ਹੈ। ਭਾਈ ਸਾਹਿਬ ਦਾ ਧਿਆਨ ਖਿੜੇ ਫੁਲ ਦੀ ਜੜ੍ਹਤਾ ਨਾਲ ਸੰਤੁਸ਼ਟ ਤੇ ਉਸਦੇ ਪਦਾਰਥਕ ਵਾਸਤਵਿਕ ਰੰਗ-ਰਸ ਵਿਚ ਆਸ਼ਕਤ ਨਹੀਂ, ਉਹ ਇਸ ਵਿਚ ਹੋਰ ਅਗੇਰੇ ਦੀ ਸੂਖਮਤਾ, ਚੇਤਨਤਾ ਭਾਲਦਾ ਹੈ।

ਇਸ ਸੌਂਦਰਯਵਾਦੀ ਸੂਖਮਤਾ ਨੇ ਹੀ ਭਾਈ ਸਾਹਿਬ ਨੂੰ ਕਸ਼ਮੀਰ ਦਾ ਤੇ ਫੁੱਲਾਂ ਦਾ ਭੰਵਰਾ ਬਣਾਇਆ। ਕਸ਼ਮੀਰ ਦੇ ਚਸ਼ਮੇ, ਵੇਲਾਂ ਤੇ ਫੁੱਲ, ਪੰਜਾਬ ਦੀ ਪ੍ਰਕਿਰਤੀ ਨਾਲੋਂ ਸੁੰਦਰਤਰ ਤੇ ਸੂਖਮਤਰ ਹਨ ਅਤੇ ਉਹਨਾਂ ਨੇ ਭਾਈ ਸਾਹਿਬ ਦੀ ਮਨੋਬਿਰਤੀ ਉਤੇ ਪੰਜਾਬ ਦੀ ਪ੍ਰਕ੍ਰਿਤੀ ਨਾਲੋਂ ਕਿਤੇ ਵਧੇਰੇ ਖਿਚ ਪਾਈ ਹੈ।

ਭਾਈ ਸਾਹਿਬ ਦੇ ਸੁਭਾਵ ਵਿਚ ਇਹ ਸੂਖਮਤਾ ਇਤਨੀ ਡੂੰਘੀ ਚਲੀ ਗਈ ਹੈ, ਕਿ 'ਰਾਣਾ ਸੂਰਤ ਸਿੰਘ' ਜੇਹੇ ਮਹਾਂ ਕਾਵਿ ਨੂੰ ਵੀ ਆਪ ਇਕ ਘਟਨਾ-ਭਰਪੂਰ ਵਰਣਨ ਨਹੀਂ ਬਣਾ ਸਕੇ। ਘਟਨਾ ਦੇ ਪਖ ਤੋਂ ਇਸਦੀ ਸੂਖਮਤਾ ਨੇ ਇਸ ਨੂੰ ਇਕ ਲੰਮੀਂ ਵੈਣਿਕ ਲੈ ਹੀ ਬਣਾ ਕੇ ਰੱਖ ਦਿਤਾ ਹੈ। ਇਹ ਹੀ ਸੂਖਮਤਾ ਆਪਦੇ ਗੁਰਮਤਿ ਨਾਲ ਸਬੰਧ ਦਾ ਸੁਭਾਵ ਹੈ। ਗੁਰੂ ਨਾਨਕ ਦੇਵ ਵਿਚ ਆਦਰਸ਼ ਤੇ ਮਨੁਖ ਹਾ ਸਬੰਧ ਪਤੀ-ਪਤਨੀ ਵਾਲਾ ਸਥੂਲ ਵਾਸਤਵਿਕ ਵਿਵਹਾਰਿਕ ਸੰਬੰਧ ਹੈ, ਭਾਈ ਸਾਹਿਬ ਵਿਚ ਇਹ ਇਕ ਪ੍ਰੀਤਮ-ਪ੍ਰੇਮੀ ਵਾਲਾ ਸੂਖਮ, ਰੋਮਾਂਟਿਕ, ਅਵਿਵਹਾਰਕ, ਦੋ ਘੜੀਆਂ ਦੇ ਸੁਆਦ, ਹਸ ਬੁਲਾਂ ਵੀ ਪ੍ਰੀਤ ਵਾਲਾ ਸੰਬੰਧ ਹੈ: ਗੁਰਮਤ ਦੇ ਸਥੂਲ, ਵਿਵਹਾਰਕ, ਸਮਾਜਕ ਵਸਤੂ ਨੂੰ ਭਾਈ ਸਾਹਿਬ ਦਾ ਸੂਖਮ ਸੁਭਾਵ ਪਕੜ ਨਹੀਂ ਸਕਦਾ। ਜਿਥੇ ਗੁਰਮਤ ਸਮਾਜਕ ਸੰਘਰਸ਼ ਨਾਲ ਓਤ-ਪੋਤ ਹੈ, ਉਥੇ ਭਾਈ ਸਾਹਿਬ ਦੀ ਕਵਿਤਾ ਇਸ ਸੰਘਰਸ਼ ਦੀ ਲਾਗ ਤੋਂ ਬਚਣਾ ਲੋੜਦੀ ਹੈ। ਸੋ ਆਪਣੇ ਸਮੇਂ ਦੀ ਉਚ-ਸ਼ਰੇਣੀ ਵਾਂਕਰ ਆਪ ਨੇ ਗੁਰਮਤ ਦੇ ਸਮਾਜਕ ਸੁਭਾਵ ਨੂੰ ਇਕ ਬੰਨੇ ਛਡਕੇ, ਇਸ ਦਾ ਸੂਖਮ ਸੁਭਾਵ ਹੀ ਗ੍ਰਹਣ ਕੀਤਾ ਹੈ। ਪਰ ਜਿਥੇ ਗੁਰਮਤ ਦੀ ਸੂਖਮਤਾ ਆਤਮਾ ਦੀ ਸੂਖਮਤਾ ਹੈ, ਉਹ ਸੂਖਮਤਾ ਜੋ ਸਰੀਰ ਤੇ ਵਾਸਤਵ ਦੇ ਘੋਰ ਮੰਥਣ ਤੇ ਰਿੜਕਣ ਵਿਚੋਂ ਨਿਕਲਦੀ ਸਰੀਰ ਦੀ ਸੁਗੰਧੀ ਹੈ, ਭਾਈ ਸਾਹਿਬ ਦੀ ਸੂਖਮਤਾ ਨਿਰੋਲ ਸੌਂਦਰਯਵਾਦੀ, ਸਰੀਰ ਤੇ ਵਸਤਰਾਂ ਉਤੇ ਛਿੜਕੇ ਅਤਰ ਫਲੇਲ ਦੀ ਸੁਗੰਧੀ ਹੈ। ਗੁਰਬਾਣੀ ਵਿਚ ਲੜ ਰਹੀ, ਜੂਝ ਰਹੀ, ਲੜਦੀ ਮਰਦੀ ਪੰਜਾਬੀ ਜਨਤਾ ਦੇ ਪਸੀਨੇ ਦੀ ਸੁਗੰਧ ਹੈ। ਹਾਸ਼ਿਮ ਤੇ ਅਹਿਮਦ ਸ਼ਾਹ ਦੇ ਇਸ਼ਕ ਦੇ ਕਿੱਸਿਆਂ ਵਿਚ ਜਿਤੇ ਹੋਏ ਪੰਜਾਬੀ ਸਰਦਾਰਾਂ ਦੀ ਸ਼ਰਾਬ ਦੀ ਗੰਧ ਹੈ ਤੇ ਭਾਈ ਸਾਹਿਬ ਦੀ ਰਚਨਾ ਵਿਚ ਹਾਰੀ ਹੋਈ ਪੰਜਾਬੀ ਸਰਦਾਰ ਸ਼ਰੇਣੀ ਦੇ ਵਸਤਰਾਂ ਉਤੇ ਛਿੜਕੇ, ਮੁੱਛਾਂ ਨੂੰ ਲਗਾਏ ਹੋਏ ਅਤਰ ਫੁਲੇਲਾਂ ਦੀ ਖੁਸ਼ਬੋ ਹੈ:

ਪਰ ਸੁਖ ਦੀ ਗੱਲ ਇਹ ਹੈ ਕਿ ਭਾਈ ਸਾਹਿਬ ਦੀ ਇਸ ਸੌਂਦਰਯਵਾਦੀ

ਭਾਗਸਮ ਘਾਲ ਵੀ ਥਾਉਂ ਪਈ ਹੈ। ਓੜਕ ਮਸ਼ੀਨਰੀ ਕੰਮ ਵਾਲੀ ਵਸਤੂ ਹੈ, ਭਾਵੇਂ ਇਹ ਅਤਰ ਖੁਸ਼ਬੋਆਂ ਕਢਣ ਲਈ ਹੈ ਤੇ ਭਾਵੇਂ ਸਰ੍ਹੋਂ ਦਾ ਤੇਲ ਕਢਣ ਲਈ। ਤੇ ਬੋਲੀ ਤਾਂ ਉਹ ਮਸ਼ੀਨਰੀ ਹੈ ਜਿਸ ਨੂੰ ਭਾਵੇਂ ਉਚ ਸ਼ਰੇਣੀ ਦੇ ਕਲਾਕਾਰ ਆਪਣੇ ਭਾਗਸਮ ਅਭਿਵਿਅੰਜਨ ਲਈ ਹੀ ਵਿਗਸਾਂਦੇ ਤੇ ਪ੍ਰਫੁਲਿਤ ਕਰਦੇ ਹਨ, ਇਹ ਜਨਤਾ ਦੇ ਭਰਵੇਂ ਅਭਿ-ਵਿਅੰਜਨ ਦੇ ਕੰਮ ਵੀ ਆ ਜਾਂਦੀ ਹੈ। ਇਸ ਭਾਂਤ ਭਾਈ ਸਾਹਿਬ ਨੇ ਪੰਜਾਬੀ ਬੋਲੀ ਨੂੰ ਜਿਸ ਵਿਕਾਸ ਦੀ ਪਾਤਰ ਬਣਾਇਆ ਹੈ। ਉਹ ਇਕ ਪ੍ਰਾਪਤੀ ਹੈ, ਜੋ ਪੰਜਾਬੀ ਜਨਤਾ ਲਈ ਪ੍ਰਾਪਤੀਆਂ ਦਾ ਨਵਾਂ ਮੁਢ ਬੰਨ੍ਹਦੀ ਹੈ।

## ੨

ਭਾਈ ਵੀਰ ਸਿੰਘ ਦੀ ਗਦ ਰਚਨਾ ਦੇ ਪਿਛੇ ਤਾਂ ਪਰੰਪਰਾ ਦਾ ਕਰੀਬ ਕਰੀਬ ਅਭਾਵ ਹੀ ਹੈ। ਪੰਜਾਬੀ ਗੱਦ ਦੇ ਪ੍ਰਥਮ ਰੂਪ ਸਤਾਰਵੀਂ ਸਦੀ ਦੀਆਂ ਜਨਮਸਾਖੀਆਂ ਵਿਚ ਮਿਲਦੇ ਹਨ ਜਿਨ੍ਹਾਂ ਦੀ ਬੋਲੀ ਦੇ ਮੁਖ ਅੰਸ਼ ਇਕ ਪਾਸੇ ਉਪਭਾਸ਼ੀ ਉਕਤੀਆਂ, ਗਲ-ਬਾਤੀ ਮੁਹਾਵਰਾ ਤੇ ਦੂਜੇ ਪਾਸੇ ਕੁਝ ਅਪਭਰੰਸ਼ ਸ਼ਬਦ-ਰੂਪ ਹਨ। ਵਾਕ ਦੀ ਬਣਤ ਵਧੇਰੇ ਕਰਕੇ ਸਰਲ ਤੇ ਇਕਹਰੀ ਹੈ, ਕਿਉਂਕਿ ਪੰਜਾਬੀ ਗੱਦ-ਵਾਕ ਹਾਲੀ ਸੂਖਮ ਦੇ ਗੁੰਝਲ ਮਈ ਭਾਵਅਰਥ ਨੂੰ ਨਿਭਾਣ ਦੀ ਸ਼ਕਤੀ ਨਹੀਂ ਰਖਦਾ। ਪੰਜਾਬੀ ਜਾਂ ਭਾਰਤੀ ਲੋਕਾਂ ਦੇ ਵਿਵਹਾਰਕ ਜੀਵਨ ਵਿਚ, ਜਿਸ ਦੇ ਅਭਿਵਿਅੰਜਨ ਦਾ ਮਾਧਿਅਮ ਗਦ ਆਮ ਕਰਕੇ ਬਣਦੀ ਹੈ, ਹਾਲੀ ਬਹੁਤੇ ਸੂਖਮ ਤੇ ਗੂੜ੍ਹ ਵਿਚਾਰ-ਭਾਵਾਂ ਦਾ ਪ੍ਰਵੇਸ਼ ਨਹੀਂ ਸੀ।

ਪਰ ਉਨੀਵੀਂ ਸਦੀ ਦੇ ਅੰਤ ਤਕ ਪੰਜਾਬੀ ਤੇ ਭਾਰਤੀ ਵਿਵਿਹਾਰਕ ਜੀਵਨ ਦਾ ਖੇਤਰ ਬਹੁਤ ਚੌੜਾ ਹੋ ਗਇਆ ਸੀ, ਭਾਵੇਂ ਦੇਸ ਹਾਲੀ ਰਾਜਸੀ ਤੇ ਆਰਥਿਕ ਦੋਹਾਂ ਪੱਖਾਂ ਤੋਂ ਪਰਾਧੀਨ ਤੇ ਪਛੜਿਆ ਹੋਇਆ ਸੀ। ਇਸ ਸਮੇਂ ਭਾਰਤੀ ਬੁਧੀਮਾਨਾਂ ਅਗੇ ਜੋ ਸਮਸਿਆ ਸੀ ਭਾਵੇਂ ਉਹ ਮੂਲ-ਰੂਪ ਵਿਚ ਪੁਰਾਣੇ ਸਮਿਆਂ, ਸੋਲ੍ਹਵੀਂ ਸਦੀ ਤੇ ਪਹਿਲਾਂ ਦੇ ਵਿਦੇਸੀ ਧਾਵਿਆਂ ਤੇ ਪਰਾਧੀਨਤਾ ਨਾਲੋਂ ਬਹੁਤੀ ਵਖਰੀ ਨਹੀਂ ਸੀ, ਪਰ ਹੁਣ ਭਾਰਤੀ ਲੋਕਾਂ ਲਈ ਆਪਣੇ ਵਿਦੇਸੀ ਰਾਜਿਆਂ ਵਿਚ ਘੁਲ ਮਿਲ ਜਾਣਾ ਜਾਂ ਉਹਨਾਂ ਨੂੰ ਆਪਣੇ ਵਿਚ ਮਿਲਾ ਲੈਣਾ ਹੀ ਇਸ ਸਮੱਸਿਆ ਦਾ ਸਮਾਧਾਨ ਨਹੀਂ ਸੀ। ਮੁਗਲ ਜਾਂ ਉਸ ਤੋਂ ਪਹਿਲਾਂ ਦੇ ਵਿਦੇਸ਼ੀ ਸਾਮਰਾਜ ਭਾਰਤੀ ਰਾਜ-ਸਮਾਜ ਵਾਕਰ ਭੂਪਵਾਦੀ ਇਤਿਹਾਸਕ ਪ੍ਰਸੰਗ ਤੋਂ ਬਾਹਰਲੇ ਤੱਥ ਨਹੀਂ ਸੀ, ਉਹ ਭੂਪਵਾਦ ਦੇ ਹੀ ਥੋੜੇ ਬਹੁਤ ਵਖਰੇ ਰੂਪ ਸਨ, ਤੇ ਭਾਰਤੀ ਸਮਾਜ ਵਿਚ ਇਕ ਭੂਪਵਾਦੀ ਰਾਜਾ-ਵਰਗ ਬਣ ਕੇ ਹੀ ਰਹਿਣਾ ਉਹਨਾਂ ਦਾ ਮੰਤਵ ਸੀ। ਪਰ ਅੰਗਰੇਜ਼ੀ ਸਾਮਰਾਜ ਦਾ ਇਤਿਹਾਸਕ ਪ੍ਰਸੰਗ ਤੇ ਸੁਭਾਵ ਪੂੰਜੀਵਾਦੀ ਤੇ ਉਪਨਿਵਾਸਵਾਦੀ ਸੀ। ਉਹ ਭਾਰਤੀ ਸਮਾਜ ਦਾ ਉਚਤਮ ਭਾਰਤ ਬਣਨ ਦਾ ਵੀ ਸੰਕਲਪ

ਨਹੀਂ ਸਨ ਰਖਦੇ । ਉਹ ਇਸ ਤੋਂ ਇਕਲਵਾਂ ਨੂੰ ਬਾਹਰ, ਆਪਣੇ ਦੇਸ ਵਿਚ ਹੀ, ਭਾਰਤੀ ਸਮਾਜ ਨੂੰ ਲੁਟ ਖਸੁਟ ਕੇ ਆਪਣਾ ਐਬ ਸਰੋਯ ਵਧਾਣਾ ਲੋੜਦੇ ਸਨ । ਇਸ ਦਾ ਪ੍ਰਭਾਵ ਭਾਰਤੀ ਲੋਕਾਂ ਉਤੇ ਇਹ ਹੁੰਦਾ ਸੀ ਕਿ ਉਹ ਆਪਣੇ ਸਮਾਜ ਦੇ ਅੰਗਰੇਜ਼ੀ ਸਮਾਜ ਦੇ ਟਾਕਰੇ ਵਿਚ ਅਤਿਅੰਤ ਪਛੜਿਆ ਹੋਇਆ ਗਰੀਬ ਤੇ ਅਪਾਹਜ ਪ੍ਰਤੀਤ ਕਰਦੇ ਸਨ। ਭਾਰਤੀ ਲੋਕਾਂ ਨੇ ਇਹ ਵੀ ਸਮਝ ਲਿਆ ਹੋਇਆ ਸੀ ਕਿ ਉਹ ਪਿਛਲੇ, ਲੜਨ ਭਿੜਨ ਦੇ, ਢੰਗਾਂ ਨਾਲ ਅੰਗਰੇਜ਼ੀ ਸਾਮਰਾਜ ਦੇ ਬਰਾਬਰ, ਜਾਂ ਇਸ ਤੋਂ ਸੁਤੰਤਰ, ਨਹੀਂ ਹੋ ਸਕਦੇ ਸਨ । ਅੰਗਰੇਜ਼ੀ ਸਾਮਰਾਜ ਦਾ ਟਾਕਰਾ ਕਰਨ ਲਈ, ਜਾਂ ਘੱਟੋ ਘਟ ਆਪਣੀ ਅਪਾਹਜਤਾ ਤੇ ਕੰਗਾਲੀ ਤੇ ਹੋਰ ਕਲੇਸ਼ਾਂ ਨੂੰ ਦੂਰ ਕਰਨ ਲਈ ਉਹ ਅੰਗਰੇਜ਼ੀ ਤੇ ਪਛਮੀ ਸਮਾਜ ਦੇ ਕੁਝ ਗੁਣਾਂ ਨੂੰ ਆਪਣੇ ਵਿਚ ਪ੍ਰਵਿਸ਼ਟ ਕਰਨਾ, ਪੂੰਜੀਵਾਦੀ ਰਾਜਸੀ ਤੇ ਆਰਥਿਕ ਵਿਚਾਰਾਂ ਤੇ ਜੀਵਨ-ਢੰਗ ਨੂੰ ਅਪਣਾਣਾ ਜ਼ਰੂਰੀ ਸਮਝਦੇ ਸਨ । ਭਾਵੇਂ ਇਸ ਦੇ ਨਾਲ ਹੀ ਉਹ ਆਪਣੇ ਧਰਮਾਂ ਦੇ, ਉਹਨਾਂ ਦੇ ਆਪਣੇ ਨਿਸਚਿਆਂ ਅਨੁਸਾਰ ਭ੍ਰਸ਼ਟ ਹੋ ਚੁਕੇ, ਸ਼ੁਭ ਗੁਣਾਂ ਨੂੰ ਵੀ ਮੁੜ ਸਜੀਵ ਕਰਨਾ ਲੋੜਦੇ ਸਨ । ਇਸ ਸਭ ਕੁਝ ਲਈ ਉਹਨਾਂ ਨੂੰ ਅਖਬਾਰਾਂ ਰਾਹੀਂ ਨੈਤਿਕ ਤੇ ਵਿਵਿਹਾਰਕ ਪ੍ਰਚਾਰ ਦੀ ਲੋੜ ਪ੍ਰਤੀਤ ਹੁੰਦੀ ਸੀ, ਤੇ ਪਛਮੀ ਬੁਧੀਮਾਨ ਵਰਗ ਵਾਕਰ ਸਾਹਿਤ ਦੇ ਵਧੇਰੇ ਵਿਵਿਹਾਰਕ ਗਦ-ਰੂਪਾਂ, ਜੋ ਨਿਬੰਧ, ਨਾਵਲ, ਆਦਿ, ਵੀ ਉਹਨਾਂ ਨੂੰ ਆਪਣੀ ਮਾਨਸਿਕ ਤੇ ਬੌਧਿਕ ਵਿਰੋਧੀ ਲਈ ਇਕ ਲੋੜੀਂਦਾ ਸਾਧਨ ਪ੍ਰਤੀਤ ਹੁੰਦਾ ਸੀ । ਇਸ ਲਈ ਕਵਿਤਾ ਤੋਂ ਉਪਰੰਤ ਉਹਨਾਂ ਦੇ ਗਦ ਰਚਨਾਂ ਦੇ ਪਾਸਾਰ ਤੇ ਪ੍ਰਚਾਰ ਨੂੰ ਸਮੇਂ ਦੇ ਵਧੇਰੇ ਅਨੁਕੂਲ ਅਨੁਭਵ ਕਰ ਕੇ ਇਧਰ ਆਪਣਾ ਉਦਮ-ਭਰਿਆ ਧਿਆਨ ਮੋੜਿਆ ।

ਪੰਜਾਬ ਦੇ ਸਿਖ ਸੰਪਰਦਾਈ ਸਮਾਜ ਵਿਚ ਇਹ ਸੁਧਾਰਣ ਦੀ ਕਰਮ ਕਰਨ ਵਾਲੀ ਸੰਸਥਾ ਸਿੰਘ ਸਭਾ ਸੀ, ਤੇ ਪੰਜਾਬੀ ਦੀ ਗਦ ਇਸ ਸੰਸਥਾ ਦੀ ਛਾਇਆ ਹੇਠ ਹੀ ਉਗਮੀ ਤੇ ਪਲਣ ਲਗੀ । ਭਾਈ ਵੀਰ ਸਿੰਘ ਤੋਂ ਪਹਿਲਾਂ ਗਿਆਨੀ ਦਿਤ ਸਿੰਘ ਤੇ ਭਾਈ ਕਾਹਨ ਸਿੰਘ ਨਾਭਾ ਇਸ ਪਾਸੇ ਕੁਝ ਕੁਝ ਯਤਨ ਸ਼ੀਲ ਸਨ, ਪਰ ਪ੍ਰਭਾਵ-ਪੂਰਨ ਰੂਪ ਵਿਚ ਇਸ ਪਾਸੇ ਪਹਿਲ ਭਾਈ ਵੀਰ ਸਿੰਘ ਨੇ ਹੀ ਕੀਤੀ । ਜਿਵੇਂ ਅਸਾਂ ਵੇਖਿਆ ਹੈ ਭਾਈ ਸਾਹਿਬ ਨੇ ਹੀ, ਭਾਵੇਂ ਸਿਖ ਟ੍ਰੈਕਟ ਸੁਸਾਇਟੀ ਦੀ ਛਾਇਆ ਹੇਠ, ਪੰਜਾਬੀ ਦੇ ਪਹਿਲੇ ਪੱਤਰ ਪ੍ਰਕਾਸ਼ਿਤ ਤੇ ਪ੍ਰਚਲਿਤ ਕੀਤੇ, ਤੇ ਪਹਿਲੇ ਨਾਵਲ, ਆਦਿ, ਰਚੇ । ਇਸ ਕਾਰਜ ਵਿਚ ਭਾਈ ਸਾਹਿਬ ਨੂੰ ਪੰਜਾਬੀ ਗਦ ਜਾਣੋਂ ਮੁਢ ਤੋਂ ਹੀ ਉਤਪੰਨ ਕਰਨੀ ਤੇ ਰਚਣੀ ਪਈ ।

ਆਪਣੀ ਗਦ ਤੇ ਵਾਕ ਤੇ ਪ੍ਰਬੰਧ ਰੂਪਾਂ ਲਈ ਭਾਈ ਸਾਹਿਬ ਪਾਸ ਜਨਮ-ਸਾਖੀਆਂ ਦੇ ਨਮੂਨੇ ਮੌਜੂਦ ਸਨ । ਪਰ ਜਿਵੇਂ ਉਪਰ ਆਖਿਆ ਜਾ ਚੁਕਾ ਹੈ, ਇਨ੍ਹਾਂ ਵਿਚ ਨਵੇਂ ਪ੍ਰਸੰਗ ਨਾਲ ਨਿਭਣ ਦੀ ਸਮਰਥਾ ਨਹੀਂ ਸੀ । ਇਹਨਾਂ ਤੋਂ ਕੁਝ ਵਧੇਰੇ ਵਿਕਸਿਤ ਰੂਪ ਦੀ ਗੱਦ ਦੀ ਲੋੜ ਸੀ । ਭਾਈ ਸਾਹਿਬ ਨੇ ਇਹ ਲੋੜ ਚੇਤਨ ਰੂਪ ਵਿਚ ਉਰਦੂ,

ਹਿੰਦੀ ਜਾਂ ਅੰਗਰੇਜ਼ੀ ਗਦ ਤੋਂ ਪ੍ਰਾਪਤ ਕੀਤੀ ਹੋਵੇ, ਇਹ ਮੰਨਣਾ ਕੋਈ ਏਡਾ ਅਨੁਚਿਤ ਪ੍ਰਤੀਤ ਨਹੀਂ ਹੁੰਦਾ। ਇਉਂ ਜਾਪਦਾ ਹੈ ਜਿਵੇਂ ਭਾਵੇਂ ਭਾਈ ਸਾਹਿਬ ਨੇ ਬਹੁਤਾ ਆਪਣੇ ਅਨੁਭਵ ਤੋਂ ਹੀ ਪੰਜਾਬੀ ਗੱਦ ਦਾ ਵਿਕਾਸ ਕੀਤਾ ਪਰ ਉਹਨਾਂ ਦੀ ਵਾਕ ਰਚਨਾ ਉਤੇ ਅੰਗਰੇਜ਼ੀ ਗਦ ਦਾ ਪ੍ਰਭਾਵ ਜ਼ਰੂਰ ਹੈ। ਇਹ ਪ੍ਰਭਾਵ ਵਧੇਰੇ ਤਿੰਨਾਂ ਰੂਪਾਂ ਵਿਚ ਵੇਖਿਆ ਜਾ ਸਕਦਾ ਹੈ। ਇਕ ਵਾਕ-ਪ੍ਰਬੰਧ ਨੂੰ ਵਧੇਰੇ ਉਕਸਾਊ, ਉਤਸਾਹ ਦਾਇਕ ਤੇ ਅਲੰਕ੍ਰਿਤ ਬਣਾਣ ਵਿਚ, ਜਿਸ ਨਾਲ ਪਾਠਕ ਦੇ ਮਨ ਵਿਚ ਆਪਣੀ ਵਰਤਮਾਨ ਦਸ਼ਾ ਨਾਲ ਕੇਵਲ ਅਧਿਆਤਮਕ ਰੂਪ ਵਿਚ ਹੀ ਨਹੀਂ ਵਿਵਿਹਾਰਕ ਤੇ ਸੰਸਾਰਕ ਰੂਪ ਵਿਚ ਅਸੰਤੋਖ ਤੇ ਆਪਣੇ ਪ੍ਰਭਾਵ ਸਮਾਜ ਤੇ ਸ੍ਰੇਣੀ ਧਰਮ ਵਲ ਉਲਾਸਮਈ ਉਤਸਾਹ, ਅੰਗਰੇਜ਼ੀ ਤੇ ਪਛਮੀ ਜੀਵਨ ਦੀ ਰੀਸ ਤੇ ਬਰਾਬਰੀ ਕਰਨ ਦਾ ਸਾਹਸ ਤੇ ਉਦਮ ਉਤਪੰਨ ਹੋਵੇ; ਦੂਜਾ, ਵਾਕ-ਪ੍ਰਬੰਧ ਨੂੰ ਵਧੇਰੇ ਚਿੰਤਨਸ਼ੀਲ ਬਣਾਣ ਲਈ ਜਿਨ੍ਹਾਂ ਵਿਚ ਕਈ ਕਈ ਵਾਕਾਂਸ਼ ਤੇ ਭਾਵਵਾਚਕ ਤਥਾਂ ਤੇ ਉਕਤੀਆਂ ਵਰਤ ਕੇ ਵਾਕ ਨੂੰ ਲੰਮਾਂ ਤੇ ਮਿਸ਼ਰਿਤ ਬਣਾਣਾ ਤੇ ਤੀਜਾ ਵਾਕਾਂ ਨੂੰ ਅੰਗਰੇਜ਼ੀ ਗਦ-ਵਾਕ ਦੀ ਰੀਸ ਵਿਚ ਵਧੇਰੇ ਨਿਯਮ-ਬਧ ਤੇ ਵਿਆਕਰਣਕ ਬਣਾਣਾ।

ਅਜੇਹਾ ਕਰਨਾ ਇਕ ਕਾਫੀ ਔਖਾ ਕੰਮ ਸੀ, ਪਰ ਭਾਈ ਵੀਰ ਸਿੰਘ ਨੇ ਇਸ ਨੂੰ ਬੜੀ ਸੁਘੜਤਾ ਨਾਲ ਨਿਭਾਇਆ, ਭਾਵੇਂ ਅਜ ਦੀ ਸਥਿਤੀ ਅਨੁਸਾਰ ਅਸਾਨੂੰ ਭਾਈ ਸਾਹਿਬ ਦੀ ਗਦ ਵਿਚ ਕਈ ਘਾਟਾਂ ਬਹੁਤ ਤ੍ਰਿਖੇ ਰੂਪ ਵਿਚ ਅਨੁਭਵ ਹੁੰਦੀਆਂ ਹਨ। ਕਈ ਥਾਈਂ ਇਨ੍ਹਾਂ ਦਾ ਵਿਅਕਰਣਕ ਸੰਜਮ ਢਿਲਾ ਹੁੰਦਾ ਹੈ, ਜਿਵੇਂ ਕਿ ਅਸਾਡੀ ਬੋਲ-ਚਾਲ ਵਿਚ ਵੇਖਿਆ ਜਾਂਦਾ ਹੈ ਦੂਜੇ ਕਈ ਵਾਰੀ ਪਹਿਲੋਂ ਦੇ ਪ੍ਰਭਾਵ ਉਤਪੰਨ ਕਰਨ ਲਈ ਭਾਈ ਸਾਹਿਬ ਦੀ ਸ਼ੈਲੀ ਲੋੜ ਤੋਂ ਵਧ ਉਕਸਾਊ, ਉਪਭਾਵਕ ਤੇ ਅਲੰਕ੍ਰਿਤ ਹੋ ਜਾਂਦੀ ਹੈ। ਇਹ ਘਾਟਾਂ ਉਸ ਸਮੇਂ ਦੀ ਅੰਗਰੇਜ਼ੀ ਗਦ ਵਿਚ ਵੀ ਕਾਫੀ ਹਦ ਤਕ ਵੇਖੀਆਂ ਜਾਂਦੀਆਂ ਹਨ, ਪਰ ਉਥੇ ਚਿੰਤਕ ਦਾ ਤਥੋਂ ਕੁਝ ਵਧੇਰੇ ਵਿਕਸਿਤ ਹੋਣ ਦੇ ਕਾਰਣ ਫਿਰ ਵੀ ਭਾਵਕ ਸੰਜਮ ਵਧੇਰੇ ਹੈ। ਭਾਈ ਸਾਹਿਬ ਦੀ ਗਦ ਵਿਚ ਚਿੰਤਨ ਉਤਨਾ ਵਿਕਸ਼ਿਤ ਤੇ ਬਲਵਾਨ ਨਾ ਹੋਣ ਦੇ ਕਾਰਣ ਭਾਵਕ ਸੰਜਮ ਚੋਖਾ ਢਿਲਾ ਪੈ ਜਾਂਦਾ ਹੈ। ਪਰ ਇਹਨਾਂ ਘਾਲਾਂ ਦੇ ਹੁੰਦੇ ਵੀ ਭਾਈ ਸਾਹਿਬ ਦੀ ਗੱਦ ਅਸਚਰਜਕਾਰੀ ਢੰਗ ਦੀ ਆਧੁਨਿਕ ਤੇ ਨਿਯਮਾਨੁਕੂਲ ਹੈ।

## ੩

ਭਾਈ ਸਾਹਿਬ ਦਾ ਰਚਨਾ ਨਾਲ ਵਧੇਰੇ ਵੀਹਵੀਂ ਸਦੀ ਦੀ ਪਹਿਲੀ ਚੌਬਾਈ ਵਿਚ ਸਮਾਂ ਜਾਂਦਾ ਹੈ। ਇਹ ਉਹ ਸਮਾਂ ਸੀ, ਜਦੋਂ ਭਾਰਤ ਦੀ ਸੁਤੰਤਰਤਾ ਲਹਿਰ ਦਾ ਜਨਮ ਹੋਇਆ। ਭਾਵੇਂ ਭਾਰਤੀ ਕਾਂਗਰਸ ਵੀਹ ਕੁ ਸਾਲ ਪਹਿਲਾਂ ਹੋਂਦ ਵਿਚ ਆ ਚੁਕੀ

ਸੀ, ਭਾਰਤੀ ਲੋਕਾਂ ਤੇ ਕਾਂਗਰਸੀ ਆਗੂਆਂ ਦੇ ਸੰਕਲਪਾਂ ਵਿਚ ਸੁਤੰਤਰਤਾ ਤੇ ਸਵਰਾਜ ਦੀ ਭਾਵਨਾ ਵੀਂਹਵੀ ਸਦੀ ਵਿਚ ਆ ਕੇ ਹੀ ਸਘੋਸ਼ ਹੋਣ ਲਗੀ ਸੀ। ਆਪਣੇ ਬਚਪਨ ਦੇ ਸਮੇਂ ਇਸ ਲਹਿਰ ਨੇ ਆਪਣੇ ਕਰਮ ਦਾ ਮਾਰਗ ਦੀ ਚੁਣਨਾ ਸੀ, ਤੇ ਇਹ ਚੋਣ ਹਿੰਸਕ ਵਿਦਰੋਹ ਤੇ ਅਹਿੰਸਾਮਈ ਵਿਰੋਧ ਦੇ ਮਾਰਗਾਂ ਵਿਚਕਾਰ ਸੀ। ਪੰਜਾਬ ਦੀ ਹਿੰਸਾਵਾਦੀ ਲਹਿਰ ਮਹਾਰਾਸ਼ਟਰ ਦੇ ਬਾਲ ਗੰਗਾਧਰ ਤਿਲਕ ਦਾ ਸਵਰਾਜਵਾਦ ਤੇ ਪੰਜਾਬ ਦੀ ਗ਼ਦਰ ਲਹਰ ਹਿੰਸਕ ਵਿਦਰੋਹ ਦੀਆਂ ਧਾਰਨੀ ਲਹਿਰਾਂ ਸਨ, ਪਰ ਇਹਨਾਂ ਉਤੇ ਜਿਸ ਅੰਤ ਗਾਂਧੀ ਜੀ ਦੇ ਅਹਿੰਸਾਮਈ ਨਾ ਮਿਲਵਰਤਨ ਦੇ ਨਿਰੋਧ ਦੀ ਲਹਿਰ ਵੀ ਹੋਈ।

ਭਾਈ ਸਾਹਿਬ ਦੀ ਰਚਨਾ ਵਿਚ ਰਾਸ਼ਟਰੀ ਸੁਤੰਤਰਤਾ ਦਾ ਸੰਕਲਪ ਅਣ-ਹੋਏ ਵਾਕਰ ਹੀ ਹੈ। ਵੀਹਵੀਂ ਸਦੀ ਦੇ ਮੁਢ ਵਿਚ ਪੰਜਾਬ ਦੇ ਲੋਕਾਂ ਵਿਚ ਸਮੁਚੇ ਰੂਪ ਵਿਚ ਇਸ ਸੰਕਲਪ ਦਾ ਅਭਾਵ ਸੀ। ਪਰ ਇਹ ਲੋਕ ਆਪਣੀ ਸਮਾਜਕ ਹੋਂਦ ਨੂੰ ਢਾਹ ਲਗੀ ਹੋਈ ਪ੍ਰਤੀਤ ਕਰਨ ਲਗ ਪਏ ਸਨ। ਕਿਥੋਂ ਤਕ ਇਸ ਢਾਹ ਦੇ ਪਿਛੇ ਕੰਮ ਕਰ ਰਹੀ ਸ਼ਕਤੀ ਬਰਤਾਨਵੀਂ ਸਾਮਰਾਜ ਦੀ ਸੀ, ਇਸ ਗਲ ਦਾ ਵੀ ਇਹਨਾਂ ਨੂੰ ਯੋਗ ਅਨੁਮਾਨ ਨਹੀਂ ਸੀ। ਪਰ ਇਹ ਸਮਝਦੇ ਸਨ ਕਿ ਜੇ ਕਿਸੇ ਤਰ੍ਹਾਂ ਪਿਛਲਾ ਸਮਾਂ ਮੁੜ ਆਵੇ, ਭਾਵੇਂ ਇਹ ਸਮਾਜਕ ਤੇ ਆਤਮਕ ਖੇਤਰ ਵਿਚ ਹੀ ਹੋਵੇ, ਤਾਂ ਇਹਨਾਂ ਦਾ ਖੋਇਆ ਹੋਇਆ ਗੌਰਵ ਮੁੜ ਪਰਤ ਕੇ ਆ ਸਕਦਾ ਸੀ। ਜਿਹਨਾਂ ਦੀ ਯੁਗ-ਦ੍ਰਿਸ਼ਟੀ ਆਦਰਸ਼ਵਾਦੀ ਸੀ, ਅਤੇ ਇਹ ਆਪਣੀ ਸਾਰੀ ਅਧੋਗਤੀ ਦਾ ਕਾਰਨ ਆਪਣੇ ਪੁਰਾਣੇ ਆਦਰਸ਼ਾਂ ਤੋਂ ਡਿਗ ਜਾਣ ਨੂੰ ਸਮਝਦੇ ਸਨ। ਪਰ ਇਹਨਾਂ ਲਈ 'ਪੁਰਾਣੇ' ਦਾ ਭਾਵ ਸਾਲ ਮੁਗਲ ਰਾਜ ਦਾ ਸਮਾਂ ਸੀ, ਜਾਂ ਫਿਰ ਮੁਹੰਮਦ ਤੇ ਉਸ ਦੇ ਖ਼ਲੀਫਿਆਂ ਦਾ ਸਮਾਂ, ਤੇ ਸਿਖਾਂ ਦਾ 'ਪੁਰਾਣਾ' ਸਤਾਰਵੀਂ ਤੇ ਅਠਾਰਵੀਂ ਸਦੀ ਦਾ ਸਮਾਂ ਸੀ, ਜਦੋਂ ਉਹਨਾਂ ਨੇ ਮੁਗਲ ਸਾਮਰਾਜ ਨਾਲ ਟੱਕਰ ਲੈ ਕੇ ਪੰਜਾਬ ਵਿਚ ਆਪਣੀ ਸ਼ਕਤੀ ਸਥਾਪਿਤ ਕੀਤੀ ਸੀ। ਭਾਈ ਵੀਰ ਸਿੰਘ ਇਸ ਪਿਛਲੇ ਵਰਗ ਦੇ ਪ੍ਰਵਕਤਾ ਸਨ।

ਭਾਈ ਸਾਹਿਬ ਦਾ ਚਿੰਤਨ ਸਿਖ ਸੰਪਰਦਾਇਕ ਘੇਰੇ ਦੇ ਬਾਹਰ ਨਹੀਂ ਨਿਕਲ ਸਕਦਾ, ਭਾਵੇਂ ਕਿਧਰੇ ਕਿਧਰੇ ਉਹ, ਸਮੇਂ ਦਾ ਪ੍ਰਭਾਵਾਂ ਦੇ ਅਧੀਨ, ਇਕ ਭਾਰਤੀ ਭਾਵਨਾ ਦਾ ਸੁਰ ਵੀ ਅਲਾਪ ਲੈਂਦੇ ਹਨ, ਜਿਵੇਂ 'ਕੁਤਬ' ਜਾਂ 'ਮਾਰਤੰਡ' ਆਦਿ, ਕਵਿਤਾਵਾਂ ਵਿਚ। ਪਰ ਖੋਏ ਗੌਰਵ ਨੂੰ ਮੁੜ ਪ੍ਰਾਪਤ ਕਰਨ ਦਾ ਸੰਕਲਪ ਭਾਈ ਸਾਹਿਬ ਦਾ ਕੇਵਲ ਸਿਖ ਆਦਰਸ਼ਵਾਦ ਨੂੰ ਸਜੀਵਕਰਨ ਤਕ ਹੀ ਸੀਮਿਤ ਹੈ। ਉਹਨਾਂ ਦੇ ਮਹਾਂ-ਕਾਵਿ, ਰਾਣਾ ਸੂਰਤ ਸਿੰਘ ਵਿਚ ਜਿਵੇਂ ਅਸਾਂ ਵੇਖਿਆ ਹੈ, ਸਮੱਸਿਆ ਇਕ ਜਵਾਨ-ਉਮਰ ਰਾਣੀ ਦੇ ਵਿਧਵਾ ਹੋ ਜਾਣ ਪਿਛੋਂ ਆਪਣੇ ਮ੍ਰਿਤ ਪਤੀ ਦੇ ਵਿਯੋਗ ਵਿਚ ਵਿਆਕੁਲ ਰਹਿਣ ਦੀ ਹੈ। ਇਸ ਵਿਆਕੁਲਤਾ ਦਾ ਇਲਾਜ ਭਾਈ ਸਾਹਿਬ ਸਿਖ ਆਦਰਸ਼ਵਾਦੀ ਢੰਗ ਨਾਲ ਸਾਧ ਸੰਗਤ ਦੀ ਸ਼ਰਨ ਜਾਣ ਵਿਚ ਹੀ ਵੇਖਦੇ ਹਨ। 'ਬਾਬਾ ਨੌਧ ਸਿੰਘ' ਵਿਚ ਭਾਈ ਸਾਹਿਬ ਪਜਾਬ ਦੀ ਸਿਖ ਜਨਤਾ ਦੀ ਅਧੋਗਤੀ ਦੀ ਅਵਸਥਾ ਨੂੰ ਆਪਣਾ ਵਿਸ਼ਾ ਬਣਾਂਦੇ ਹਨ,

ਤੇ ਇਸ ਅਧੋਗਤੀ ਦਾ ਇਲਾਜ ਵੀ ਉਹ ਸਿਖ ਸਰਦਾਰ ਆਦਰਸ਼ਵਾਦ ਅਨੁਸਾਰ ਸਾਧ ਸੰਗਤ ਪਾਸੋਂ ਹੀ ਪ੍ਰਾਪਤੀ ਦੱਸਦੇ ਹਨ ।

ਇਹ ਸਿਖ ਆਦਰਸ਼ਵਾਦ ਸਮੁਚੇ ਆਦਰਸ਼ਵਾਦ ਨਾਲੋਂ ਕਿਸੇ ਵਖਰੀ ਭਾਂਤ ਦਾ ਨਹੀਂ, ਭਾਂਵੇਂ ਇਤਿਹਾਸਕ ਪ੍ਰਸੰਗ ਅਨੁਸਾਰ ਇਸ ਦੇ ਬਾਹਰਲੇ ਰੂਪ ਵਿਚ ਕੁਝ ਵਖੇਵਾਂ ਸ਼ਾਇਦ ਵੇਖਿਆ ਜਾ ਸਕੇ । ਇਸ ਦਾ ਪਹਿਲਾ ਆਧਾਰ ਇਸ ਦ੍ਰਿਸ਼ਟਮਾਨ ਸੰਸਾਰ ਨੂੰ ਅਖੋਂ ਉਹਲੇ ਕਰ ਕੇ ਆਪਣੇ ਨਿਜ-ਆਤਮਕ ਵਿਵਿਹਾਰ ਵਿਚ ਖਰੇ ਤੇ ਸੁਚੇ ਹੋਣ ਉਤੇ ਹੈ । ਵਾਸਤਵ ਵਿਚ ਇਸ ਦਾ ਭਾਵ ਇਹ ਹੋ ਜਾਂਦਾ ਹੈ ਕਿ ਮਨੁਖ ਸਮਾਜਕ ਸੰਸਾਰ ਨੂੰ ਜਿਉਂ ਦਾ ਤਿਉਂ ਮੰਨ ਕੇ ਇਸ ਵਿਚ ਕੋਈ ਪਰਿਵਰਤਨ ਲਿਆਉਣ ਦਾ ਸਾਹਸ ਨਾ ਕਰੇ । ਉਹ ਆਪਣੀ ਧੁਨ ਆਦਰਸ਼ ਵਿਚ ਲਗਾ ਕੇ ਇਸ ਸੰਸਾਰ ਵਿਚ ਲਘੋਤਮ ਸਾਹਸ ਨਾਲ ਗੁਜ਼ਰਾਨ ਕਰੇ । ਨਾਮ ਤੇ ਸਿਮਰਨ ਵਿਚ ਰਤ ਮਨੁਖ, ਨਿਜੀ ਕਾਰ-ਵਿਹਾਰ ਵਿਚ ਹਉਮੈਂ ਵਾਂਦੀ ਸੰਕਲਪਾਂ ਨਾਲ ਖਚਿਤ ਨਾ ਹੋਵੇ, ਉਹ ਇਸ ਨੂੰ ਇਕ ਵਿਰਕਤ ਭਾਵਨਾ ਨਾਲ ਨਿਭਾਵੇ । ਇਹ ਵਿਰਕਤਤਾ ਦਾ ਭਾਵ ਸਿਧ ਹੈ, 'ਗੀਤ' ਤੋਂ ਵੀ ਪੁਰਾਣਾ । ਇਹ ਆਪਣੇ ਪ੍ਰਫੁਲਿਤ ਰੂਪ ਵਿਚ ਇਕ ਰੂਪ ਵਾਦੀ ਭਾਵ ਹੈ । ਮਨੁਖੀ ਸੰਸਾਰਕ ਵਿਵਿਹਾਰ ਨੂੰ ਇਸ ਪ੍ਰਸੰਗ ਵਿਚ 'ਦਸਾਂ ਨਵਾਂ ਦੀ ਕਮਾਈ ਕਰਨਾ ਤੇ ਉਸ ਦੇ ਫਲ ਉਤੇ ਸੰਤੋਖ ਕਰਨਾ' ਆਖਿਆ ਗਇਆ ਹੈ । ਪਰ 'ਦਸਾਂ ਨਵਾਂ ਦੀ ਕਮਾਈ' ਇਕ ਨਿਰਪਰਿਵਰਤਨ ਸਮਾਜ ਦਾ ਨਿਯਮ ਹੀ ਹੋ ਸਕਦਾ ਹੈ, ਜੇਹਾ ਕਿ ਰੂਪਵਾਦੀ ਸਮਾਜ ਰਹਿਣਾ ਚਾਹੁੰਦਾ ਸੀ । ਪਰ ਮਨੁਖਤਾ ਦੀ ਗਿਣਤੀ ਦੇ ਵਾਧੇ ਰੂਪਵਾਦੀ ਸਮਾਜ ਨੂੰ ਵੀ ਪਰਿਵਤਨ ਤੋਂ ਸੁਤੰਤਰ ਨਹੀਂ ਰਹਿਣ ਦੇਂਦੇ ਸਨ । ਬਹੁਤ ਲੋਕਾਂ ਨੂੰ 'ਦਸਾਂ ਨਵਾਂ ਦੀ ਕਮਾਈ' ਤੋਂ ਉਪਜੀਵਕਾ ਨਹੀਂ ਮਿਲਦੀ ਸੀ, ਤੇ ਉਹ ਕਾਲ, ਬੀਮਾਰੀ, ਭਖ ਦਾ ਸ਼ਿਕਾਰ ਹੋ ਕੇ ਸੈਂਕੜੇ ਹਜ਼ਾਰਾਂ ਦੀ ਗਿਣਤੀ ਵਿਚ ਮਰ ਜਾਂਦੇ ਸਨ । ਪਰ ਜੇ ਸਾਰੇ ਲੋਕ ਇਸ ਪ੍ਰਾਕ੍ਰਿਤਕ ਰੋਕ ਨਾਲ ਸੰਤੋਖ ਕਰਦੇ, ਤਾਂ ਵੀ ਰੂਪਵਾਦੀ ਯੁਗ ਦੀ ਖੈਰ ਸੀ । ਪਰ ਕੁਝ ਲੋਕ ਇਸ ਤਰ੍ਹਾਂ ਸੰਤੋਖ ਨਹੀਂ ਕਰਦੇ ਸਨ, ਤੇ ਉਹ ਕਦੀ ਕਿਸੇ ਚੰਗੀ ਭਾਵਨਾ ਨਾਲ ਤੇ ਕਦੀ ਮੰਦ-ਭਾਵਨਾ ਨਾਲ ਗੜਬੜ, ਝਗੜਾ, ਲੜਾਈ ਤੇ ਪਰਿਵਤਰਨ ਕਰਦੇ ਸਨ । ਇਸ ਤਰ੍ਹਾਂ ਕਈ ਵਾਰੀ ਬਾਦਸ਼ਾਹੀਆਂ ਬਦਲ ਜਾਂਦੀਆਂ ਸਨ, ਪਰ ਥੋੜੀ ਜੇਹੀ ਹਿਲਜੁਲ ਪਿਛੋਂ ਰੂਪਵਾਦੀ ਸਮਾਜ ਫਿਰ ਸੰਤੋਲ ਦੀ ਅਵਸਥਾ ਪ੍ਰਾਪਤ ਕਰ ਲੈਂਦਾ ਸੀ । ਇਹਨਾਂ ਅਸਥਾਈ ਪਰਿਵਰਤਨਾਂ ਨੂੰ ਵੀ ਆਦਰਸ਼ਵਾਦੀ ਚਿੰਤ ਨਿੰਦਨੀ ਆਖਦਾ ਸੀ, ਪਰ ਉਸ ਅਗੇ ਇਹਨਾਂ ਨੂੰ ਸਵੀਕਾਰ ਕਰਨ ਤੋਂ ਛੁਟ ਹੋਰ ਕੋਈ ਚਾਰਾ ਨਹੀਂ ਸੀ । ਸੋ ਆਦਰਸ਼ਵਾਦੀ ਸਿਮਰਨ ਤੇ ਸੰਤੋਖ ਦਾ ਅਰਥ ਇਹ ਹੋ ਜਾਂਦਾ ਹੈ ਕਿ ਮਨੁਖ ਨਿਜੀ ਰੂਪ ਵਿਚ ਇਹਨਾਂ ਪਰਿਵਰਤਨਾਂ ਤੋਂ ਵੀ ਲਾਂਭੇ ਰਹਿ ਕੇ ਆਪਣਾ ਜੀਵਨ ਬਤੀਤ ਕਰੇ । ਉਹ ਸਮਾਜ ਦੇ ਰਾਜਸੀ ਝਮੇਲਿਆਂ ਵਿਚ ਤਾਂ ਬਿਲਕੁਲ ਨਾ ਪਵੇ । ਉਹ ਆਪਣੇ ਜੀਵਨ ਦਾ ਉਦੇਸ਼ ਇਸ ਸੰਸਾਰ ਵਿਚ ਇਸ ਤਰ੍ਹਾਂ ਵਿਰਕਤ ਜਾਂ ਉਦਾਸ ਰਹਿ ਕੇ ਮਿਰਤੂ ਤੋਂ ਪਿਛੋਂ ਅਗਲੇ ਸੰਸਾਰ ਵਿਚ ਨਿਰਵਾਨ-ਰੂਪੀ ਸ਼ਾਂਤੀ ਨੂੰ ਬਣਾਏ, ਪਰ ਅਜੇਹੇ ਮਨੁਖ ਨੂੰ ਵੀ ਇਕ ਅਧਿਆਤਮਕ ਗੁਰੂ ਦੀ ਲੋੜ ਪੈਂਦੀ ਸੀ,

ਕਿਉਂਕਿ ਮਨੁਖੀ ਸੁਭਾਵ ਅਧੀਨ ਕਿਸੇ ਗੁਰੂ ਦੀ ਅਗਵਾਈ ਤੋਂ ਬਿਨਾਂ। ਅਧਿਆਤਮਕ ਖ਼ੇਤਰ ਦਾ ਸੰਜਮ ਵੀ ਨਿਭਾਇਆ ਨਹੀਂ ਜਾ ਸਕਦਾ ਇਸ ਨਵੇਂ ਤੇ ਪੁਰਾਣੇ ਤੋਂ ਉਦਾਸੀਨਤਾ ਨਵੇਂ ਗੁਰੂ ਦੀ ਲੋੜ ਉਪਜਾਂਦੀ ਅਧਿਆਤਮਕ ਗੁਰੂ ਦੀ ਅਗਵਾਈ ਅਗੋਂ ਅਵਸ਼ ਹੀ ਨਵੀਂ ਸਮਾਜਕ ਅਗਵਾਈ ਬਣ ਜਾਂਦੀ ਸੀ, ਤੇ ਫਿਰ ਇਹ ਸਮਾਜਕ ਅਗਵਾਈ ਤੇ ਇਸ ਦਾ ਸੰਜਮ ਸਮੇਂ ਦੀਆਂ ਪਹਿਲੀਆਂ ਰਾਜਸੀ ਤੇ ਸਮਾਜਕ ਸ਼ਕਤੀਆਂ ਨੂੰ ਚੁਭਣ ਲਗ ਜਾਂਦੇ ਸਨ। ਇਸ ਤਰ੍ਹਾਂ ਇਸ ਨਵੇਂ ਸੰਜਮ ਤੇ ਪੁਰਾਣੇ ਸੰਜਮ ਵਿਚ ਟਕਰ ਹੋ ਜਾਂਦੀ ਸੀ, ਜਿਵੇਂ ਪੰਜਾਬ ਵਿਚ ਸਿਖ ਸਮਾਜਕ ਸੰਜਮ ਦੀ ਪੁਰਾਣੇ ਬ੍ਰਾਹਮਣ ਸਮਾਜਕ ਤੇ ਮੁਗਲ ਰਾਜਸੀ ਸੰਜਮ ਨਾਲ ਹੋਈ।

ਭਾਈ ਵੀਰ ਸਿੰਘ ਇਸ ਟਕਰ ਤੇ ਪਰਿਣਾਮਾਂ ਨੂੰ ਸਵੀਕਾਰ ਹੀ ਨਹੀਂ ਕਰਦੇ, ਇਹਨਾਂ ਦੇ ਪਕੇ ਸਮਰਥਕ ਹਨ, ਪਰ ਇਹਨਾਂ ਤੋਂ ਅਗੇ ਉਹ ਕਿਸੇ ਨਵੇਂ ਸੰਜਮ ਨੂੰ ਉਥੋਂ ਤਕ ਹੀ ਪ੍ਰਵਾਨ ਕਰਨ ਨੂੰ ਤਿਆਰ ਹਨ, ਜਿਥੋਂ ਤਕ ਉਹ ਉਸ ਪੁਰਾਣੇ ਸਿਖ ਸੰਜਮ ਦੇ ਘੇਰੇ ਵਿਚ ਰਹੇ। ਜਿਥੋਂ ਤਕ ਸਿਖ ਰਾਜਸੀ ਸ਼ਕਤੀ ਨੂੰ ਬਰਤਾਨਵੀ ਸਮਾਰਾਜ ਨੇ ਨਸ਼ਟ ਕਰ ਦਿਤਾ ਹੈ, ਉਥੇ ਤਕ ਭਾਈ ਵੀਰ ਸਿੰਘ ਨੂੰ ਖੇਦ ਜ਼ਰੂਰ ਹੈ, ਪਰ ਉਹ ਉਸ ਰਾਜਸੀ ਸ਼ਕਤੀ ਨੂੰ ਮੁੜ ਪ੍ਰਾਪਤ ਕਰਨ ਦੇ ਸਾਹਸ ਨੂੰ ਯੋਗ ਨਹੀਂ ਸਮਝ ਸਕਦੇ। ਕਿਉਂਕਿ ਆਦਰਸ਼ਵਾਦੀ ਭਾਵਨਾਂ ਅਨੁਸਾਰ ਸੰਸਾਰਕ, ਰਾਜਸੀ ਜਾਂ ਸਮਾਜਕ, ਪਰਿਵਰਤਨ ਮਨੁਖ ਦੇ ਚੇਤਨ ਯਤਨ ਦਾ ਫਲ ਨਹੀਂ ਹੋ ਸਕਦਾ, ਇਕ ਕੇਵਲ ਅਚੇਤ ਰੂਪ ਵਿਚ ਹੋ ਸਕਦਾ ਹੈ। ਇਸੇ ਭਾਵਨਾ ਅਧੀਨ ਭਾਈ ਵੀਰ ਸਿੰਘ ਉਹਨਾਂ ਵਿਚਾਰਾਂ ਨਾਲ ਸਹਮਤ ਸਨ ਜਿਨ੍ਹਾਂ ਅਨੁਸਾਰ ਸਿਖਾਂ ਦੀ ਟਕਰ ਮੁਗਲਾਂ ਨਾਲ ਇਸ ਕਾਰਣ ਹੋਈ ਸੀ ਕਿ ਮੁਗਲ ਸਿਖਾਂ ਦੇ ਨਵੇਂ ਧਾਰਮਿਕ ਸੰਜਮ ਨੂੰ ਨਸ਼ਟ ਕਰਨਾ ਲੋੜਦੇ ਸਨ। ਨਹੀਂ ਤਾਂ ਸਿਖ ਧਰਮ ਦਾ ਰਾਜਸੀ ਉਦੇਸ਼ ਕੋਈ ਨਹੀਂ ਸੀ। ਇਸ ਲਈ ਬਰਤਾਨਵੀ ਸਮਾਰਾਜ ਦੇ ਅਧੀਨ ਵੀ ਸਿਖ ਧਰਮ ਲਈ ਕੋਈ ਰਾਜਸੀ ਉਦੇਸ਼ ਰਖਣਾ ਭਾਈ ਸਾਹਿਬ ਦੇ ਵਿਚਾਰ ਵਿਚ ਇਕ ਨਿੰਦਨੀ ਅਧਾਰਮਿਕ ਗਲ ਸੀ ਸਗੋਂ ਭਾਈ ਵੀਰ ਸਿੰਘ ਬਰਤਾਨਵੀ ਸਾਮਰਾਜ ਨੂੰ ਇਸ ਗਲੋਂ ਸ਼ਲਾਘਨੀ ਸਮਝਦੇ ਸਨ ਕਿ ਇਸ ਸਿਖ ਧਰਮ ਜਾਂ ਕਿਸੇ ਵੀ ਧਰਮ ਵਿਚ ਦਖਲ ਨਹੀਂ ਦੇਂਦਾ ਸੀ। ਪਰ ਭਾਈ ਵੀਰ ਸਿੰਘ ਦਾ ਇਹ ਨਿਸਚਾ ਠੀਕ ਨਹੀਂ ਸੀ, ਜਿਵੇਂ ਅੰਗਰੇਜ਼ੀ ਹਾਕਮਾਂ ਦੇ ਉਹਨਾਂ ਭਾਵਾਂ ਤੋਂ ਸਿਧ ਹੈ ਜੋ ਉਹ ਭਾਈ ਵੀਰ ਸਿੰਘ ਦੀ ਸੀਮਿਤ ਜੇਹੀ ਧਾਰਮਿਕ ਤੇ ਸਮਾਜਕ ਚੇਸ਼ਟਾ ਬਾਰੇ ਰਖਦੇ ਸਨ।

'ਬਾਬਾ ਨੌਧ ਸਿੰਘ' ਵਿਚ ਭਾਈ ਵੀਰ ਸਿੰਘ ਨੂੰ ਉਹਨਾਂ ਕੁਝ ਪਰਿਵਰਤਨਾਂ ਦਾ ਅਨੁਭਵ ਪ੍ਰਤੀਤ ਹੁੰਦਾ ਹੈ ਜਿਹੜੇ ਸਮਾਜਕ ਤੇ ਆਰਥਿਕ ਖੇਤਰ ਵਿਚ ਬਰਤਾਨਵੀ ਸਾਮਰਾਜ ਦੇ ਅਧੀਨ ਦੇਸ਼ ਵਿਚ ਹੋ ਰਹੇ ਸਨ। ਉਹ ਇਹਨਾਂ ਪਰਿਵਰਤਨਾਂ ਨੂੰ ਕੁਝ ਤਾਂ ਰੋਕਣਾ ਤੇ ਕੁਝ ਸੰਜਮ ਵਿਚ ਲਿਆਉਣਾ ਚਾਹੁੰਦੇ, ਤੇ ਇਸ ਭਾਵ ਦੇ ਕੁਝ ਭਾਗ ਸਮ ਜੇਹੇ ਸੁਝਾਉ ਵੀ ਦੇਂਦੇ ਹਨ। ਪਰ ਉਹ ਇਹਨਾਂ ਪਰਿਵਰਤਨਾਂ ਦੇ ਸੁਭਾਵ ਤੇ ਕਾਰਣਾ ਨੂੰ ਸਮਝਦੇ ਨਹੀਂ।

ਇਸ ਲਈ ਮਨੁਖ ਦੇ ਨਿਜੀ ਕਾਰ ਵਿਹਾਰ ਦਾ ਸੰਜਮ ਭਾਈ ਵੀਰ ਸਿੰਘ ਦਾ ਉਹ ਹੀ ਹੈ, ਜੋ ਪੁਰਾਣੇ ਆਦਰਸ਼ਵਾਦ ਨੇ ਸਥਾਪਿਤ ਕੀਤਾ ਸੀ ਤੇ ਜਿਸ ਵਿਚ ਸਿਖ-ਬ੍ਰਾਹਮਣ ਤੇ ਸਿਖ-ਮੁਗ਼ਲ ਟੱਕਰਾਂ ਨੇ ਇਕ ਬਹੁਤ ਲਘੁਮਾਤ੍ਰਿਕ ਅੰਤਰ ਉਤਪੰਨ ਕੀਤਾ ਸੀ।

## ੪

ਪਰ ਇਸ ਲਘੂ-ਮਾਤ੍ਰਿਕ ਸਿਖ ਸੰਪਰਦਾਇਕ ਅੰਤਰ ਨੇ ਭਾਈ ਵੀਰ ਸਿੰਘ ਦੀ ਰਚਨਾ ਦੇ ਸੁਭਾਵ ਉਤੇ ਇਕ ਮਹਾਨ ਪ੍ਰਭਾਵ ਪਾਇਆ ਹੈ, ਇਸ ਨੇ ਭਾਈ ਵੀਰ ਸਿੰਘ ਦੇ ਮਾਨਵਵਾਦ ਨੂੰ ਚੋਖਾ ਸੀਮਿਤ ਕੀਤਾ ਹੈ। ਸਾਧਾਰਣ ਮਾਨਵਵਾਦ ਮਾਨਵ ਸਾਧਾਰਣ ਦੇ ਹਿਤਾਂ ਨਾਲ ਹੀ ਸੰਬੰਧ ਰਖਦਾ ਹੈ, ਇਹ ਮਨੁਖ ਮਨੁਖ ਵਿਚ ਅੰਤਰ ਨੂੰ ਸਵੀਕਾਰ ਨਹੀਂ ਕਰਦਾ, ਮਨੁਖ ਦੀ ਸਾਂਝੀ ਵੇਦਨਾ, ਉਸ ਦੇ ਸਾਂਝੇ ਹਾਵ-ਭਾਵ ਨੂੰ ਵਿਅਕਤ ਕਰਦਾ ਹੈ, ਇਹ ਮਨੁਖਾ ਸਮਾਜ ਦੇ ਸ਼ਰੇਣੀ-ਭੇਦ ਤੇ ਉਸ ਤੋਂ ਉਤਪੰਨ ਹੋਈ ਵੰਡ ਨੂੰ ਅਖੋਂ ਪਰੁਖੇ ਵੀ ਕਰ ਦੇਂਦਾ ਹੈ। ਪਰ ਗੁਰੂ ਗੋਬਿੰਦ ਸਿੰਘ ਦਾ ਸਿਖ ਧਰਮ ਇਕ ਇਨਕਲਾਬੀ ਆਦਰਸ਼ਵਾਦ ਸੀ। ਤੇ ਇਨਕਲਾਬ ਨਿਰੋਲ ਰੂਪ ਵਿਚ ਮਾਨਵ-ਵਾਦੀ ਨਹੀਂ ਹੋ ਸਕਦਾ, ਕਿਧਰੇ ਇਹ ਦੁਸ਼ਟਾਂ ਨੂੰ ਦੰਡ ਦੇਣ ਵਾਲਾ ਤੇ ਸੰਤਾਂ ਨੂੰ ਮੰਨਣ ਵਾਲਾ। ਜਨ ਸਾਧਾਰਨ ਸ਼ਤ੍ਰੂਆਂ ਦਾ ਨਾਸ਼ ਚਾਹੁਣ ਵਾਲਾ ਮਤ ਹੁੰਦਾ ਹੈ ਤਾਂ ਕਿਧਰੇ ਇਹ-ਸਾਧਾਰਣ ਦੇ ਕਲਿਆਣ ਲਈ ਸ਼੍ਰੇਣੀ ਵੰਡ ਦਾ ਨਾਸ਼ ਕਰਨ ਵਾਲਾ ਕ੍ਰਾਂਤੀਕਾਰ ਹੁੰਦਾ ਹੈ। ਜਿਵੇਂ ਲੈਨਿਨ ਦਾ ਸਾਮਵਾਦ ਪੂਰਣ ਭਾਂਤ ਮਾਨਵਵਾਦੀ ਨਹੀਂ ਹੋ ਸਕਦਾ, ਇਵੇਂ ਭਾਈ ਵੀਰ ਸਿੰਘ ਦਾ ਸਿਖ ਆਦਰਸ਼ਵਾਦ ਪੂਰਣ ਭਾਂਤ ਮਾਨਵਵਾਦੀ ਨਹੀਂ। ਜਿਵੇਂ ਸਾਮਵਾਦ ਉਪਰੀਲਿਆਂ ਸ਼੍ਰੇਣੀਆਂ ਨੂੰ ਖਤਮ ਕਰਕੇ ਇਕ ਸ੍ਰੇਣੀ ਰਹਿਤ ਸਮਾਜ ਸਥਾਪਿਤ ਕਰਨਾ ਲੋੜਦਾ ਹੈ, ਜਿਸ ਵਿਚ ਕਿਰਤੀ-ਕਿਰਸਾਣ ਸ੍ਰੇਣੀ ਦੇ ਹਥ ਹੀ ਸਾਰੀ ਸਮਾਜਕ ਸ਼ਕਤੀ ਹੋਵੇ, ਤਿਵੇਂ ਭਾਈ ਵੀਰ ਸਿੰਘ ਭਾਵੇਂ ਇਹ ਸਰਬਤ ਦੇ ਭਲੇ ਲਈ ਹੀ, ਸਿਖ ਧਾਰਮਿਕ ਸੰਜਮ ਨੂੰ ਸਰਵ-ਪ੍ਰਧਾਨ ਬਣਾਣਾ ਲੋੜਦਾ ਹੈ।

ਪਰ ਜਿਥੇ ਇਕ ਸਾਮਵਾਦੀ ਦਾਂ ਹਿਤ ਖੇਤਰ, ਉਪਰਲੀਆਂ ਸ਼ਰੇਣੀਆਂ ਦਾ ਅੰਤ ਕਰ ਕੇ ਵੀ ਬਹੁਤ ਵਿਸ਼ਾਲ ਰਹਿੰਦਾ ਹੈ, ਤੇ ਆਪਣੇ ਵਿਚ ਜਨਤਾ ਦੇ ਮਹਾਨ ਭਾਗ ਨੂੰ ਸਮਾਈ ਰਖਦਾ ਹੈ। ਉਥੇ ਕਿਸੇ ਸੀਮਿਤ ਆਦਰਸ਼ਵਾਦ ਦਾ ਖੇਤਰ ਵੀ ਇਤਨਾ ਵਿਸ਼ਾਲ ਨਹੀਂ ਹੋ ਸਕਦਾ। ਇਸ ਸੌੜ ਦੇ ਕਾਰਣਾਂ ਵਿਚ ਜਾਣਾ ਇਥੇ ਉਚਿਤ ਨਹੀਂ, ਕੇਵਲ ਇਹ ਸਮਝਣਾ ਹੀ ਜ਼ਰੂਰੀ ਹੈ ਕਿ ਆਪਣੇ ਆਦਰਸ਼ਵਾਦ ਨੂੰ ਸਿਖ ਇਤਿਹਾਸਕ ਪ੍ਰਸੰਗ ਵਿਚ ਸੀਮਿਤ ਕਰ ਕੇ ਭਾਈ ਵੀਰ ਸਿੰਘ ਨਾ ਹੀ ਸਚੇ ਅਰਥਾਂ ਵਿਚ ਇਨਕਲਾਬੀ ਤੇ ਨਾ ਹੀ ਮਾਨਵਵਾਦੀ ਹੋ ਸਕਦੇ ਹਨ। ਤੇ ਭਾਈ ਵੀਰ ਸਿੰਘ ਦੀ ਵਾਜ ਦੇ ਸੀਮਿਤ ਰਹੇ ਜਾਣ ਦਾ ਵਡਾ ਕਾਰਣ ਇਹ ਹੀ ਹੈ।

ਇਸ ਪ੍ਰਸੰਗ ਵਿਚ ਭਾਈ ਵੀਰ ਸਿੰਘ ਦਾ ਉਸ ਦੇ ਵਡੇਰੇ ਸਮਕਾਲੀ, ਬੰਗਾਲੀ ਕਵੀ, ਸ੍ਰੀ ਰਾਵਿੰਦਰ ਨਾਥ ਠਾਕੁਰ ਨਾਲ ਟਾਕਰਾ ਬੜਾ ਸਿਖਿਆਦਾਇਕ ਹੋ ਸਕਦਾ ਹੈ। ਰਾਵਿੰਦਰ ਨਾਥ ਠਾਕੁਰ ਇਕ ਪੂਰਨ ਭਾਂਤ ਮਾਨਵਵਾਦੀ ਕਵੀ ਤੇ ਲੇਖਕ ਹੈ। ਉਹ ਆਪਣੇ ਆਪ ਨੂੰ ਕਿਸੇ ਹਿੰਦੂ ਸੰਪਰਦਾਇ ਨਾਲ ਤਾਂ ਕੀ ਸਮੁਚੇ ਭਾਰਤੀ ਰਾਸ਼ਟਰਵਾਦ ਨਾਲ ਵੀ ਸੰਬੰਧ ਨਹੀਂ ਕਰਦੇ। ਉਹਨਾਂ ਦੇ ਭਾਵ-ਸੰਕਲਪਾਂ ਦਾ ਖੇਤਰ ਸਾਰੇ ਵਿਸ਼ਵ ਦਾ ਜਨ-ਸਾਧਾਰਣ ਹੈ, ਤੇ ਮਾਨਵਤਾ ਦੇ ਇਤਿਹਾਸ ਵਿਚ ਵੀ ਉਹ ਕਿਸੇ ਸਮੇਂ ਦੀਆਂ, ਸੀਮਾਂ ਵਿਚ ਨਹੀਂ ਰੁਕਦੇ ਉਹਨਾਂ ਦੇ ਮਾਨਵਵਾਦ ਉਤੇ ਇਨਕਲਾਬੀ ਨਾ ਹੋਣ ਦਾ ਦੋਸ਼ ਤਾਂ ਲਗਾਇਆ ਜਾ ਸਕਦਾ ਹੈ, ਪਰ ਇਸ ਨੂੰ ਹੋਰ ਕਿਸੇ ਦਸ਼ਾ ਵਿਚ ਸੀਮਿਤ ਨਹੀਂ ਵੇਖਿਆ ਜਾ ਸਕਦਾ। ਰਾਵਿੰਦਰਾ ਨਾਥ ਸਰਵ-ਸਾਧਾਰਣ ਮਨੁਖ ਦਾ ਪ੍ਰਵਕਤਾ ਹੈ, ਜੋ ਭਾਈ ਵੀਰ ਸਿੰਘ ਨਹੀਂ ਹੋ ਸਕਦਾ। ਖੇਦ ਦੀ ਗਲ ਹੈ ਕਿ ਭਾਈ ਵੀਰ ਸਿੰਘ ਦੇ ਭਾਵ-ਸੰਕਲਪ ਦੇ ਖੇਤਰ ਵਿਚ ਨਾ ਹੀ ਪੰਜਾਬ ਤੇ ਨਾ ਹੀ ਭਾਰਤ, ਆਪਣੇ ਸਮੁਚੇ ਰੂਪ ਵਿਚ ਕਿਧਰੇ ਸਾਕਾਰ ਹੁੰਦਾ ਪ੍ਰਤੀਤ ਹੁੰਦਾ ਹੈ। ਉਹ ਕੂਕਦੇ ਠੀਕ ਹਨ ਕਿ ਹਿੰਦੁਸਤਾਨ ਫਾੜੀਆਂ ਵਾਲਾ ਫਲ ਹੈ, ਪਰ ਇਹ ਕੂਕਣਾ ਹੀ ਇਸ ਗਲ ਦੀ ਸਾਖੀ ਹੈ ਕਿ ਉਹ ਆਪ ਇਸ ਦੀ ਇਕ ਫਾੜੀ ਨਾਲ ਹੀ ਸੰਬੰਧ ਰਖਦੇ ਹਨ।

ਪਰ ਜਿਸ ਤਰਾਂ ਉਪਰ ਕਈ ਥਾਈਂ ਸੰਕੇਤ ਆਏ ਹਨ। ਭਾਈ ਵੀਰ ਸਿੰਘ ਦੀ ਆਪਣੇ ਸੌੜੇ ਖੇਤਰ ਵਿਚ ਪ੍ਰਾਪਤੀ ਵੀ ਆਪਣੇ ਇਤਿਹਾਸਕ ਕਰਮ ਤੇ ਪ੍ਰਸੰਗ ਵਿਚ ਇਕ ਮਹਾਨ ਪ੍ਰਾਪਤੀ ਹੈ। ਭਾਈ ਵੀਰ ਸਿੰਘ ਆਪਣੇ ਭਾਵ-ਸੰਕਲਪ ਦੀਆਂ ਸੀਮਾਂ ਦੇ ਬਾਵਜੂਦ ਪੰਜਾਬੀ ਬੋਲੀ ਤੇ ਇਸ ਦੇ ਸਾਹਿਤ ਨੂੰ ਪ੍ਰਫੁਲਿਤ ਕਰਨ ਵਿਚ ਇਕ ਨਿਗਰ ਭਾਗਦਾਨ ਕਰ ਗਏ ਹਨ, ਤੇ ਜਿਉਂ ਜਿਉਂ ਇਸ ਬੋਲੀ ਤੇ ਸਾਹਿਤ ਦੇ ਅਧਿਕਾਰੀ ਇਤਿਹਾਸ ਵਿਚ ਵ੍ਰਿਧੀ ਪ੍ਰਾਪਤ ਕਰਦੇ ਜਾਣਗੇ, ਭਾਈ ਵੀਰ ਸਿੰਘ ਦੇ ਭਾਗ ਦਾ ਮੂਲ ਵਧਦਾ ਜਾਵੇਗਾ।

